*ਏਸੇ ਕਲਮ ਤੋਂ :*

*ਲਹਿਰ ਵਧਦੀ ਗਈ*
*ਜੰਗੀ ਕੈਦੀ*
*ਬਾਬਾ ਹਰੀ ਸਿੰਘ ਉਸਮਾਨ*
*ਸ਼ਹੀਦ ਮਦਨ ਲਾਲ ਢੀਂਗਰਾ*
*ਹੀਰੋਸ਼ੀਮਾ*
*ਇਕ ਮਾਂਗ ਸੰਧੂਰੀ*
*ਜੰਵ ਲਾੜਿਆਂ ਦੀ*
*ਸਿੰਘ ਸਾਹਿਬ ਦੀ ਸ਼ਹਾਦਤ*
*ਤੀਜੀ ਪੀੜ੍ਹੀ*
*ਵਾਰੇ ਸ਼ਾਹ ਦੀ ਮੌਤ*
*ਸ਼ਹੀਦ ਮੇਵਾ ਸਿੰਘ ਲੋਪੋਕੇ*
*ਕਾਮਾਗਾਟਾ ਮਾਰੂ*
*ਹਥਿਆਰਬੰਦ ਇਨਕਲਾਬ (ਸੱਤ ਨਾਵਲਾਂ ਦੀ ਲੜੀ)*
*Indian Independence Movement in East Asia*

SHAHEED UDHAM SINGH
(An Historical Novel)
*by*
KESAR SINGH



ISBN 81-7205-140-9

*ਸਿੰਘ ਬ੍ਰਦਰਜ਼ ਵੱਲੋਂ*
ਪਹਿਲੀ ਵਾਰ ਅਗਸਤ 1994
ਦੂਜੀ ਵਾਰ ਮਈ 2010

**ਮੁੱਲ : 80-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## 1

ਅੰਮ੍ਰਿਤ ਵੇਲਾ ਸੀ। ਮੱਠੀ ਮੱਠੀ ਹਵਾ ਵਗ ਰਹੀ ਸੀ। ਮਹੱਲਿਆਂ ਤੇ ਗਲੀਆਂ ਵਿਚ ਫਿਰ ਕੇ ਭਜਨ-ਮੰਡਲੀਆਂ, ਕੀਰਤਨ ਕਰ ਰਹੀਆਂ ਸਨ। ਭਜਨ-ਮੰਡਲੀਆਂ ਦੀਆਂ ਆਵਾਜ਼ਾਂ ਸੁਣ ਕੇ ਲੋਕੀਂ ਜਾਗ ਰਹੇ ਸਨ, ਘੂਕ ਸੁੱਤੇ ਬੱਚਿਆਂ ਦੀਆਂ ਨੀਂਦਾਂ ਵੀ ਖੁਲ੍ਹ ਗਈਆਂ। ਮਾਈਆਂ ਦਾ ਇਕ ਜਥਾ "ਪਾਇਓ ਰੀ, ਪਾਇਓ ਰੀ, ਮੈਂ ਰਾਮ ਧਨ ਪਾਇਓ", ਦੀ ਧੁਨ ਗਾਉਂਦਾ ਹੋਇਆ ਮੰਦਰ ਵੱਲ ਜਾ ਰਿਹਾ ਸੀ। ਮਾਈਆਂ ਦੇ ਜਥੇ ਦੀ ਗਿਣਤੀ ਵਧਦੀ ਗਈ। ਕਈ ਬੱਚੇ ਵੀ ਅੱਖਾਂ ਮਲਦੇ ਮਲਦੇ ਉਨ੍ਹਾਂ ਨਾਲ ਹੋ ਤੁਰੇ "ਵਸਤ ਅਮੋਲਕ ਦੀ ਮੇਰੇ ਪ੍ਰਭੂ ਜੀ, ਕ੍ਰਿਪਾ ਕਰ ਅਪਨਾਇਓ", ਤੇ ਹੋਰ ਅਜਿਹੀਆਂ ਤੁਕਾਂ ਪੜ੍ਹ ਕੇ ਜਦ ਮਾਈਆਂ "ਪਾਇਓ ਰੀ, ਪਾਇਓ ਰੀ, ਮੈਂ ਰਾਮ ਧਨ ਪਾਇਓ", ਦੀ ਤੁਕ ਉਤੇ ਪਹੁੰਚਦੀਆਂ ਤਾਂ ਸਭ ਮਾਈਆਂ ਤੇ ਬੱਚਿਆਂ ਦੀਆਂ ਆਵਾਜ਼ਾਂ ਇਕੱਠੀਆਂ ਹੋ ਤੁਰਦੀਆਂ। ਇਸ ਤਰ੍ਹਾਂ ਮਾਈਆਂ ਦੀਆਂ ਕਈ ਮੰਡਲੀਆਂ ਸਾਰੇ ਸ਼ਹਿਰ ਦੀਆਂ ਗਲੀਆਂ, ਮਹੱਲਿਆਂ ਤੇ ਚੌਕਾਂ ਵਿਚੋਂ ਲੰਘ ਕੇ, ਲੋਕਾਂ ਨੂੰ ਜਗਾ ਕੇ ਰਾਮ ਨਾਮ ਜਪਣ ਦੀ ਪ੍ਰੇਰਨਾ ਦੇ ਰਹੀਆਂ ਸਨ।

ਫੁੱਲਾਂ ਵਾਲੇ ਚੌਕ ਵਿਚ ਮਾਈਆਂ ਭਾਈਆਂ ਦੀ ਇਕ ਰਲਵੀਂ ਭਜਨ-ਮੰਡਲੀ ਖੜਤਾਲਾਂ, ਛੈਣਿਆਂ, ਹਾਰਮੋਨੀਅਮ ਤੇ ਚਿਮਟੇ ਦੀ ਝਣਕਾਰ ਵਿਚ, "ਠੁਮਕ ਠੁਮਕ ਰਾਮ ਚੰਦਰ, ਬਾਜਤ ਪੈ ਜਨੀਆ। ਤਿਲਕ ਤਿਲਕ ਉਠਤ ਧਾਏ, ਗਿਰਤ ਭੂਮਿ ਲਟਪਟਾਏ! ਧਾਏ ਮਾਤ ਗੋਦ ਲੇ, ਤਾਤ ਮਾਤ ਗੋਦ ਲੇ, ਦਸਰਥ ਕੀ ਰਨੀਆਂ।" ਵਾਲੀ ਧੁਨ ਗਾ ਰਹੀ ਸੀ। ਆਲੇ ਦੁਆਲੇ ਦੇ ਘਰਾਂ ਵਿਚੋਂ ਮੁਸਲਮਾਨ ਵੀ ਬਾਹਰ ਨਿਕਲ ਆਏ। ਹਿੰਦੂ ਮਾਈਆਂ ਭਾਈਆਂ ਨੇ ਇਸ਼ਾਰਿਆਂ ਨਾਲ ਉਨ੍ਹਾਂ ਨੂੰ ਆਪਣੇ ਪਾਸ ਸੱਦਿਆ। ਉਹ ਹੌਲੀ ਹੌਲੀ ਭਜਨ-ਮੰਡਲੀ ਵਿਚ ਜਾ ਰਲੇ। ਉਹ ਚੁੱਪ ਚੁਪੀਤੇ ਖਲੋਤੇ ਰਹੇ। ਕੋਠਿਆਂ ਦੀਆਂ ਬਾਰੀਆਂ ਵਿਚੋਂ ਮੁਸਲਮਾਨਾਂ ਦੀਆਂ ਔਰਤਾਂ ਤੇ ਬੱਚੇ ਇਹ ਤਮਾਸ਼ਾ ਦੇਖ ਰਹੇ ਸਨ। ਉਨ੍ਹਾਂ ਦੀਆਂ ਔਰਤਾਂ ਨੂੰ, ਉਨ੍ਹਾਂ ਦੇ ਮਰਦਾਂ ਦਾ, ਹਿੰਦੂ-ਮੰਡਲੀਆਂ ਵਿਚ ਰਲ ਕੇ ਖਲੋਣਾ, ਕੁਝ ਓਪਰਾ ਓਪਰਾ ਲੱਗਾ।

ਹੁਣ ਸੂਰਜ ਨਿਕਲ ਆਇਆ ਸੀ, ਲੋਕ ਜਾਗ ਉੱਠੇ ਸਨ। ਭਜਨ-ਮੰਡਲੀਆਂ

ਨੇ ਭੋਗ ਪਾਏ। ਲੋਕੀਂ ਆਪੋ-ਆਪਣੇ ਘਰਾਂ ਨੂੰ ਹੋ ਤੁਰੇ।

ਹੁਣ ਚੰਗਾ ਦਿਨ ਚੜ੍ਹ ਚੁੱਕਾ ਸੀ। ਅਜੇ ਤਕ ਬਜ਼ਾਰ ਬੰਦ ਸੀ। ਕੋਈ ਇਕ ਅੱਧੀ ਦੁਕਾਨ ਖੁਲ੍ਹਦੀ ਤੇ ਉਹ ਵੀ ਝਟ ਬੰਦ ਹੋ ਜਾਂਦੀ। ਧੁੱਪ ਵਧ ਰਹੀ ਸੀ। ਹਰ ਗਲੀ, ਹਰ ਮਹੱਲੇ, ਹਰ ਚੌਕ, ਹਰ ਬਜ਼ਾਰ ਵਿਚ ਛਬੀਲਾਂ ਲੱਗ ਗਈਆਂ। ਗਲੀਆਂ, ਮਹੱਲਿਆਂ, ਚੌਕਾਂ ਤੇ ਬਜ਼ਾਰਾਂ ਵਿਚ ਲੋਕ ਇਕੱਠੇ ਹੋਣ ਲੱਗ ਪਏ। ਰਾਮ ਨੌਮੀ ਦੇ ਜਲੂਸ ਦੀਆਂ ਤਿਆਰੀਆਂ ਹੋਣ ਲੱਗੀਆਂ। ਮੰਡਲੀਆਂ ਬਣਨ ਲੱਗੀਆਂ। "ਸੀਆ-ਰਾਮ ਕੀ ਜੈ" ਦੇ ਨਾਹਰੇ ਉੱਠਣ ਲੱਗੇ।

ਜਦ ਜਲੂਸ ਘੰਟਾ ਘਰ ਪਹੁੰਚਿਆ ਤਾਂ ਰਾਮਨੌਮੀ ਦਾ ਇਹ ਜਲੂਸ ਹਿੰਦੁਸਤਾਨੀਆਂ ਦੀ ਏਕਤਾ ਦੀ ਸ਼ਕਲ ਦਾ ਰੂਪ ਧਾਰਨ ਕਰ ਗਿਆ। ਹਜ਼ਾਰਾਂ ਸਿੱਖ ਤੇ ਮੁਸਲਮਾਨ ਜਲੂਸ ਵਿਚ ਸ਼ਾਮਲ ਹੋ ਗਏ ਸਨ। ਜਿਉਂ ਜਿਉਂ ਜਲੂਸ ਦੀ ਗਿਣਤੀ ਵਧਦੀ ਗਈ, ਉਹ ਹਿੰਦੂਆਂ ਦੇ ਧਾਰਮਕ ਜਲੂਸ ਦੀ ਥਾਂ ਹਿੰਦੁਸਤਾਨੀਆਂ ਦੇ ਰਾਜਸੀ ਜਲੂਸ ਦੀ ਸ਼ਕਲ ਧਾਰਨ ਕਰਦਾ ਗਿਆ।

ਜਿਉਂ ਜਿਉਂ ਜਲੂਸ ਤੁਰਦਾ ਗਿਆ, ਲੋਕਾਂ ਦੀ ਗਿਣਤੀ ਵਧਦੀ ਗਈ। ਗਰਮੀ ਵੀ ਵਧਦੀ ਗਈ। ਛਬੀਲਾਂ ਉਤੇ ਪਾਣੀ ਪਿਆਉਣ ਵਾਲੇ ਮੁਸਲਮਾਨ ਸਨ ਤੇ ਪੀਣ ਵਾਲੇ ਹਿੰਦੂ ਤੇ ਸਿੱਖ। ਜਦ ਜਲੂਸ ਕੋਤਵਾਲੀ ਕੋਲ ਪਹੁੰਚਾ ਤਾਂ ਇਕ ਛਬੀਲ ਉਤੇ ਕੁਝ ਮੁਸਲਮਾਨ ਨੌਜਵਾਨ ਲੋਕਾਂ ਨੂੰ ਪਾਣੀ ਪਿਆ ਰਹੇ ਸਨ। ਜਾਗੋ ਨੇ ਅੱਗੇ ਹੋ ਕੇ ਬੁੱਕ ਡਾਹ ਕੇ ਪਹਿਲੋਂ ਪਾਣੀ ਪੀਤਾ। ਫਿਰ ਥੜ੍ਹੇ ਉਤੇ ਚੜ੍ਹ ਕੇ ਲੋਕਾਂ ਨੂੰ ਪਾਣੀ ਪਿਆਉਣ ਲਗਾ। ਇਕ ਮੁਸਲਮਾਨ ਨੌਜਵਾਨ ਨੇ ਕਿਹਾ, "ਤੂੰ ਸਰਦਾਰ ਹੈਂ। ਅੱਜ ਅਸਾਂ ਪਾਣੀ ਪਿਆਉਣਾ ਐ ਤੇ ਤੁਸੀਂ ਹਿੰਦੂਆਂ ਸਿੱਖਾਂ ਪੀਣਾ ਐ।" ਉਸ ਦੀ ਇਹ ਗੱਲ ਸੁਣ ਕੇ ਜਾਗੋ ਜੁਆਬ ਲੱਭ ਹੀ ਰਿਹਾ ਸੀ ਕਿ ਊਧੋ ਛਾਲ ਮਾਰ ਕੇ ਥੜ੍ਹੇ ਉਤੇ ਚੜ੍ਹ ਗਿਆ। ਉਸ ਨੇ ਇਕ ਮੁਸਲਮਾਨ ਨੌਜਵਾਨ ਦੀ ਤੁਰਕੀ—ਲਾਲ, ਫੁੰਮਣਦਾਰ-ਟੋਪੀ ਲਾਹ ਕੇ ਆਪਣੀ ਪੱਗ ਉਤੇ ਰੱਖ ਲਈ। ਇਹ ਵੇਖ ਕੇ ਸਾਰੇ ਮੁਸਲਮਾਨ ਨੌਜਵਾਨ ਹੱਸ ਪਏ। ਜਾਗੋ ਤੇ ਊਧੋ ਵੀ ਉਨ੍ਹਾਂ ਨਾਲ ਰਲ ਕੇ ਪਿਆਸੇ ਲੋਕਾਂ ਨੂੰ ਪਾਣੀ ਪਿਆਉਣ ਲੱਗੇ। ਸਭ ਲੋਕੀਂ ਊਧੋ ਦੀ ਪੱਗ ਉਤੇ ਤੁਰਕੀ ਟੋਪੀ ਵੇਖ ਕੇ ਹੱਸ ਪੈਂਦੇ। ਉਹ ਵੀ ਅਗੋਂ ਨਖਰੇ ਨਾਲ ਟੋਪੀ ਨੂੰ ਪੱਗ ਉਤੇ ਸੰਭਾਲ ਸੰਭਾਲ ਕੇ ਰਖਦਾ ਰਿਹਾ।

ਜਲੂਸ ਵਧਦਾ ਗਿਆ। ਸੱਤਰ ਅੱਸੀ ਮੁਸਲਮਾਨ ਨੌਜਵਾਨ ਵਿਦਿਆਰਥੀ ਤੁਰਕੀ ਫ਼ੌਜੀ ਵਰਦੀ ਵਿਚ, ਜਲੂਸ ਵਿਚ ਆ ਰਲੇ। ਉਹ ਫ਼ੌਜੀਆਂ ਵਾਂਗੂੰ ਕਦਮ ਰਲਾ ਕੇ ਤੁਰਨ ਲੱਗੇ। ਉਨ੍ਹਾਂ ਦਾ ਆਗੂ ਅੱਗੇ ਅੱਗੇ ਤੁਰਨ ਲੱਗਾ। ਹਜ਼ਾਰਾਂ ਦੀ ਗਿਣਤੀ ਵਿਚ ਤਮਾਸ਼ਬੀਨ ਇਸ ਟੋਲੀ ਦੇ ਆਲੇ ਦੁਆਲੇ ਇਕੱਠੇ ਹੋ ਗਏ। ਆਲੇ ਦੁਆਲੇ ਵਿਚ ਇਸ ਟੋਲੀ ਦੀ ਧਾਂਕ ਪੈ ਗਈ। ਊਧੋ ਤੇ ਜਾਗੋ ਵੀ ਛਬੀਲ ਛੱਡ ਕੇ ਵਿਚ ਆ ਰਲੇ ਤੇ ਕਦਮ ਰਲਾ ਕੇ ਪਿੱਛੇ ਪਿੱਛੇ ਤੁਰਨ ਲੱਗੇ। ਉਨ੍ਹਾਂ ਦੇ ਨਾਲ

ਛਬੀਲ ਵਾਲੇ ਤਿੰਨ ਚਾਰ ਮੁਸਲਮਾਨ ਨੌਜਵਾਨ ਵੀ ਸਨ। ਫ਼ਰਕ ਕੇਵਲ ਏਨਾ ਸੀ ਕਿ ਊਧੋ ਦੇ ਸਿਰ ਉਤੇ ਪੱਗ ਨਹੀਂ ਸੀ, ਨਿਰੀ ਤੁਰਕੀ ਟੋਪੀ ਸੀ ਤੇ ਇਕ ਮੁਸਲਮਾਨ ਨੌਜਵਾਨ ਦੇ ਸਿਰ ਉਤੇ ਊਧੋ ਦੀ ਪੱਗ ਸੀ। ਜਾਗੋ, ਊਧੋ ਦੀ ਟੋਪੀ ਨੂੰ ਘੜੀ ਮੁੜੀ ਛੇੜ ਦੇਂਦਾ ਸੀ। ਊਧੋ ਅਗੇ ਤੁਰਿਆ ਜਾਂਦਾ ਉਸ ਨੂੰ ਛੜ ਮਾਰ ਦੇਂਦਾ।

ਜਿਉਂ ਹੀ ਜਲੂਸ ਹਾਲ ਬਜ਼ਾਰ ਪਹੁੰਚਿਆ, ਰਾਮਨੌਮੀ ਦੇ ਭਜਨ 'ਬੋਲੋ ਸੀਆ ਪਤੀ ਰਾਮ ਚੰਦਰ ਕੀ ਜੈ' ਦੇ ਨਾਹਰੇ ਲਗਣੇ ਬੰਦ ਹੋ ਗਏ। ਇਨ੍ਹਾਂ ਨਾਹਰਿਆਂ ਦੀ ਥਾਂ 'ਹਿੰਦੂ-ਮੁਸਲਮ ਇਤਫ਼ਾਕ' ਦੇ ਨਾਹਰੇ ਨੇ ਲੈ ਲਈ। ਧਾਰਮਕ ਨਾਹਰੇ ਰਾਜਨੀਤਕ ਨਾਹਰਿਆਂ ਵਿਚ ਬਦਲ ਗਏ।

ਹਾਲ ਬਜ਼ਾਰ ਦੇ ਦੋਹੀਂ ਪਾਸੀਂ ਪੁਲਸ ਖੜੀ ਸੀ। ਇਕ ਬੈਂਕ ਦੇ ਬਰਾਂਡੇ ਵਿਚ ਡਿਪਟੀ ਕਮਿਸ਼ਨਰ ਖੜਾ ਸੀ। ਉਸ ਦੇ ਨਾਲ ਤੁਰੇਦਾਰ ਪੱਗਾਂ ਵਾਲੇ ਦੋ ਚਿਟੇ ਕਪੜੀਏ ਹਿੰਦੁਸਤਾਨੀ ਅਫ਼ਸਰ ਖੜੇ ਸਨ। ਤੁਰਕੀ ਫ਼ੌਜੀ ਵਰਦੀ ਵਾਲੇ ਨੌਜਵਾਨ ਨੇ ਡਿਪਟੀ ਕਮਿਸ਼ਨਰ ਨੂੰ ਵੇਖਣ ਸਾਰ ਤੌੜੀਆਂ ਵਜਾਉਣੀਆਂ ਸ਼ੁਰੂ ਕਰ ਦਿਤੀਆਂ। ਉਨ੍ਹਾਂ ਦੇ ਨਾਲ ਹੀ ਊਧੋ, ਜਾਗੋ ਤੇ ਛਬੀਲ ਵਾਲੇ ਮੁਸਲਮਾਨ ਨੌਜਵਾਨਾਂ ਨੇ ਵੀ ਤੌੜੀਆਂ ਵਜਾ ਦਿਤੀਆਂ। ਡਿਪਟੀ ਕਮਿਸ਼ਨਰ ਤੇ ਉਸ ਦੇ ਅਫ਼ਸਰਾਂ ਨੂੰ ਬੜੀ ਖਿਝ ਆਈ। ਜਲੂਸ ਅਗੇ ਵਧਦਾ ਗਿਆ। 'ਹਿੰਦੂ-ਮੁਸਲਮ ਇਤਫ਼ਾਕ' ਦੇ ਨਾਹਰੇ ਲਗਦੇ ਰਹੇ।

## 2

ਊਧੋ ਨੇ ਇਕ ਬੱਗੇ ਬੌਲਦ ਦੇ ਅੱਗੇ ਪਿੱਛੇ, ਦੋ ਤਿੰਨ ਗੇੜੇ ਕੱਢ ਕੇ, ਉਸ ਦੀ ਲੰਮੀ ਪੂਛ ਖਿੱਚੀ। ਬੌਲਦ ਨੇ ਛੜ ਮਾਰੀ। ਜਾਗੋ ਤਰੱਭਕ ਕੇ ਕਈ ਕਦਮ ਪਿੱਛੇ ਜਾ ਡਿੱਗਾ। ਊਧੋ, ਮੀਤੂ ਤੇ ਤਾਰੂ ਤਿੰਨੇ ਹੱਸਣ ਲੱਗੇ। ਜਾਗੋ ਨੇ ਕਪੜੇ ਝਾੜਦਿਆਂ, ਉਠਦਿਆਂ, ਵਿੰਗਾ ਮੂੰਹ ਬਣਾਉਂਦਿਆਂ ਕਿਹਾ, "ਸਾਲੇ ਮਾਲ ਮੰਡੀ ਦੇ। ਲੁੰਡੇ ਕਿਧਰੋਂ ਦੇ। ਤੁਸੀਂ ਕਿਹੜਾ ਮਾਲ ਖਰੀਦਣੈਂ।"

ਏਨੀ ਦੇਰ ਨੂੰ, ਉਨ੍ਹਾਂ ਇਕ ਛੇ ਫ਼ੁੱਟਾ ਬੰਦਾ, ਆਪਣੇ ਮੋਚ ਦਾ ਖੂੰਡਾ ਲਈ ਆਪਣੇ ਵੱਲ ਆਉਂਦਾ ਵੇਖਿਆ। ਉਹ ਨੱਸਣ ਹੀ ਲੱਗੇ ਸਨ ਕਿ ਬੌਲਦਾਂ ਦੇ ਮਾਲਕ ਨੇ ਖੂੰਡਾ ਵਗਾਹ ਕੇ ਉਨ੍ਹਾਂ ਵੱਲ ਮਾਰਿਆ। ਉਹ ਕੁਝ ਕਦਮ ਨੱਸ ਕੇ ਖਲੋ ਗਏ। ਫਿਰ ਹੌਲੀ ਹੌਲੀ ਤੁਰਨ ਲੱਗ ਪਏ।

"ਊਧੋ ! ਤੂੰ ਆਪਣੀਆਂ ਖਦਿਤਾਂ ਤੋਂ ਬਾਜ਼ ਨਹੀਂ ਆਉਂਦਾ। ਹੁਣੇ ਖੂੰਡਾ ਫਿਰਨ

ਲੱਗਾ ਸੀ।"

"ਤੇ ਤੂੰ। ਮਾਂ ਨੇ ਨਾਂ ਰੱਖ ਦਿਤਾ ਜਾਗੋ! ਤੇ ਸਾਲਾ ਦਿਨ-ਰਾਤ ਸੁੱਤਾ ਰਹਿੰਦੈ।"

ਤਾਰੂ ਤੇ ਮੀਤੂ ਦੋਵੇਂ ਹਸ ਪਏ। ਨਾਲ ਹੀ ਊਧੋ ਵੀ ਹਸ ਪਿਆ।

"ਸਾਲਿਆ! ਤੂੰ ਅੰਨ੍ਹਾਂ ਸੀ। ਵਿਹੰਦਾ ਨਹੀਂ ਸੀ ਬੱਗਾ ਛੜ ਮਾਰਨ ਲਗੈ।" ਜਾਗੋ ਕੁਝ ਛਿੱਥਾ ਪੈ ਕੇ ਮੂੰਹ ਟੇਢਾ ਕਰ ਕੇ, ਲੱਤਾਂ ਡੁਡੀਆਂ ਬਣਾ ਕੇ ਅੱਗੇ ਅੱਗੇ ਤੁਰਨ ਲੱਗ ਪਿਆ। ਉਸ ਦੇ ਪਿੱਛੇ ਪਿੱਛੇ ਊਧੋ, ਤਾਰੂ ਤੇ ਮੀਤੂ ਤੁਰ ਪਏ। ਜਾਗੋ ਖ਼ਬਰਦਾਰ ਸੀ ਪਰ ਉਸ ਦੇ ਤਿੰਨੇ ਸਾਥੀ ਕੁਝ ਅਵੇਸਲੇ ਹੋ ਕੇ ਉਸ ਦੇ ਪਿੱਛੇ ਪਿੱਛੇ ਜਾ ਰਹੇ ਸਨ। ਜਾਗੋ ਨੇ ਚਾਲ ਮੱਠੀ ਕਰ ਦਿਤੀ। ਉਹ ਤਿੰਨੇ ਉਸ ਤੋਂ ਇਕ ਦੋ ਕਦਮ ਹੀ ਪਿੱਛੇ ਸਨ। ਜਾਗੋ ਨੇ ਇਕਦਮ ਖਲੋ ਕੇ ਖੋਤੇ ਵਾਲੀ ਦੁਲੱਤੀ ਮਾਰੀ। ਮੀਤੂ ਧੜੰਮ ਡਿੱਗ ਪਿਆ। ਊਧੋ ਡਿੱਗਦਾ ਡਿੱਗਦਾ ਬਚਿਆ। ਤਾਰੂ ਬਚ ਗਿਆ ਸੀ। ਉਹ ਹਸਣੋਂ ਨਾ ਹਟੇ। ਉਸ ਦੇ ਹਾਸੇ ਨਾਲ ਉਸ ਦੀਆਂ ਵਖੀਆਂ ਦੋਹਰੀਆਂ ਹੋ ਰਹੀਆਂ ਸਨ। ਉਹ ਅਗਾਂਹ ਨੂੰ ਉੜਿਆ ਹੋਇਆ ਸੀ। ਜਾਗੋ ਨੇ ਉਸ ਦੇ ਪਿਛੇ ਹੋ ਕੇ ਉਸ ਦੇ ਚਿਤੜਾਂ ਉਤੇ ਅਜਿਹਾ ਗੋਡਾ ਮਾਰਿਆ ਕਿ ਉਹ ਸਿੱਧਾ ਹੋ ਕੇ ਖਲੋ ਗਿਆ ਤੇ ਨਾਲ ਹੀ ਉਸ ਦਾ ਹਾਸਾ ਬੰਦ ਹੋ ਗਿਆ। ਫਿਰ ਜਾਗੋ ਆਪਣੀ ਢਿਚਕੂ ਚਾਲੇ ਉਨ੍ਹਾਂ ਦੇ ਅੱਗੇ ਅੱਗੇ ਹੋ ਤੁਰਿਆ। ਫਿਰ ਉਸ ਨੇ ਪਿੱਛੇ ਮੁੜ ਕੇ ਕਿਹਾ, "ਤੁਸੀਂ ਅੰਨ੍ਹੇ ਸੀ ਗੇ। ਤੁਹਾਨੂੰ ਪਤਾ ਨਹੀਂ ਸੀਗਾ ਕਿ ਜਾਗੋ ਦੁਲੱਤੀ ਮਾਰਨ ਲਗੈ।"

"ਸਾਨੂੰ ਕੀ ਪਤਾ ਸੀ ਕਿ ਜਾਗੋ ਖੋਤਾ ਭੀ ਬਣ ਸਕਦੈ।" ਮੀਤੂ ਦੇ ਇਹ ਉੱਤਰ ਦੇਣ ਉਤੇ ਸਭ ਹਸ ਪਏ ਤੇ ਰਲ ਕੇ ਤੁਰਨ ਲੱਗ ਪਏ।

"ਜੇ ਮਾਸਟਰ ਨੂੰ ਪਤਾ ਲੱਗ ਗਿਆ ਸਾਡੇ ਫੁਟਣ ਦਾ ਤਾਂ ਫਿਰ।"

"ਮਾਂ ਨੇ ਨਾਂ ਰੱਖ ਦਿਤਾ ਤਾਰੂ। ਇਹ ਜ਼ਰੂਰ ਸਾਨੂੰ ਡੋਬੂ। ਊਧੋ, ਤੂੰ ਹੀ ਕਹਿੰਦਾ ਸੀ ਤਾਰੂ ਨੂੰ ਜ਼ਰੂਰ ਲਿਜਾਣੈ। ਲੈ ਲੈ ਮਜ਼ਾ। ਇਹਨੂੰ ਹੁਣੇ ਯਰਕਾਨਵੇ ਲਗੀ ਖਲੋਤੀ ਐ।"

"ਮੀਤੂ ਵੀ ਤਾਂ ਕਹਿੰਦਾ ਸੀ ਤਾਰੂ ਨੂੰ ਜ਼ਰੂਰ ਲਿਜਾਣੈ। ਊਧੋ ਤੂੰ ਜਾਣ ਤੇ ਮੀਤੂ ਜਾਣੇ। ਆਪਾਂ ਤਾਂ ਲੰਗਰੋਂ ਬਾਹਰ ਗਏ ਈ ਨਹੀਂ। ਸਾਰਾ ਦਿਨ ਸੇਵਾ ਕਰਦੇ ਰਹੇ ਆਂ। ਆਪਣਾ ਗੁਆਹ ਵੀ ਪੱਕਾ ਹੈਗਾ।"

"ਉਹ ਕੌਣ?"

"ਨਿਰਵੈਰੀ। ਹੋਰ ਕੌਣ?"

"ਜਾਗੋ! ਤੂੰ ਠੀਕ ਕਹਿੰਦੈਂ। ਮਾਸਟਰ ਨਿਰਵੈਰੀ ਦੀ ਹਰ ਗੱਲ ਮੰਨ ਲੈਂਦੈ।"

ਫਿਰ ਜਾਗੋ ਨੇ ਆਪਣੇ ਖੱਬੇ ਹੱਥ ਦੀ ਪਿੱਠ ਉਤੇ ਸੱਜੇ ਹੱਥ ਦੀ ਤਲੀ ਟਿਕਾ ਦਿਤੀ। ਉਸਦੇ ਦੋਹਾਂ ਹੱਥਾਂ ਉਤੇ ਊਧੋ, ਮੀਤੂ ਤੇ ਤਾਰੂ ਨੇ ਜਾਗੋ ਦੇ ਅੰਦਾਜ਼ ਨਾਲ ਆਪਣੇ ਹੱਥ ਰੱਖ ਦਿਤੇ। ਲੰਗਰ ਦੀ ਸੇਵਾ ਤੋਂ ਫੁਟ ਜਾਣ ਦੀ ਕਹਾਣੀ, ਮਾਸਟਰ

ਨੂੰ ਨਾ ਦੱਸਣ ਦੇ ਬਚਨ ਪੱਕੇ ਹੋ ਗਏ।

ਜਾਗੋ ਨੇ ਇਕ ਦੋ ਕਦਮ ਪੁੱਟ ਕੇ ਫਿਰ ਪਿੱਛੇ ਮੁੜ ਕੇ ਕਿਹਾ, "ਜਿਹੜਾ ਦੱਸੂ ਉਹ ਆਪਣੇ ਪਿਓ ਦਾ ਪੁਤ ਨਹੀਂ, ਫ਼ਰੰਗੀ ਦਾ ਪੁਤ ਹੋਊ।"

ਤਾਰੂ ਦਾ ਚਿਹਰਾ ਕੁਝ ਢਿਲਾ ਜਿਹਾ ਵੇਖ ਕੇ ਊਧੋ ਨੇ ਉਸ ਨੂੰ ਮੋਢਿਓਂ ਫੜ ਕੇ ਕਿਹਾ, "ਕਿਉਂ ਗੀਦੀਆਂ ਵਾਲਾ ਮੂੰਹ ਬਣਾਇਐ ਤੂੰ ?"

"ਦੋ ਚਾਰ ਵਾਰੀ ਫੁੱਟੂ ਸਾਡੇ ਨਾਲ ਆਪੇ ਤਗੜਾ ਹੋ ਜਾਊ।" ਕਹਿੰਦਿਆਂ ਹੀ ਜਾਗੋ ਨੇ ਹਲਵਾਈ ਦੀ ਦੁਕਾਨ ਵੱਲ ਇਸ਼ਾਰਾ ਕਰਦਿਆਂ ਕਿਹਾ, "ਊਧੋ! ਵੇਖ ਗਰਮਾ ਗਰਮ ਜਲੇਬੀਆਂ ਨਿਕਲ ਰਹੀਐਂ। ਮੇਰੀ ਜੀਭ ਤਾਂ ਮੂਤਣ ਲੱਗ ਪਈ ਐ।" ਨਾਲ ਹੀ ਉਸ ਨੇ ਆਪਣੇ ਕਲੀਆਂ ਵਾਲੇ ਕੁੜਤੇ ਦੀ ਜੇਬ ਵਿਚ ਹੱਥ ਪਾਇਆ।

ਊਧੋ ਨੇ ਉਸ ਨੂੰ ਧੱਕਾ ਮਾਰ ਕੇ ਕਿਹਾ, "ਚਲ ਗਾਹਾਂ। ਲੰਗਰ ਦਾ ਦਾਲਾ ਤੇ ਪਰਸ਼ਾਦੇ 'ਡੀਕਦੇ ਹੋਣੇ ਐ।"

ਜਾਗੋ ਅੜ ਕੇ ਹਲਵਾਈ ਦੀ ਦੁਕਾਨ ਅੱਗੇ ਖਲੋ ਗਿਆ। ਟਿਕਟਿਕੀ ਲਾ ਕੇ ਗਰਮ ਗਰਮ ਨਿਕਲ ਰਹੀਆਂ ਜਲੇਬੀਆਂ ਤੇ ਕੜਾਹੀ ਵਿਚ ਉਬਲ ਰਹੇ ਦੁੱਧ ਵੱਲ ਵੇਖਣ ਲੱਗਾ। ਊਧੋ ਨੇ ਫਿਰ ਉਸ ਨੂੰ ਇਕ ਧੱਕਾ ਮਾਰਿਆ। ਉਹ ਅਗੋਂ ਚੀਕ ਉਠਿਆ, "ਕਿਉਂ ਧੱਕਾ ਕਰਦੈਂ। ਨਾ ਪੈਸੇ ਹੈਗੇ ਐ, ਨਾ ਜਲੇਬੀਆਂ ਖਾਣੀਐਂ। ਮੈਂ ਜਲੇਬੀਆਂ ਦਾ ਸਾਰਾ ਰੱਸ ਅੱਖਾਂ ਰਾਹੀਂ ਹੀ ਪੀ ਲਿਐ। ਹੁਣ ਜਿਹੜਾ ਇਹ ਜਲੇਬੀਆਂ ਖਾਊ, ਉਹਨੂੰ ਉੱਕਾ ਸੁਆਦ ਨਹੀਂ ਆਉਣਾ ਜਲੇਬੀਆਂ ਦਾ।"

"ਜੇ ਤੂੰ ਰਜ ਲਿਐ ਤਾਂ ਗਾਹਾਂ ਹੋ।" ਕਹਿੰਦਿਆਂ ਊਧੋ ਨੇ ਉਸ ਨੂੰ ਅੱਗੇ ਲਾ ਲਿਆ। ਉਹ ਮੁਰਦਾ ਚਾਲੇ ਤੁਰਨ ਲੱਗਾ।

"ਸੜਕੋਂ ਪਾਰ ਘੋੜ-ਮੰਡੀ ਲਗੀ ਐ। ਚਲੋ, ਉਹਦਾ ਵੀ ਨਜ਼ਾਰਾ ਲਈਏ।" ਕਹਿੰਦਿਆਂ ਜਾਗੋ ਅੱਗੇ ਅੱਗੇ ਤੇ ਊਧੋ, ਤਾਰੂ ਤੇ ਮੀਤੂ ਉਸ ਦੇ ਪਿੱਛੇ ਪਿੱਛੇ ਸੜਕ ਟਪ ਗਏ।

ਘੋੜਿਆਂ ਤੇ ਘੋੜੀਆਂ ਦੇ ਮਾਲਕ ਚਾਲਾਂ ਕਢਾ ਕੇ ਵਪਾਰੀਆਂ ਦਾ ਧਿਆਨ ਖਿਚ ਰਹੇ ਸਨ। ਕੋਈ ਕੋਈ ਘੋੜ-ਸੁਆਰ ਪਰਖ ਕਰਨ ਲਈ ਫ਼ਰਲਾਗ ਦੋ ਫ਼ਰਲਾਂਗ ਜਾਨਵਰ ਨੂੰ ਦੁੜਕੀ ਪਾ ਲੈਂਦਾ।

ਉਹ ਚਾਰੇ ਕਦੇ ਏਥੇ ਕਦੇ ਓਥੇ ਖਲੋ ਘੋੜਿਆਂ ਘੋੜੀਆਂ ਦੀਆਂ ਚਾਲਾਂ ਵੇਖਣ ਲੱਗੇ। ਉਨ੍ਹਾਂ ਵੇਖਿਆ ਇਕ ਨਿਹੰਗ ਸਿੰਘ, ਇਕ ਝੋਟੇ ਨੂੰ ਫੜੀ ਆ ਰਿਹਾ ਸੀ। ਉਸ ਨੇ ਝੋਟੇ ਨੂੰ ਕਛਹਿਰਾ ਪਾਇਆ ਸੀ। ਪੈਰਾਂ ਵਿਚ ਘੁੰਗਰੂ ਸਨ। ਗਲ ਵਿਚ ਘੁੰਗਰੂ ਤੇ ਟੱਲੀਆਂ। ਉਸ ਦੇ ਮੱਥੇ ਉਤੇ ਖੰਡੇ, ਕਿਰਪਾਨਾਂ ਤੇ ਚੱਕਰ ਵਾਲਾ ਨਿਸ਼ਾਨ ਸਜਾਇਆ ਹੋਇਆ ਸੀ। ਨਿਹੰਗ ਨੇ ਛਾਤੀ ਤਾਣ ਕੇ ਖਲੋਂਦਿਆਂ ਲੋਕਾਂ ਦਾ ਧਿਆਨ ਆਪਣੇ ਵੱਲ ਖਿਚਣ ਲਈ, ਉੱਚੀ ਸਾਰੀ ਕਿਹਾ, "ਸਿੰਘੋ! ਵੇਖੋ ਹੁਣ ਹਾਥਾ ਸਿਹੁੰ

ਦੀ ਚਾਲ।" ਨਾਲ ਹੀ ਉਹ ਪਲਾਕੀ ਮਾਰ ਕੇ ਝੋਟੇ ਉਤੇ ਚੜ੍ਹ ਗਿਆ, ਉਸ ਦੇ ਸੁਆਰ ਹੁੰਦਿਆਂ ਹੀ ਝੋਟਾ ਉਸ ਨੂੰ ਹਵਾ ਵਾਂਗ ਲੈ ਉਡਿਆ। ਤਮਾਸ਼ਬੀਨ, ਝੋਟੇ ਦੀ ਸਿਰਪਟ ਦੌੜ ਉਤੇ ਹੈਰਾਨ ਵੀ ਸਨ ਤੇ ਹੱਸ ਵੀ ਰਹੇ ਸਨ। ਜਾਗੋ ਦਾ ਹਾਸਾ ਨਾ ਰੁਕੇ। ਇਕ ਬਿਰਧ ਸਰਦਾਰ ਨੇ ਉਨ੍ਹਾਂ ਦੇ ਕੋਲ ਖਲੋ ਕੇ ਉਨ੍ਹਾਂ ਚੌਹਾਂ ਦੀਆਂ ਬਸੰਤੀ ਪੱਗਾਂ, ਖਦਰ ਦੇ ਚਿੱਟੇ ਕੁੜਤਿਆਂ ਪਜਾਮਿਆਂ ਤੇ ਉਨ੍ਹਾਂ ਦੀਆਂ ਇਕੋ ਜਿਹੀਆਂ ਧੌੜੀ ਦੀਆਂ ਨਵੀਆਂ ਜੁੱਤੀਆਂ ਵੱਲ ਨਜ਼ਰ ਮਾਰੀ। ਉਸ ਨੇ ਜਾਗੋ ਦੇ ਨੇੜੇ ਹੋ ਕੇ ਪੁਛਿਆ, "ਕਿਉਂ ਪੁਤ, ਘੋੜ ਸਵਾਰੀ ਕਰਨੀ ਐ ?"

ਜਾਗੋ ਨੇ ਪਿਛੇ ਹੱਟਦਿਆਂ ਹੱਥ ਜੋੜ ਕੇ ਕਿਹਾ, "ਨਹੀਂ ਬਾਬਾ ਜੀ ! ਆਪਾਂ ਤਾਂ ਹੁਣੇ ਹੁਣੇ ਇਕ ਬੱਗੇ ਬੌਲਦ ਦੀ ਛੜ ਨਾਲ ਸ਼ਹੀਦੀ ਪਾ ਚਲੇ ਸਾਂ।" ਫਿਰ ਉਸ ਨੇ ਊਧੋ ਵੱਲ ਇਸ਼ਾਰਾ ਕਰਦਿਆਂ ਕਿਹਾ, "ਊਧੋ ਨੂੰ ਪੁੱਛ ਲਓ।"

ਬਾਬੇ ਨੇ ਇਕ ਅਥਰੀ ਘੋੜੀ ਨੂੰ ਜਾ ਹੱਥ ਪਾਇਆ, ਪਲੋਸਿਆ। ਉਹ ਬਾਬੇ ਦੇ ਹੱਥ ਦੀ ਛੁਹ ਨਾਲ ਹੀ ਅਸੀਲ ਹੋ ਕੇ ਖਲੋ ਗਈ। ਬਾਬੇ ਨੇ ਊਧੋ ਨੂੰ ਇਸ਼ਾਰਾ ਕੀਤਾ। ਫਿਰ ਬਾਬੇ ਨੇ ਊਧੋ ਨੂੰ ਸਹਾਰਾ ਦੇ ਕੇ ਘੋੜੀ ਉਤੇ ਬਿਠਾ ਦਿਤਾ। ਘੋੜੀ ਊਧੋ ਨੂੰ ਲੈ ਕੇ ਹਵਾ ਹੋ ਉਠੀ। ਜਾਗੋ ਦਾ ਦਿਲ ਕੰਬਣ ਲੱਗਾ। ਤਾਰੂ ਤੇ ਮੀਤੂ ਅੱਗੇ ਹੋ ਕੇ ਆਪਣੀਆਂ ਨਜ਼ਰਾਂ ਘੋੜੀ ਤੇ ਊਧੋ ਵੱਲ ਦੌੜਾਉਣ ਲੱਗੇ। ਘੋੜੀ ਤੇ ਊਧੋ ਦੋਵੇਂ ਉਨ੍ਹਾਂ ਦੀਆਂ ਨਜ਼ਰਾਂ ਤੋਂ ਉਹਲੇ ਹੋ ਗਏ। ਘੋੜੀ ਦਾ ਮਾਲਕ ਤੇ ਬਾਬਾ ਦੋਵੇਂ ਕਾਹਲੀ ਨਾਲ ਉਨ੍ਹਾਂ ਦੀ ਉਡੀਕ ਕਰਨ ਲੱਗੇ।

"ਬਾਬਾ ਜੀ ! ਤੁਹਾਡਾ ਪੋਤਾ ਜਾਪਦੈ। ਅਜੇ ਮੁਛ ਫੁਟੀ ਸੂ। ਚੰਗਾ ਜੁਆਨ ਨਿਕਲੂ। ਘੋੜੀ ਨੂੰ ਲੈ ਕੇ ਇਉਂ ਉਡ ਗਿਐ ਜਿਵੇਂ ਬੱਕੀ ਨੂੰ ਲੈ ਕੇ ਮਿਰਜ਼ਾ ਉੱਡ ਜਾਂਦਾ ਸੀ।"

ਬਾਬਾ ਉਸ ਦੇ ਮੂੰਹ ਵੱਲ ਵੇਖਦਾ ਰਿਹਾ। ਉਹ ਕੋਈ ਉੱਤਰ ਨਾ ਦੇ ਸਕਿਆ।

ਜਾਗੋ ਨੇ ਅੱਗੇ ਹੋ ਕੇ ਪੁਛਿਆ, "ਬਾਬਾ ਜੀ ! ਮਾਸਟਰ ਪੁਛੂ, ਊਧੋ ਕਿਥੇ ਐ ਤਾਂ ਮੈਂ ਕੀ ਦੱਸੂੰ ?"

ਉਸ ਦਾ ਰੋਣਹਾਕਾ ਮੂੰਹ ਵੇਖ ਕੇ ਘੋੜੀ ਵਾਲਾ ਇਸ ਬੁਝਾਰਤ ਨੂੰ ਬੁਝਣ ਲਈ ਸੋਚਣ ਲੱਗ ਪਿਆ। ਬਾਬੇ ਨੇ ਜਾਗੋ ਨੂੰ ਬਾਹੋਂ ਫੜ ਕੇ ਅੱਗੇ ਕਰਦਿਆਂ ਕਿਹਾ, "ਪੁਤ ਅਹੁ ਵੇਖ ਊਧੋ, ਘੋੜੀ ਨੂੰ ਦੁੜਕੀ ਪਾਈ ਆਉਂਦੈ।" ਜਾਗੋ, ਤਾਰੂ ਤੇ ਮੀਤੂ ਤਿੰਨੇ ਇਕ ਦੂਜੇ ਤੋਂ ਅੱਗੇ ਵੱਧ ਕੇ ਊਧੋ ਤੇ ਘੋੜੀ ਨੂੰ ਵੇਖਣ ਲੱਗੇ।

ਊਧੋ ਘੋੜੀ ਤੋਂ ਪਲਾਕੀ ਮਾਰ ਕੇ ਉਤਰਿਆ। ਬਾਬੇ ਨੇ ਉਸ ਨੂੰ ਆਪਣੀ ਜੱਫੀ ਵਿਚ ਲੈ ਲਿਆ। ਫਿਰ ਜਾਗੋ, ਮੀਤੂ ਤੇ ਤਾਰੂ ਉਸ ਨੂੰ ਜੱਫੀ ਵਿਚ ਲੈ ਖਲੋਤੇ। ਬਾਬੇ ਨੇ ਆਪਣੇ ਲੱਕ ਨਾਲੋਂ ਵਾਂਸਲੀ ਖੋਲ੍ਹੀ। ਉਸ ਵਿਚੋਂ ਚਾਂਦੀ ਦਾ ਇਕ ਰੁਪਿਆ ਕਢਿਆ। ਫਿਰ ਉਸ ਨੇ ਊਧੋ ਨੂੰ ਰੁਪਿਆ ਦੇਂਦਿਆਂ ਕਿਹਾ, "ਲੈ ਪੁਤ

ਲਿਆ ਜੇ।"

ਊਧੋ ਨੇ ਰੁਪਿਆ ਲੈਣ ਤੋਂ ਇਨਕਾਰ ਕਰ ਦਿਤਾ। ਬਾਬੇ ਨੇ ਵੇਖਿਆ ਜਾਗੋ ਰੁਪਏ ਵੱਲ ਟਿਕਟਿਕੀ ਲਾਈ ਖਲੋਤਾ ਸੀ। ਉਸ ਨੇ ਜਾਗੋ ਦੇ ਹੱਥ ਵਿਚ ਰੁਪਿਆ ਥਮ੍ਹਾਂਦਿਆਂ ਕਿਹਾ, "ਪੁਤ! ਤੂੰ ਫੜ ਲੈ। ਰਲ ਕੇ ਮਠਾਈ ਖਾ ਲਿਆ ਜੇ।"

## 3

ਘੰਟਾ ਘਰ ਦੇ ਚੌਕ ਵਿਚ ਤਿੰਨ ਚਾਰ ਨੌਜਵਾਨ ਟੀਨਾਂ ਉਤੇ ਡਗੇ ਮਾਰ ਕੇ ਲੋਕਾਂ ਨੂੰ ਇਕੱਠੇ ਕਰਨ ਦਾ ਜਤਨ ਕਰ ਰਹੇ ਸਨ। ਘੰਟਾ ਘਰ ਦੀ ਘੜੀ ਨੇ ਯਾਰਾਂ ਵਜਾਏ। ਲੋਕ ਝੱਟ-ਪੱਟ ਇਕੱਠੇ ਹੋਣੇ ਸ਼ੁਰੂ ਹੋ ਗਏ। ਇਕ ਹਲਵਾਈ ਦੀ ਦੁਕਾਨ ਉਤੇ ਕੁਝ ਬੰਦੇ ਖੜੇ ਸਨ। ਉਹ ਵੀ ਢੰਡੋਰਚੀਆਂ ਦੇ ਦੁਆਲੇ ਆ ਜੁੜੇ। ਚੋਹਾਂ ਪੰਜਾਂ ਮਿੰਟਾਂ ਵਿਚ ਸੈਂਕੜੇ ਲੋਕ ਇਕੱਠੇ ਹੋ ਗਏ। ਇਕ ਨੌਜਵਾਨ ਨੇ ਕਹਿਣਾ ਸ਼ੁਰੂ ਕੀਤਾ, "ਡਾਕਟਰ ਕਿਚਲੂ ਤੇ ਡਾਕਟਰ ਸਤਿਆਪਾਲ ਨੂੰ ਡਿਪਟੀ ਕਮਿਸ਼ਨਰ ਨੇ, ਧੋਖੇ ਨਾਲ ਆਪਣੀ ਕੋਠੀ ਸੱਦ ਕੇ ਗ੍ਰਿਫ਼ਤਾਰ ਕਰ ਲਿਆ ਹੈ। ਉਨ੍ਹਾਂ ਨੂੰ ਛੁਡਾਉਣ ਲਈ, ਹਾਲ ਬਜ਼ਾਰ ਵਿਚ ਇਕੱਠੇ ਹੋ ਕੇ, ਜਲੂਸ ਕੱਢ ਕੇ, ਡਿਪਟੀ ਕਮਿਸ਼ਨਰ ਦੀ ਕੋਠੀ ਜਾਣਾ ਹੈ। ਹਿੰਦੂ, ਮੁਸਲਮਾਨ, ਸਿੱਖ ਸਭ ਇਕੱਠੇ ਹੋ ਜਾਓ। ਹਾਲ ਬਜ਼ਾਰ ਪਹੁੰਚੋ। ਸ਼ਹਿਰ ਦੇ ਸਾਰੇ ਹਿੱਸਿਆਂ ਵਿਚ ਢੰਡੋਰਚੀ ਪਹੁੰਚ ਚੁੱਕੇ ਹਨ। ਬਾਰਾਂ ਵਜੇ ਤੋਂ ਪਹਿਲੋਂ ਸਭ ਹਾਲ ਬਜ਼ਾਰ ਪਹੁੰਚ ਜਾਓ। ਇਕ ਗੱਲ ਦਾ ਖ਼ਾਸ ਖ਼ਿਆਲ ਰਖਣਾ ਕਿ ਡੰਡਾ, ਸੋਟੀ ਕਿਸੇ ਕੋਲ ਨਹੀਂ ਹੋਣਾ ਚਾਹੀਦਾ। ਪੁਰ ਅਮਨ ਰਹਿਣਾ ਹੈ।"

ਜੋ ਥੋੜ੍ਹੀਆਂ ਜਿਹੀਆਂ ਦੁਕਾਨਾਂ ਖੁਲ੍ਹੀਆਂ ਸਨ ਉਹ ਵੀ ਝੱਟ-ਪੱਟ ਬੰਦ ਹੋ ਗਈਆਂ। ਲੋਕ ਹਾਲ ਬਜ਼ਾਰ ਵਿਚ ਇਕੱਠੇ ਹੋਣੇ ਸ਼ੁਰੂ ਹੋ ਗਏ। ਕੋਤਵਾਲੀ ਤੋਂ ਲੈ ਕੇ ਹਾਲ ਦਰਵਾਜ਼ੇ ਤੋਂ ਬਾਹਰ ਨਿਕਲ ਕੇ ਹਜੂਮ ਪੁੱਲ ਵੱਲ ਵਧਦਾ ਗਿਆ।

ਪੁੱਲ ਉਤੇ ਪੁਲਸ ਤੇ ਫ਼ੌਜੀਆਂ ਦਾ ਪਹਿਰਾ ਸੀ। ਘੋੜ-ਸੁਆਰ ਫ਼ੌਜੀ ਰਫਲਾਂ ਭਰ ਕੇ ਖੜੇ ਸਨ। ਡਿਪਟੀ ਕਮਿਸ਼ਨਰ, ਕਮਿਸ਼ਨਰ ਤੇ ਤਿੰਨ ਹੋਰ ਗੋਰੇ ਘੋੜਿਆਂ ਉਤੇ ਸੁਆਰ ਪੁਲਸ ਤੇ ਫ਼ੌਜੀਆਂ ਦੇ ਪਿੱਛੇ ਸਨ। ਲੋਕਾਂ ਦਾ ਹਜੂਮ ਅੱਗੇ ਵਧਣਾ ਸ਼ੁਰੂ ਹੋ ਗਿਆ।

ਬੁਘੇ ਤੇ ਰੱਤੋ ਨੇ ਅਗੇ ਹੋ ਕੇ ਡਾਕਟਰ ਕਿਚਲੂ ਤੇ ਡਾਕਟਰ ਸਤਿਆਪਾਲ ਦੀ ਰਿਹਾਈ ਦੀ ਮੰਗ ਕੀਤੀ। ਲੋਕਾਂ ਨੇ ਹਿੰਦੂ-ਮੁਸਲਮ ਇਤਫ਼ਾਕ' ਦੇ ਨਾਹਰੇ ਲਾਉਣੇ ਸ਼ੁਰੂ ਕਰ ਦਿਤੇ। ਵੀਹ ਪੰਝੀ ਹਜ਼ਾਰ ਦਾ ਹਜੂਮ ਵੇਖ ਕੇ ਗੋਰਿਆਂ ਤੇ ਉਨ੍ਹਾਂ ਦੇ ਫ਼ੌਜੀਆਂ

ਦੇ ਘੋੜੇ ਘਬਰਾ ਉਠੇ। ਉਹ ਉਨ੍ਹਾਂ ਦੇ ਵਸ ਤੋਂ ਬਾਹਰ ਹੋ ਰਹੇ ਸਨ। ਇਕ ਗੋਰੇ ਨੇ ਘੋੜਾ ਅੱਗੇ ਵਧਾ ਕੇ ਰੱਤੋ ਤੇ ਬੁਘੇ ਨੂੰ ਪਿਛੇ ਹੱਟ ਜਾਣ ਲਈ ਕਿਹਾ। ਲੋਕੀਂ ਪਿੱਛੇ ਮੁੜਨ ਦੀ ਥਾਂ ਸੜਕ ਵਿਚ ਧਰਨਾ ਮਾਰ ਕੇ ਬਹਿ ਗਏ। ਫਿਰ ਲੋਕ ਉਠ ਖਲੋਤੇ ਤੇ ਅੱਗੇ ਵਧਣੇ ਸ਼ੁਰੂ ਹੋ ਗਏ। ਗੋਰੇ ਕਮਿਸ਼ਨਰ ਦਾ ਘੋੜਾ ਡਰ ਕੇ ਕੁਝ ਕਦਮ ਪਿੱਛੇ ਹੱਟ ਗਿਆ। ਗੋਰੇ ਨੇ ਗੋਲੀ ਚਲਾਉਣ ਦਾ ਹੁਕਮ ਦੇ ਦਿਤਾ। ਤੜ ਤੜ ਗੋਲੀ ਚੱਲੀ। ਕਈ ਬੰਦੇ ਡਿਗਦੇ ਵੇਖੇ ਗਏ।

ਹਜੂਮ ਨੇ ਜਵਾਬ ਵਿਚ 'ਹਿੰਦੂ-ਮੁਸਲਮ ਇਤਫ਼ਾਕ' ਦੇ ਨਾਹਰੇ ਦੁਹਰਾਉਣੇ ਸ਼ੁਰੂ ਕਰ ਦਿਤੇ। ਜ਼ਖ਼ਮੀ ਹੋਏ ਇਕ ਨੌਜਵਾਨ ਦੀ ਅੱਖ ਦਾ ਡੇਲਾ ਬਾਹਰ ਨਿਕਲ ਆਇਆ ਸੀ। ਉਸ ਦੀ ਖੋਪਰੀ ਵਿਚੋਂ ਮਗਜ਼ ਬਾਹਰ ਨਿਕਲ ਤੁਰਿਆ ਸੀ। ਅੰਤਲੇ ਸਾਹ ਲੈਂਦਾ ਉਹ ਕਹਿ ਰਿਹਾ ਸੀ, "ਹਿੰਦੂ-ਮੁਸਲਮ ਇਤਫ਼ਾਕ, ਹਿੰਦੂ ਮੁਸਲਮ ਕੀ ਜੈ।" ਉਸ ਨੇ ਤਿੰਨ ਚਾਰ ਹਿਜੋਕੇ ਲਏ ਤੇ ਠੰਢਾ ਹੋ ਗਿਆ।

ਊਧੋ, ਉਸ ਦੇ ਪੈਰਾਂ ਵਿਚ ਬੈਠਾ ਸੀ। ਉਸ ਦੇ ਚਿਹਰੇ ਉਤੇ ਖ਼ੂਨ ਉਤਰ ਆਇਆ। ਜਾਗੋ ਨੇ ਉਸ ਦੀ ਲਾਸ਼ ਨੂੰ ਸਿਰ ਵਲੋਂ ਚੁਕਿਆ। ਕੁਝ ਹੋਰ ਬੰਦਿਆਂ ਨੇ ਉਸ ਦਾ ਲਕ ਸੰਭਾਲ ਲਿਆ। ਊਧੋ ਨੇ ਉਸ ਦੇ ਪੈਰ ਆਪਣੇ ਮੋਢਿਆਂ ਉਤੇ ਰੱਖ ਲਏ। 'ਹਿੰਦੂ-ਮੁਸਲਮ ਏਕਤਾ' ਦੇ ਨਾਹਰੇ ਲਾਉਂਦੇ ਸ਼ਹਿਰ ਵੱਲ ਮੁੜ ਪਏ। ਉਹ ਪੰਜ ਸਤ ਕਦਮ ਹੀ ਪਿੱਛੇ ਮੁੜੇ ਹੋਣਗੇ ਕਿ ਉਨ੍ਹਾਂ ਇਕ ਸੋਲ੍ਹਾਂ ਸਤਾਰਾਂ ਸਾਲਾਂ ਦਾ ਨੌਜਵਾਨ ਜ਼ਖ਼ਮੀ ਹੋ ਕੇ ਡਿੱਗਾ ਤੱਕਿਆ। ਉਸ ਦੇ ਢਿੱਡ ਵਿਚ ਗੋਲੀ ਲੱਗੀ ਸੀ। ਉਸ ਦੀਆਂ ਆਂਦਰਾਂ ਬਾਹਰ ਨਿਕਲ ਆਈਆਂ ਸਨ। ਇਕ ਡਾਕਟਰ ਨੇ ਉਸ ਨੂੰ ਸੰਭਾਲਣ ਦਾ ਜਤਨ ਕੀਤਾ। ਉਸ ਨੇ ਅੱਗੋਂ ਆਖਿਆ, "ਮੈਂ ਜਾ ਰਿਹਾ ਹਾਂ। ਮੇਰਾ ਫ਼ਿਕਰ ਨਾ ਕਰੋ। ਹੋਰ ਜ਼ਖ਼ਮੀ ਭਰਾਵਾਂ ਨੂੰ ਬਚਾਓ।" ਦੂਜੇ ਖਿਣ ਉਸ ਨੇ ਸਾਹ ਤੋੜ ਦਿਤਾ। ਉਸ ਦੀ ਲਾਸ਼ ਵੀ ਲੋਕਾਂ ਨੇ ਚੁੱਕੀ ਤੇ ਸ਼ਹਿਰ ਵੱਲ ਮੁੜ ਪਏ।

ਲੋਕਾਂ ਨੇ ਤੱਕਿਆ ਕਿ ਸ਼ਹਿਰ ਵਿਚੋਂ ਕਈ ਥਾਵਾਂ ਤੋਂ ਧੂੰਏਂ ਉੱਚੇ ਉੱਠ ਰਹੇ ਸਨ।

ਊਧੋ, ਘੜੀ ਮੁੜੀ ਆਪਣੇ ਢਿੱਡ ਨੂੰ ਹੱਥ ਲਾ ਲਾ ਕੇ ਵੇਖ ਰਿਹਾ ਸੀ ਜਿਵੇਂ ਉਸ ਦੇ ਆਪਣੇ ਢਿੱਡ ਵਿਚ ਗੋਲੀ ਲੱਗੀ ਹੋਵੇ। ਲੋਕਾਂ ਦਾ ਹਜੂਮ ਬੇਕਾਬੂ ਹੋ ਚੁੱਕਾ ਸੀ। ਰੱਤੋ ਤੇ ਬੁੱਘੇ ਦੀ ਕੋਈ ਪੇਸ਼ ਨਹੀਂ ਸੀ ਜਾ ਰਹੀ ਪਰ ਹਜੂਮ ਫਿਰ ਵੀ ਪੁਰਅਮਨ ਸੀ। ਲੋਕੀਂ ਸੰਘ ਪਾੜ ਪਾੜ ਕੇ, ਪੱਗਾਂ ਤੇ ਟੋਪੀਆਂ ਉਛਾਲ ਉਛਾਲ ਕੇ ਬਾਹਾਂ ਉੱਚੀਆਂ ਕਰ ਕਰ ਕੇ ਨਾਹਰੇ ਲਾ ਰਹੇ ਸਨ, "ਹਿੰਦੂ-ਮੁਸਲਮ ਇਤਫ਼ਾਕ, ਹਿੰਦੂ-ਮੁਸਲਮ ਏਕਤਾ।"

ਸ਼ਹਿਰ ਵਲੋਂ ਉਠਦੇ ਧੂਏ ਹੋਰ ਉੱਚੇ ਹੋ ਰਹੇ ਸਨ।

# 4

ਗੁਰੂ ਕੇ ਲੰਗਰ ਵਿਚ ਬਹੁਤ ਮਾਈ ਭਾਈ ਸੇਵਾ ਕਰ ਰਹੇ ਸਨ। "ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਜੀ ਤੇ ਸਤਿਨਾਮ, ਸਤਿਨਾਮ, ਸਤਿਨਾਮ ਜੀ" ਦੀ ਧੁਨ ਉੱਚੀ ਹੋ ਰਹੀ ਸੀ। ਜਦ ਇਹ ਧੁਨ ਸਮਾਪਤ ਹੋਈ ਤਾਂ ਸੰਗਤਾਂ ਨੇ ਜੋਟੀਆਂ ਵਿਚ ਸ਼ਬਦ ਪੜ੍ਹਨੇ ਸ਼ੁਰੂ ਕਰ ਦਿਤੇ। ਇਕ ਪਾਸੇ ਦਾਲੇ ਦੀਆਂ ਦੇਗਾਂ ਤਿਆਰ ਹੋ ਰਹੀਆਂ ਸਨ। ਦੂਜੇ ਪਾਸੇ ਵੱਡੀਆਂ ਵੱਡੀਆਂ ਲੋਹਾਂ ਉਤੇ ਪਰਸ਼ਾਦੇ ਬਣ ਰਹੇ ਸਨ। ਊਧੋ, ਜਾਗੋ, ਮੀਤੂ, ਤਾਰੂ, ਨਿਰਵੈਰੀ ਤੇ ਹੋਰ ਕਈ ਪੰਦਰਾਂ ਪੰਦਰਾਂ ਸੋਲ੍ਹਾਂ ਸੋਲ੍ਹਾਂ ਸਾਲਾਂ ਦੇ ਨੌਜਵਾਨ ਬਾਟੀਆਂ ਧੋ ਧੋ ਕੇ ਪੂੰਝ ਪੂੰਝ ਕੇ ਰੱਖ ਰਹੇ ਸਨ।

ਕੁਝ ਚਿਰ ਮਗਰੋਂ ਊਧੋ ਤੇ ਉਸ ਦੇ ਸਾਥੀਆਂ ਨੇ ਲੰਗਰ ਦੇ ਬਾਹਰਲੇ ਦਲਾਨ ਵਿਚ ਤਪੜ ਵਿਛਾਉਣੇ ਸ਼ੁਰੂ ਕਰ ਦਿਤੇ। ਲੰਗਰ ਖੁੱਲ੍ਹਣ ਦਾ ਡੱਗਾ ਵੱਜਾ। ਸੰਗਤਾਂ ਪਹਿਲੋਂ ਹੀ ਲੰਗਰ ਖੁੱਲ੍ਹਣ ਦੀ ਉਡੀਕ ਵਿਚ ਖੜੀਆਂ ਸਨ। ਲੋਕ ਤਪੜਾਂ ਉਤੇ ਬਹਿ ਗਏ। ਪੰਗਤ ਵਿਚ ਬੈਠੀ ਸੰਗਤ ਨੇ 'ਸਤਿਨਾਮ, ਵਾਹਿਗੁਰੂ' ਦੀ ਧੁਨ ਸ਼ੁਰੂ ਕਰ ਲਈ। ਪਰਸ਼ਾਦੇ ਤੇ ਦਾਲਾ ਵਰਤਣਾ ਸ਼ੁਰੂ ਹੋਣ ਤੋਂ ਪਹਿਲੋਂ, ਊਧੋ ਤੇ ਜਾਗੋ ਦੀ ਅਗਵਾਈ ਵਿਚ ਉਨ੍ਹਾਂ ਦੇ ਸਾਥੀਆਂ ਨੇ ਥਾਲੀਆਂ ਤੇ ਬਾਟੀਆਂ ਵਰਤਾ ਦਿੱਤੀਆਂ। ਹੁਣ ਊਧੋ ਤੇ ਜਾਗੋ ਨੇ ਸੰਗਤ ਦੇ ਉਸ ਹਿੱਸੇ ਨੂੰ ਦੀਵਾਨ ਵਿਚ ਵੜਨ ਤੋਂ ਰੋਕ ਕੇ ਰਖਿਆ ਹੋਇਆ ਸੀ ਜਿਸ ਨੂੰ ਪੰਗਤਾਂ ਵਿਚ ਬੈਠਣ ਦੀ ਥਾਂ ਨਹੀਂ ਸੀ ਮਿਲੀ ਤੇ ਦੂਜੀ ਪੰਗਤ ਵਿਚ ਬੈਠਣ ਲਈ ਕਾਹਲਾ ਪੈ ਰਿਹਾ ਸੀ।

ਵਿਸਾਖੀ ਦਾ ਮੇਲਾ ਹੋਣ ਕਰਕੇ ਲੋਕ ਬੜੇ ਦੂਰ ਦੂਰ ਪਿੰਡਾਂ ਤੋਂ ਵੀ ਆਏ ਹੋਏ ਸਨ। ਚੌੜੇ ਮਥੇ, ਚੌੜੀਆਂ ਹਿੱਕਾਂ, ਉਚੇ ਲੰਮੇ ਬੁੱਢੇ ਤੇ ਜਵਾਨ। ਕਈਆਂ ਦੇ ਹੱਥਾਂ ਵਿਚ ਖੂੰਡੇ, ਲੰਗਰ ਦੀ ਉਡੀਕ ਵਿਚ ਗੱਲਾਂ ਕਰ ਰਹੇ ਸਨ। ਇਕ ਚੋਬਰ ਨੇ ਕਿਹਾ, "ਸੁਣਿਐ ਅਟਾਰੀ ਦੇ ਲਾਗੇ ਲੋਕਾਂ ਨੇ ਰੇਲ ਦੀ ਪਟੜੀ ਪੁੱਟ ਦਿਤੀ ਅਤੇ ਤਾਰਾਂ ਕਟੀਆਂ ਗਈਆਂ।"

"ਸੁਣਿਐ ਲਾਹੌਰ ਵਿਚ ਫ਼ਰੰਗੀ ਰਾਜ ਖ਼ਤਮ ਹੋ ਗਿਐ।" ਇਕ ਹੋਰ ਬੋਲ ਉਠਿਆ।

ਤੀਜਾ ਬੰਦਾ ਬੋਲ ਪਿਆ, "ਸੁਣਿਐ ਗੋਰਿਆਂ ਨੇ ਡੌਂਡੀ ਪਿਟਾ ਦਿਤੀ ਐ ਕਿ ਕੋਈ ਜਲਸਾ ਜਲੂਸ ਨਹੀਂ ਕੀਤਾ ਜਾ ਸਕਦਾ। ਜੇ ਕਿਸੇ ਨੇ ਹੁਕਮ ਦੀ ਉਲੰਘਣਾ ਕੀਤੀ ਤਾਂ ਗੋਲੀ ਚਲਾਈ ਜਾਊਗੀ।"

"ਅਜੇ ਰੱਜੇ ਨਹੀਂ ਗੋਲੀ ਚਲਾ ਕੇ, ਬੇ-ਗੁਨਾਹ ਬੰਦੇ ਮਾਰ ਦਿਤੇ ਐ ਓਹਨਾਂ।" ਊਧੋ ਨੇ ਤਿੜਕ ਕੇ ਕਿਹਾ।

"ਕੀ ਤੂੰ ਆਪ ਉਥੇ ਸੀਗਾ ?" ਇਕ ਬੰਦੇ ਨੇ ਪੁੱਛਿਆ "ਆਹੋ ਬਾਬਾ ਜੀ!

ਮੇਰੇ ਨਾਲ ਜਾਗੋ ਵੀ ਸੀਗਾ। ਅਸੀਂ ਭੀੜ ਵੇਖ ਕੇ ਤਮਾਸ਼ਾ ਵੇਖਣ ਚਲੇ ਗਏ। ਅਗ੍ਹੋਂ ਗੋਰਿਆਂ ਗੋਲੀ ਚਲਾ ਦਿਤੀ। ਨਿਹੱਥੇ ਬੰਦੇ ਮਾਰ ਦਿਤੇ। ਇਕ ਤਾਂ ਮਸਾਂ ਮੇਰੀ ਉਮਰ ਦਾ ਹੋਊ ਸੋਲ੍ਹਾਂ ਕੁ ਸਾਲਾਂ ਦਾ। ਜਿਗਰਾ ਵੇਖਿਐ ਓਹਦਾ, ਕਹੇ 'ਮੈਂ ਤੁਰਿਆ ਜਾਂਦਾਂ, ਮੇਰੀ ਫ਼ਿਕਰ ਨਾ ਕਰੋ। ਬਾਕੀ ਜ਼ਖ਼ਮੀਆਂ ਨੂੰ ਸੰਭਾਲੋ।' "

ਬਹੁਤ ਸਾਰੇ ਲੋਕੀਂ ਊਧੋ ਦੀ ਗੱਲ ਕੰਨ ਧਰ ਕੇ ਸੁਣਨ ਲੱਗ ਪਏ। ਵਿਚੋਂ ਹੀ ਜਾਗੋ ਬੋਲ ਉਠਿਆ, "ਇਕ ਜਵਾਨ ਦੇ ਸਿਰ 'ਚ ਗੋਲੀ ਲੱਗੀ। ਉਹਦੀ ਸੱਜੀ ਅੱਖ ਦਾ ਡੇਲਾ ਬਾਹਰ ਨਿਕਲ ਆਇਆ। ਸਿਰ ਦੀ ਮਿਝ ਨਿਕਲ ਤੁਰੀ।"

ਊਧੋ ਤੇ ਜਾਗੋ ਦੀਆਂ ਗੱਲਾਂ ਸੁਣ ਕੇ ਪੇਂਡੂ ਲੋਕਾਂ ਦੇ ਚਿਹਰਿਆਂ ਉਤੇ ਗੁੱਸੇ ਦੇ ਪਰਭਾਵ ਆ ਰਹੇ ਸਨ।

"ਹੁਣ ਗੋਰਿਆਂ ਫ਼ਰੰਗੀਆਂ ਦਾ ਰਾਜ ਮੁੱਕਾ ਕਿ ਮੁੱਕਾ।"

"ਹੁਣ ਜ਼ੁਲਮ ਦੀ ਹੱਦ ਹੋ ਗਈ ਐ।"

"ਤੰਗ ਆਮਦ ਬਜੰਗ ਆਮਦ।"

ਇਸ ਤਰ੍ਹਾਂ ਦੀਆਂ ਗੱਲਾਂ ਲੋਕੀਂ ਆਪਸ ਵਿਚ ਕਰਨ ਲੱਗ ਪਏ। ਲੋਕਾਂ ਦਾ ਜੋਸ਼ ਵੱਧ ਰਿਹਾ ਸੀ।

"ਮੈਂ ਪਿੰਡ ਜਾਣਾ ਸੀ। ਗੋਰੇ ਗੱਡੀ ਵੀ ਨਹੀਂ ਚੜ੍ਹਨ ਦੇਂਦੇ। ਮੈਂ ਹੁਣੇ ਟੇਸ਼ਣੋਂ ਮੁੜ ਕੇ ਆਇਆ ਹਾਂ।" ਇਹ ਗੱਲ ਕਹਿਣ ਵਾਲੇ ਪੇਂਡੂ ਵੱਲ ਬਹੁਤ ਲੋਕਾਂ ਨੇ ਧਿਆਨ ਨਾਲ ਵੇਖਿਆ।

"ਫਿਰ ਕੀ ਬਣੂੰ ? ਪਿੰਡ ਕਿਵੇਂ ਜਾਵਾਂਗਾ ?"

"ਠੰਢ ਠੰਢੋਰੇ ਤਕ ਡੀਕਣਾ ਪਊ।"

"ਮੇਰਾ ਇਕ ਬੌਲਦ ਫਿਟਕੀ ਪੈ ਕੇ ਮਰ ਗਿਆ ਸੀ। ਮੈਂ ਬੱਗੀ ਵੇਚੀ ਬੌਲਦ ਖ਼ਰੀਦਣ ਲਈ। ਰੁਪਏ ਬੰਨ੍ਹੀ ਫਿਰਦਾ ਹਾਂ ਪੱਗ ਨਾਲ। ਹਰ ਵੇਲੇ ਡਰ ਰਹਿੰਦੈ। ਭੀੜ ਵਿਚ ਕੋਈ ਰੁਪਏ ਖੋਲ੍ਹ ਹੀ ਨਾ ਲਏ।" ਇਹ ਕਹਿੰਦਿਆਂ ਹੀ ਉਸ ਨੇ ਪੱਗ ਨੂੰ ਘੁੱਟ ਕੇ ਹੱਥ ਪਾ ਲਿਆ।

ਪਹਿਲੀ ਪੰਗਤ ਲੰਗਰ ਛੱਕ ਕੇ ਉਠੀ। ਊਧੋ ਤੇ ਜਾਗੋ ਨੇ ਲੋਕਾਂ ਦਾ ਰਾਹ ਛੱਡ ਦਿਤਾ। ਲੋਕੀਂ ਤਪੜਾਂ ਉਤੇ ਥਾਂ ਮਲਣ ਲਈ ਭੱਜ ਉਠੇ।

"ਓਏ ਊਧੋ, ਓਏ ਜਾਗੋ। ਤੁਸੀਂ ਦੋਵੇਂ ਅੰਦਰ ਚਲੋ ਲੰਗਰ ਦੇ। ਹੋਰ ਚਾਰ ਪੰਜ ਮੁੰਡੇ ਨਾਲ ਲੈ ਲਓ। ਆਟੇ ਦੀਆਂ ਦੋ ਪਰਾਤਾਂ ਹੋਰ ਗੁੰਨ੍ਹ ਦਿਓ। ਮੈਂ ਏਥੇ ਹੋਰ ਮੁੰਡੇ ਖੜੇ ਕਰ ਦੇਂਦਾਂ।"

ਮਾਸਟਰ ਦਾ ਹੁਕਮ ਮੰਨ ਕੇ ਉਹ ਦੋਵੇਂ ਲੰਗਰ ਵੱਲ ਤੁਰ ਪਏ। ਫਿਰ ਇਕਦਮ ਜਾਗੋ ਨੇ ਪਿੱਛੇ ਮੁੜ ਕੇ ਪੁਛਿਆ, "ਮਾਸਟਰ ਜੀ ! ਅਸੀਂ ਪਹਿਲੋਂ ਲੰਗਰ ਛਕ ਲਈਏ। ਡਾਢੀ ਭੁੱਖ ਲੱਗੀ ਐ।"

"ਜਾਗੋ! ਤੈਨੂੰ ਹਮੇਸ਼ਾ ਭੋਖੜਾ ਪਿਆ ਰਹਿੰਦੈ। ਪਤਾ ਨਹੀਂ ਤੇਰੇ ਅੰਦਰ ਕਿਹੜਾ ਜਿੰਨ ਵੜਿਆ ਬੈਠੈ।" ਫਿਰ ਮਾਸਟਰ ਨੇ ਜ਼ਰਾ ਰੁਕ ਕੇ ਧੀਰਜ ਨਾਲ ਕਿਹਾ, "ਸਰਦਾਰ ਉਜਾਗਰ ਸਿੰਘ ਜੀ! ਸੇਵਾਦਾਰ ਸੰਗਤਾਂ ਨੂੰ ਛਕਾ ਕੇ ਆਪ ਪਿਛੋਂ ਛਕਦੇ ਐ।"

ਊਧੋ ਨੇ ਉਸ ਨੂੰ ਕੂਹਣੀ ਮਾਰ ਕੇ ਠੱਠਾ ਕਰਦਿਆਂ ਕਿਹਾ, "ਸਰਦਾਰ ਉਜਾਗਰ ਸਿੰਘ ਜੀ! ਕਊਡਾ ਰਾਖਸ਼ ਹੋਣੈ ਕਊਡਾ! ਹੋਰ ਕੌਣ ਹੋ ਸਕਦੈ।"

ਜਾਗੋ, ਕੁਸ਼ਤੀ ਵਿਚ ਹਾਰੇ ਭਲਵਾਨ ਵਾਂਗੂੰ ਸਾਰਾ ਸਰੀਰ ਢਿੱਲਾ ਛੱਡ ਕੇ, ਊਧੋ ਵੱਲ ਨਾਹਰੀਆਂ ਅੱਖਾਂ ਨਾਲ ਵੇਖਦਾ, ਲੰਗਰ ਵੱਲ ਮੁੜ ਪਿਆ।

## 5

"ਦੇਖੋ ਬੱਚਿਓ, ਮੱਥਾ ਟੇਕ ਆਓ! ਉਥੋਂ ਸਿਧੇ ਡੇਰੇ ਆਇਆ ਜੇ। ਸ਼ਹਿਰ ਵਿਚ ਪੁਲਸ ਤੇ ਫ਼ੌਜ ਗਸ਼ਤ ਕਰ ਰਹੀ ਐ। ਜਿਹੜਾ ਨ੍ਹੇਰੇ ਹੋਏ ਬਾਹਰ ਨਿਕਲੂ ਉਹਨੂੰ ਗੋਲੀ ਮਾਰ ਦਿਤੀ ਜਾਊ।

"ਜਿਹੜੇ ਨੌਜਵਾਨ ਕੱਲ੍ਹ ਫ਼ਰੰਗੀਆਂ ਦੀਆਂ ਗੋਲੀਆਂ ਨਾਲ ਸ਼ਹੀਦ ਹੋਏ ਸੀਗੇ ਉਨ੍ਹਾਂ ਦੇ ਸਸਕਾਰ ਲਈ ਵੀ ਪੁਲਸ ਨੇ ਉਨ੍ਹਾਂ ਦੇ ਘਰ ਦੇ ਬੰਦਿਆਂ ਤੋਂ ਬਿਨਾਂ ਕਿਸੇ ਨੂੰ ਉਨ੍ਹਾਂ ਦੀ ਅਰਥੀ ਨਾਲ ਨਹੀਂ ਜਾਣ ਦਿਤਾ। ਅਸੀਂ ਚਾਟੀਵਿੰਡ ਦਰਵਾਜ਼ੇ ਦੇ ਅੰਦਰ ਰੋਕ ਲਏ ਗਏ। ਦੂਰ ਖਲੋਤਿਆਂ ਹੀ ਅਸਾਂ ਉਨ੍ਹਾਂ ਦੀ ਆਤਮਾ ਲਈ ਅਰਦਾਸਾ ਸੋਧਿਆ।

"ਮਾਸਟਰ ਜੀ ਆਪਣੇ ਪਰਵਾਰ ਦਾ ਪਤਾ ਲੈਣ ਗਏ ਐ। ਰਾਤ ਨਹੀਂ ਮੁੜ ਹੋਣਾ ਉਹਨਾਂ ਤੋਂ। ਤੁਸੀਂ ਅੱਠ ਵਜੇ ਤੋਂ ਪਿਛੋਂ ਡੇਰਿਓਂ ਬਾਹਰ ਪੈਰ ਨਹੀਂ ਪਾਉਣਾ। ਤੁਸੀਂ ਬੜੇ ਬੀਬੇ ਪੁੱਤਰ ਓ।"

ਸੰਤ ਗੁਲਾਬ ਸਿੰਘ ਜੀ ਬੱਚਿਆਂ ਨੂੰ ਆਪਣਾ ਉਪਦੇਸ਼ ਦੇ ਕੇ ਆਪਣੇ ਕਮਰੇ ਵਿਚ ਚਲੇ ਗਏ।

ਦਸ ਬਾਰਾਂ ਮੁੰਡੇ ਪੌੜੀਆਂ ਉਤੋਂ ਦਗੜ ਦਗੜ ਕਰਦੇ ਉਤਰੇ। ਪੈਰ ਧੋ ਕੇ ਪਰਕਰਮਾ ਵਿਚ ਜਾ ਵੜੇ। ਊਧੋ ਤੇ ਜਾਗੋ ਸਭ ਤੋਂ ਪਿੱਛੇ ਪਿੱਛੇ ਸਨ। ਜਾਗੋ ਨੇ ਕਿਹਾ, "ਊਧੋ! ਅੱਜ ਮੱਥਾ ਟੇਕਣ ਜਾਣ ਨੂੰ ਜੀਅ ਨਹੀਂ ਕਰਦਾ।"

ਊਧੋ ਨੇ ਕੋਈ ਉੱਤਰ ਨਾ ਦਿਤਾ। ਉਸ ਨੇ ਪੈਰ ਧੋਣ ਪਿਛੋਂ ਫਿਰ ਜੁੱਤੀ ਪਾ ਲਈ ਤੇ ਗਲੀ ਵੱਲ ਹੋ ਤੁਰਿਆ। ਜਾਗੋ ਉਸ ਦੇ ਪਿੱਛੇ ਪਿੱਛੇ ਤੁਰਿਆ ਗਿਆ। ਉਹ ਦੋਵੇਂ ਕੌਲਸਰ ਪਹੁੰਚ ਗਏ। ਉਥੇ ਹਜ਼ਾਰਾਂ ਗੋਲੇ ਕਬੂਤਰ ਨਿੱਕੀਆਂ ਨਿੱਕੀਆਂ

ਉਡਾਰੀਆਂ ਲਾ ਰਹੇ ਸਨ। ਕੋਈ ਕੋਈ ਲੰਘਦੀ ਮਾਈ ਉਨ੍ਹਾਂ ਨੂੰ ਚੋਗਾ ਪਾ ਜਾਂਦੀ। ਉਹ ਇਕੱਠੇ ਚੁਗਦੇ ਰਹਿੰਦੇ। ਕਦੇ ਕਦੇ ਇਕ ਦੂਜੇ ਨੂੰ ਮਾੜੀਆਂ ਮਾੜੀਆਂ ਚੁੰਝਾਂ ਮਾਰਦੇ। ਫਿਰ ਆਪਣੇ ਚੋਗੇ ਦੇ ਧਿਆਨ ਵਿਚ ਲੱਗ ਜਾਂਦੇ। ਕੋਲੋਂ ਲੰਘਦੇ ਨਿੱਕੇ ਨਿੱਕੇ ਬੱਚੇ ਉਨ੍ਹਾਂ ਨੂੰ ਡਰਾਂਦੇ ਤਾਂ ਉਹ ਅਵੇਸਲੇ ਜਿਹੇ ਉੱਡ ਕੇ ਬਨੇਰਿਆਂ ਉਤੇ ਜਾ ਬਹਿੰਦੇ। ਏਧਰ ਉਧਰ ਝਾਕਦੇ। ਫਿਰ ਕੌਲਸਰ ਦੇ ਕੰਢਿਆਂ ਉਤੇ ਆ ਇਕੱਠੇ ਹੁੰਦੇ। ਊਧੋ ਤੇ ਜਾਗੋ ਕਿੰਨੀ ਦੇਰ ਇਕ ਬੰਨੀ ਦਾ ਸਹਾਰਾ ਲੈ ਕੇ ਉਨ੍ਹਾਂ ਵੱਲ ਤਕਦੇ ਰਹੇ। ਦੋਵੇਂ ਬੇ-ਜ਼ਬਾਨ ਖਲੋਤੇ ਸਨ। ਊਧੋ ਨੇ ਨਿਮ੍ਹੀ ਜਿਹੀ ਆਵਾਜ਼ ਵਿਚ ਪੁਛਿਆ, "ਜਾਗੋ! ਏਹਨਾਂ ਕਬੂਤਰਾਂ ਨੂੰ ਲੋਕੀਂ ਗੋਲੇ ਕਬੂਤਰ ਕਿਉਂ ਕਹਿੰਦੇ ਐ?"

ਜਾਗੋ ਨੇ ਉਸ ਵਲ ਹੈਰਾਨ ਹੋ ਕੇ ਤਕਿਆ। ਫਿਰ ਕੁਝ ਚਿਰ ਸੋਚਦਾ ਰਿਹਾ। ਊਧੋ ਨੇ ਫਿਰ ਪੁਛਿਆ, "ਜਾਗੋ ਕੂੰਦਾ ਕਿਉਂ ਨਹੀਂ? ਏਹਨਾਂ ਕਬੂਤਰਾਂ ਨੂੰ ਗੋਲੇ ਕਬੂਤਰ ਕਿਉਂ ਕਹਿੰਦੇ ਐ? ਜੇ ਇਹ ਗੋਲੇ ਐ ਤਾਂ ਰਾਜੇ ਕਬੂਤਰ ਵੀ ਕੋਈ ਹੋਣੇ ਐ।"

"ਮੈਨੂੰ ਆਪ ਪਤਾ ਨਹੀਂ ਪਰ ਜਾਪਦੈ ਜਿਹੜੇ ਬਾਹਲੇ ਉੱਡ ਨਹੀਂ ਸਕਦੇ। ਲੋਕਾਂ ਦੇ ਹੱਥਾਂ ਵੱਲ ਵਿਹੰਦੇ ਐ। ਦਾਨੀ ਮਾਈਆਂ ਦੀ ਉਡੀਕ ਵਿਚ ਬੈਠੇ ਰਹਿੰਦੇ ਐ। ਜਦ ਕਿਸੇ ਦਾ ਜੀਅ ਕੀਤਾ ਗੋਲੇ ਕਬੂਤਰ ਨੂੰ ਫੜਿਆ, ਧੌਣ ਮਰੋੜੀ ਤੇ ਲਾ ਲਿਆ ਰਾਹੜਾ।"

ਇੰਨੀ ਗੱਲ ਕਹਿ ਕੇ ਜਾਗੋ ਆਪਣੀ ਕਹੀ ਗੱਲ ਬਾਰੇ ਸੋਚਣ ਲੱਗ ਪਿਆ। ਊਧੋ ਬੇਧਿਆਨਾ ਜਿਹਾ ਹੋ ਕੇ ਉਸ ਵੱਲ ਵੇਖਦਾ ਰਿਹਾ।

ਜਿਵੇਂ ਸੁੱਤਾ ਹੋਇਆ ਬੱਚਾ ਜਾਗੋ-ਮੀਟੇ ਅੱਭੜਵਾਹੇ ਉੱਠ ਕੇ ਕੋਈ ਗੱਲ ਕਰਨ ਲੱਗ ਪੈਂਦਾ ਹੈ ਉਸੇ ਤਰ੍ਹਾਂ ਜਾਗੋ ਅੱਭੜਵਾਹੇ ਬੋਲ ਉਠਿਆ, "ਇਕ ਹੋਣੇ ਐ ਗੋਲੇ ਤੇ ਦੂਜੇ ਹੋਣੇ ਐ ਰਾਜੇ। ਰਾਜੇ ਕਬੂਤਰ ਉਹ ਹੋਣੇ ਐ, ਜਿਹੜੇ ਬੜੀਆਂ ਬੜੀਆਂ ਵੱਡੀਆਂ ਉਡਾਰੀਆਂ ਲਾਂਦੇ ਐ। ਆਸਮਾਨਾਂ ਵਿਚ ਉੱਚੇ ਉਡਦੇ ਐ। ਬਾਜ਼ੀਆਂ ਮਾਰਦੇ ਐ। ਪੈਲਾਂ ਪਾਉਂਦੇ ਐ। ਕਿਸੇ ਦੇ ਹੱਥ ਨਹੀਂ ਆਉਂਦੇ। ਆਪਣਾ ਚੋਗਾ ਆਪ ਲਭਦੇ ਐ। ਆਪਣੀ ਨੀਂਦੇ ਸੌਂਦੇ ਐ। ਆਪਣੀ ਨੀਂਦੇ ਜਾਗਦੇ ਐ।"

ਜਾਗੋ ਬੋਲਦਾ ਗਿਆ। ਫਿਰ ਉਸ ਨੂੰ ਜਾਪਿਆ ਕਿ ਊਧੋ ਦਾ, ਉਸ ਦੀਆਂ ਗੱਲਾਂ ਵੱਲ ਉੱਕਾ ਧਿਆਨ ਨਹੀਂ ਸੀ। ਜਾਗੋ ਨੇ ਉਸ ਨੂੰ ਕੂਹਣੀ ਮਾਰੀ। ਊਧੋ ਇਕ ਸੁਪਨੇ ਜਿਹੇ ਵਿਚੋਂ ਜਾਗ ਉਠਿਆ। ਜਾਗੋ ਨੇ ਪੁਛਿਆ, "ਊਧੋ! ਕੀ ਸੋਚਦੈਂ?"

"ਜਾਗੋ! ਚਲ ਨੱਸ ਚਲੀਏ।"

"ਨੱਸ ਚਲੀਏ, ਕਿਥੇ?"

"ਜਿਥੇ ਜੀਅ ਕਰੇ।"

"ਫਿਰ ਵੀ?"

"ਰੱਬ ਦੀ ਦੁਨੀਆ ਖੁਲ੍ਹੀ ਪਈ ਐ।" ਇਹ ਕਹਿ ਕੇ ਊਧੋ ਉਛਲ ਕੇ ਬੰਨੀ ਉਤੇ

ਬਹਿ ਗਿਆ। ਜਾਗੋ ਨੇ ਉਸ ਦੀ ਰੀਸ ਕੀਤੀ।

"ਜਾਗੋ ! ਕੀ ਸਿਖਿਐ ਅਸਾਂ ਯਤੀਮਖ਼ਾਨੇ ਰਹਿ ਕੇ ? ਤੜਕੇ ਉਠਣਾਂ। ਬਿਨਾਂ ਨਹਾਏ ਕਛੇ ਨਚੋੜਨੇ। ਜਪੁ ਜੀ ਦੀਆਂ ਪਹਿਲੀਆਂ ਸਾਰੀਆਂ ਪਉੜੀਆਂ ਛੱਡ ਦੇਣੀਆਂ। ਪਿਛਲੀਆਂ ਪਉੜੀਆਂ ਪੜ੍ਹ ਕੇ ਮਾਸਟਰ ਨੂੰ ਧੋਖਾ ਦੇਣਾ। ਆਪਣੇ ਆਪ ਨੂੰ ਧੋਖਾ ਦੇਣਾ। ਗੱਲ ਗੱਲ ਤੇ ਝੂਠ ਬੋਲਣਾ।"

ਸੂਰਜ ਡੁੱਬ ਰਿਹਾ ਸੀ। ਜਾਗੋ, ਊਧੋ ਦੇ ਚਿਹਰੇ ਵੱਲ ਇਕ ਟਿੱਕ ਲਾ ਕੇ ਵੇਖ ਰਿਹਾ ਸੀ।

ਊਧੋ ਬਿਨਾਂ ਰੁਕੇ ਬੋਲਦਾ ਜਾ ਰਿਹਾ ਸੀ, "ਜਦ ਸੌਣ ਨੂੰ ਮਨ ਨਹੀਂ ਕਰਦਾ, ਨੀਂਦ ਨਹੀਂ ਆਉਂਦੀ ਤਾਂ ਡੰਡੇ ਨਾਲ ਸੁਆਇਆ ਜਾਂਦੈ। ਜਦ ਜਾਗਣ ਨੂੰ ਜੀਅ ਨਹੀਂ ਕਰਦਾ ਤਾਂ ਧੱਕੇ ਨਾਲ ਜਗਾਇਆ ਜਾਂਦੈ। ਜਦ ਭੁੱਖ ਨਹੀਂ ਹੁੰਦੀ ਖਾਣਾ ਪੈਂਦੈ। ਜਦ ਭੁੱਖ ਲਗਦੀ ਐ ਲਾਂਗਰੀ ਲੰਗਰ ਦੇ ਨੇੜੇ ਨਹੀਂ ਢੁਕਣ ਦੇਂਦੇ। ਜਦ ਨਹਾਉਣ ਦਾ ਜੀਅ ਨਹੀਂ ਕਰਦਾ ਮਾਸਟਰ ਮੱਲੋ ਮੱਲੀ ਠੰਢੇ ਪਾਣੀ ਵਿਚ ਧੱਕਾ ਦੇ ਦੇਂਦੈ।"

ਉਹ ਇਕਦਮ ਰੁਕ ਗਿਆ। ਫਿਰ ਉਸ ਨੇ ਜਾਗੋ ਨੂੰ ਸੰਬੋਧਨ ਕਰ ਕੇ ਪੁਛਿਆ, "ਜਾਗੋ ! ਸੱਚ ਸੱਚ ਦੱਸੀਂ। ਮੈਂ ਕੋਈ ਝੂਠ ਬੋਲਦਾਂ। ਹਰ ਰੋਜ਼ ਲੋਕਾਂ ਦੇ ਘਰ ਪਰਸ਼ਾਦੇ ਛਕਾਉਣ ਲਈ ਲੈ ਤੁਰਦੇ ਐ। ਲੋਕੀਂ ਸਾਨੂੰ ਯਤੀਮ ਸਮਝ ਕੇ ਤਰਸ ਖਾਂਦੇ ਐ ਸਾਡੇ ਉਤੇ। ਜਾਗੋ ! ਮੈਨੂੰ ਤਾਂ ਇਉਂ ਜਾਪਦੈ ਜਿਵੇਂ ਅਸੀਂ ਮੰਗਤੇ ਹੁੰਦੇ ਆਂ। ਮਾਪੇ ਜੁ ਸਾਡੇ ਮਰ ਗਏ। ਅਸੀਂ ਯਤੀਮ ਹੋ ਗਏ। ਸਾਡੇ ਖੰਭ ਜੂ ਨਾ ਹੋਏ। ਉਡ ਜੂ ਨਾ ਸਕਦੇ ਹੋਏ। ਗੋਲੇ ਕਬੂਤਰ ਜੂ ਹੋਏ। ਨਿਆਸਰੇ, ਨਿਥਾਵੇਂ, ਨਿਮਾਣੇ, ਨਿਓਟੇ।"

ਊਧੋ ਦਾ ਗਲਾ ਭਰ ਆਇਆ। ਉਹ ਪੱਛਮ ਵਿਚ ਡੁਬਦੇ ਸੂਰਜ ਦੀ ਲਾਲੀ ਵੱਲ ਇਕ ਟਿੱਕ ਨਜ਼ਰ ਲਾ ਕੇ ਤੱਕ ਰਿਹਾ ਸੀ। ਉਸ ਦੇ ਮੂੰਹੋਂ ਨਿਕਲ ਗਿਆ, "ਜਾਗੋ ! ਮੈਂ ਤਾਂ ਉਡਣੈ ! ਉਡਣੈ !! ਉਡਣੈ !!! ਬੱਸ ਐਸਾ ਉਡਣੈ, ਕਈ ਅਸਮਾਨੀਂ ਉਡਣੈ ! ਮੈਂ ਤਾਂ ਮਨ ਬਣਾ ਲਿਐ।"

"ਕੀ ਮਨ ਬਣਾ ਲਿਐ ਤੂੰ ?" ਜਾਗੋ ਨੇ ਗੰਭੀਰ ਹੋ ਕੇ ਪੁੱਛਿਆ।

"ਬਸ ਇਹੋ ਕਿ ਮੁੜ ਕੇ ਯਤੀਮਖ਼ਾਨੇ ਨਹੀਂ ਜਾਣਾ।"

"ਵਿਸਾਖੀ ਦੇ ਮੇਲੇ ਤਕ ਸਾਡੀ ਸੇਵਾ ਲਗੀ ਐ ਲੰਗਰ ਦੀ, ਉਸ ਤੋਂ ਅਗਲੇ ਦਿਨ ਮੁੜਨਾ ਪਊ।"

"ਤੂੰ ਮੁੜ ਜਾਈਂ। ਮੈਂ ਤਾਂ ਨਹੀਂ ਜਾਣਾ।"

"ਕਿਥੇ ਜਾਏਂਗਾ ?"

"ਜਿਧਰ ਸਿੰਗ ਸਮਾਉਣਗੇ। ਚਾਰੇ ਚੱਕ ਦੁਨੀਆ ਖੁਲ੍ਹੀ ਪਈ ਐ। ਹਲਵਾਈਆਂ ਦੀਆਂ ਜੂਠੀਆਂ ਬਾਟੀਆਂ ਮਾਂਜ ਲਊਂ। ਕਿਸੇ ਢਾਬੇ ਤੇ ਕੰਮ ਕਰ ਲਊਂ। ਪਾਂਡੀ ਬਣ ਜਾਊਂ। ਘਾਹੀਆ ਬਣ ਜਾਊਂ। ਮਜ਼ੂਰੀ ਕਰ ਲਊਂ, ਦਸਾਂ ਨਹੁੰਆਂ ਦੀ

ਕਿਰਤ ਕਰ ਕੇ ਖਾਊਂ।"

ਜਾਗੋ ਨੇ ਊਧੋ ਦੀਆਂ ਅੱਖਾਂ ਵਿਚ ਹੰਝੂ ਲਮਕਦੇ ਵੇਖੇ। ਉਸ ਦੇ ਦੋ ਹੰਝੂ ਉਸ ਦੀਆਂ ਅੱਖਾਂ ਵਿਚੋਂ ਤਿਲ੍ਹਕ ਕੇ ਉਸ ਦੀਆਂ ਗਲ੍ਹਾਂ ਤਕ ਆ ਪਹੁੰਚੇ। ਜਾਗੋ ਨੇ ਉਸ ਦੇ ਹੰਝੂਆਂ ਵਿਚ ਡੁੱਬਦੇ ਸੂਰਜ ਦੀ ਲਾਲੀ ਮਘਦੀ ਭੜਕਦੀ ਵੇਖੀ। ਉਸ ਨੇ ਊਧੋ ਨੂੰ ਜੱਫੀ ਵਿਚ ਘੁਟਦਿਆਂ ਭਰਵੀਂ ਆਵਾਜ਼ ਵਿਚ ਕਿਹਾ, "ਊਧੋ! ਜੇ ਤੂੰ ਬਾਟੀਆਂ ਮਾਂਜੇਂਗਾ ਤਾਂ ਮੇਰੇ ਹੱਥ ਕਿਹੜੇ ਟੁੱਟੇ ਹੋਏ ਐ। ਜੇ ਤੂੰ ਮਜੂਰੀ ਕਰੇਂਗਾ ਤਾਂ ਮੈਂ ਵੀ ਕਰ ਲਊਂ।"

ਦੋਹਾਂ ਦੇ ਚਿਹਰਿਆਂ ਉਤੇ ਆਸ਼ਾ ਭਰਪੂਰ ਮੁਸਕਾਨ ਸੀ।

## 6

ਛੱਤੀ ਖੂਹੀ ਦੇ ਚੌਕ ਵਿਚ ਪਾਨ ਵਾਲੇ ਦੀ ਹੱਟੀ ਅੱਗੇ ਭੀੜ ਖੜੀ ਸੀ। ਭਾਂਤ ਭਾਂਤ ਦੀਆਂ ਗੱਲਾਂ ਹੋ ਰਹੀਆਂ ਸਨ। ਆਲੇ ਦੁਆਲੇ ਦੇ ਬਜ਼ਾਰਾਂ ਵਿਚ ਨਿੱਕੀਆਂ ਨਿੱਕੀਆਂ ਟੋਲੀਆਂ ਵਿਚ ਖਲੋਤੇ, ਲੋਕੀਂ ਬੀਤੇ ਕੁਝ ਦਿਨਾਂ ਦੀਆਂ ਘਟਨਾਵਾਂ ਬਾਰੇ ਗੱਲਾਂ ਕਰ ਰਹੇ ਸਨ। ਊਧੋ ਤੇ ਜਾਗੋ, ਪਾਨ ਵਾਲੇ ਦੀ ਹੱਟੀ ਦੇ ਨਾਲ ਦੇ ਥੜ੍ਹੇ ਉਤੇ ਲੱਤਾਂ ਲਮਕਾ ਕੇ ਬਹਿ ਗਏ ਤੇ ਲੋਕਾਂ ਦੀਆਂ ਗੱਲਾਂ ਸੁਣਨ ਲੱਗੇ। ਕਦੇ ਕਦੇ ਉਹ ਇਕ ਦੂਜੇ ਦੀਆਂ ਲੱਤਾਂ ਵਿਚ ਲੱਤਾਂ ਫਸਾ ਲੈਂਦੇ ਤੇ ਫਿਰ ਖੋਲ੍ਹ ਲੈਂਦੇ।

ਇਕ ਅਧਖੜ ਮੁਸਲਮਾਨ ਨੇ ਆਪਣੀ ਲਾਂਗੜ ਕਸਦਿਆਂ ਕਿਹਾ, "ਫ਼ਰੰਗੀ ਦਾ ਇਸੇ ਵਿਚ ਭਲਾ ਐ ਕਿ ਹਿੰਦੂ ਮੁਸਲਮ ਲੜਦੇ ਰਹਿਣ। ਮੁਸਲਮਾਨਾਂ ਨੂੰ ਹਿੰਦੂਆਂ ਤੋਂ ਮਰਵਾਂਦੇ ਰਹੇ ਅਤੇ ਹਿੰਦੂਆਂ ਨੂੰ ਮੁਸਲਮਾਨਾਂ ਤੋਂ। ਸਭ ਤੋਂ ਵੱਡਾ ਦੁਖ, ਰਾਮਨੌਮੀ ਵਾਲੇ ਦਿਨ ਗੋਰਿਆਂ ਨੂੰ ਇਹ ਹੋਇਐ ਕਿ ਹਿੰਦੂ ਮੁਸਲਮ ਇਤਫ਼ਾਕ ਕਿਉਂ ਹੋ ਗਿਐ।"

"ਚੌਧਰੀ! ਤੂੰ ਐਨ ਟੀਚੇ ਦੀ ਗੱਲ ਕੀਤੀ ਐ।"

"ਕਦੇ ਹਿੰਦੂਆਂ ਦੇ ਮੰਦਰ ਵਿਚ ਗਾਂ ਦਾ ਗੋਸ਼ਤ ਸੁਟਵਾ ਦਿੱਤਾ। ਕਦੇ ਕਦੇ ਮਸਜਦ ਵਿਚ ਸੂਅਰ ਮਰਵਾ ਦਿੱਤਾ। ਇਨ੍ਹਾਂ ਫ਼ਰੰਗੀਆਂ ਸੂਅਰਾਂ ਕੋਈ ਕਸਰ ਨਹੀਂ ਛੱਡੀ।"

"ਸੁਣਿਐ ਬਲਵੇ ਵਿਚ ਇਕ ਦੋ ਗੋਰੇ ਵੀ ਮਾਰੇ ਗਏ ਐ। ਲੋਕਾਂ ਬੈਂਕ ਵੀ ਸਾੜ ਦਿਤੇ ਐ।"

"ਕੁਝ ਵੀ ਮੁਮਕਨ ਹੋ ਸਕਦੈ ਲਾਲਾ ਜੀ ਅੱਜ-ਕੱਲ੍ਹ। ਗੋਰਿਆਂ ਜ਼ੁਲਮ ਥੋੜੇ ਕੀਤੇ ਐ।"

"ਸੁਣਿਐ ਦਿੱਲੀ ਤਕੜੀ ਗੜਬੜ ਹੋਈ ਐ। ਸੁਣਿਐ ਲਾਹੌਰ ਵੀ ਗੋਲੀ ਚੱਲੀ ਐ।"

"ਸਭ ਕੁਝ ਮੁਮਕਨ ਐ।"

"ਜੇ ਹਿੰਦੂ ਮੁਸਲਮ ਦਾ ਸੱਚਾ ਇਤਫ਼ਾਕ ਹੋ ਜਾਏ, ਫ਼ਰੰਗੀ ਬੰਦੂਕਾਂ ਤੇ ਤੋਪਾਂ ਨਾਲ ਨਹੀਂ ਸਾਨੂੰ ਦਬਾ ਸਕਦੇ। ਇਹਨਾਂ ਭਰਾ ਦੇ ਖ਼ਿਲਾਫ਼ ਭਰਾ ਲੜਾ ਕੇ ਗ਼ੁਲਾਮ ਕੀਤੈ ਹਿੰਦੂ ਮੁਸਲਮਾਨ ਨੂੰ। ਸਾਡੀਆਂ ਦੋਵੇਂ ਕੌਮਾਂ ਬੁਧੂ ਨਿਕਲੀਐਂ।"

"ਇਸ ਵਿਚ ਕੀ ਸ਼ੱਕ ਐ ਚੌਧਰੀ।"

ਊਧੋ ਤੇ ਜਾਗੋ ਸਭ ਗੱਲਾਂ ਸੁਣ ਰਹੇ ਸਨ। ਉਨ੍ਹਾਂ ਵੇਖਿਆ ਕਿ ਉਨ੍ਹਾਂ ਦੇ ਹਾਣ ਦਾ ਇਕ ਮੁੰਡਾ ਤੁਰਕੀ ਟੋਪੀ ਵਿਚ ਚੌਧਰੀ ਦੇ ਪਿਛੇ ਆ ਖਲੋਤਾ ਹੈ। ਜਾਗੋ ਨੇ ਪੁਛਿਆ, "ਊਧੋ! ਪਛਾਣ, ਇਹ ਉਹੋ ਮੁੰਡਾ ਨਹੀਂ ਜੀਹਦੀ ਟੋਪੀ ਤੂੰ ਪਾਈ ਸੀ।"

ਊਧੋ ਹੌਲੀ ਜਿਹੀ ਉੱਠ ਕੇ ਉਸ ਮੁੰਡੇ ਦੇ ਪਿੱਛੇ ਜਾ ਖਲੋਤਾ। ਉਨ੍ਹਾਂ ਇਕ ਦੂਜੇ ਵੱਲ ਵੇਖਿਆ ਤਾਂ ਇਕ ਦੂਜੇ ਨੂੰ ਝੱਟ ਪਛਾਣ ਲਿਆ। ਉਨ੍ਹਾਂ ਦਸਤ ਪੰਜਾ ਲਿਆ। ਉਨ੍ਹਾਂ ਨੂੰ ਹੱਥ ਮਿਲਾਂਦਿਆਂ ਵੇਖ ਕੇ ਜਾਗੋ ਵੀ ਜਾ ਪਹੁੰਚਾ। ਉਸ ਨੇ ਵੀ ਉਸ ਮੁੰਡੇ ਨਾਲ ਹੱਥ ਮਿਲਾਇਆ।

ਚੌਧਰੀ ਨੇ ਪਿੱਛੇ ਮੁੜ ਕੇ ਉਨ੍ਹਾਂ ਨੂੰ ਆਪਸ ਵਿਚ ਹੱਥ ਮਿਲਾਂਦੇ ਵੇਖਿਆ। ਉਸ ਮੁੰਡੇ ਨੇ ਕਿਹਾ, "ਅੱਬਾ! ਇਹ ਹੈ ਊਧੋ ਤੇ ਇਹ ਹੈ ਜਾਗੋ! ਨੌਮੀ ਵਾਲੇ ਦਿਨ ਮੈਂ ਊਧੋ ਦੀ ਪੱਗ ਬੱਧੀ ਸੀ ਤੇ ਇਹਨੇ ਮੇਰੀ ਟੋਪੀ ਪਾਈ ਸੀ।"

"ਅਸ਼ਰਫ! ਫਿਰ ਤਾਂ ਤੁਸੀਂ ਪੱਗ ਵਟ ਭਰਾ ਹੋ ਗਏ।"

ਇਹ ਕਹਿ ਕੇ ਚੌਧਰੀ ਆਪਣੇ ਹਾਣ ਦੇ ਬੰਦਿਆਂ ਨਾਲ ਗੱਲਾਂ ਕਰਨ ਲੱਗ ਪਿਆ। ਅਸ਼ਰਫ, ਊਧੋ ਤੇ ਜਾਗੋ ਦੇ ਹੱਥਾਂ ਵਿਚ ਕਲੰਘੜੀਆਂ ਪਾਈ ਭੌਂਦੇ ਭੌਂਦੇ ਕਾਠੀਆਂ ਵਾਲੇ ਬਜ਼ਾਰ ਵੱਲ ਜਾ ਨਿਕਲੇ। ਇਕ ਦੁਕਾਨ ਦੇ ਸਾਹਮਣੇ ਅਸ਼ਰਫ ਨੇ ਅਟਕਦਿਆਂ ਕਿਹਾ, "ਮੈਂ ਜ਼ਰਾ ਘਰੋਂ ਹੋ ਆਵਾਂ। ਆਇਆ ਕਿ ਆਇਆ।" ਇਹ ਕਹਿੰਦਿਆਂ ਉਹ ਇਕ ਦੁਕਾਨ ਦੇ ਨਾਲੋਂ ਉਪਰ ਚੜ੍ਹਦੀਆਂ ਪੌੜੀਆਂ ਦੌੜ ਕੇ ਚੜ੍ਹ ਗਿਆ। ਝਟ ਹੀ ਉਤੋਂ ਬਾਰੀ ਵਿਚੋਂ ਕਿਸੇ ਚਿੱਕ ਚੁੱਕ ਕੇ ਬਾਹਰ ਝਾਤੀ ਮਾਰੀ। ਫਿਰ ਇਕ ਵਾਰੀ ਕਿਸੇ ਨੇ ਇਕ ਚਿੱਕ ਚੁਕੀ ਤੇ ਝਾਤੀ ਮਾਰੀ। ਏਨੀ ਦੇਰ ਨੂੰ ਅਸ਼ਰਫ ਪੌੜੀਆਂ ਉਤਰ ਆਇਆ। ਉਸ ਨੇ ਜਾਗੋ ਤੇ ਊਧੋ ਦੋਹਾਂ ਨੂੰ ਆਪਣੇ ਘਰ ਲਿਜਾਣ ਲਈ ਪੌੜੀਆਂ ਚੜ੍ਹਨ ਲਈ ਆਖਿਆ। ਉਹ ਦੋਵੇਂ ਝਕੇ। ਅਸ਼ਰਫ ਨੇ ਕਿਹਾ, "ਅੰਮਾ ਜਾਨ ਕਹਿੰਦੇ ਐ ਕਿ ਤੁਹਾਨੂੰ ਦੋਹਾਂ ਨੂੰ ਉਤੇ ਲੈ ਕੇ ਆਵਾਂ। ਮੇਰੀ ਇਕ ਭੈਣ ਐ ਉਹ ਵੀ ਘੜੀ ਮੁੜੀ ਚਿਕ ਚੁੱਕ ਕੇ ਵੇਖਦੀ ਐ ਤੁਹਾਡੇ ਵੱਲ। ਮੈਂ ਕਿਹਾ ਕਿ ਤੁਸੀਂ ਮੇਰੇ ਬੜੇ ਪੱਕੇ ਯਾਰ ਹੋ।"

ਊਧੋ ਨੇ ਹੌਸਲਾ ਕਰ ਕੇ ਪਹਿਲੀ ਪੌੜੀ ਉਤੇ ਪੈਰ ਰਖਿਆ। ਊਧੋ ਦੇ ਪਿੱਛੇ ਜਾਗੋ

ਤੇ ਜਾਗੋ ਦੇ ਪਿੱਛੇ ਅਸ਼ਰਫ ਤਿੰਨੇ ਪੌੜੀਆਂ ਚੜ੍ਹ ਰਹੇ ਸਨ। ਜਦ ਊਧੋ ਅਖ਼ਰੀਲੀ ਪੌੜੀ ਉਤੇ ਪਹੁੰਚਾ ਤਾਂ ਉਹ ਰੁਕ ਗਿਆ। ਅਸ਼ਰਫ ਅੱਗੇ ਹੋਣ ਲੱਗਾ। ਉਸ ਦੀ ਮਾਂ ਤੇ ਉਸ ਦੀ ਭੈਣ ਪੌੜੀਆਂ ਅੱਗੇ ਖਲੋਤੀਆਂ ਸਨ। ਅਸ਼ਰਫ ਦੀ ਭੈਣ ਉਨ੍ਹਾਂ ਵੱਲ ਵੇਖਦੀ ਰਹੀ। ਉਸ ਦੀ ਮਾਂ ਨੇ ਕਿਹਾ, "ਆਓ ਪੁਤ! ਜੰਮ ਜੰਮ ਆਓ। ਮੇਰੇ ਅਸ਼ਰਫ ਦੇ ਦੋਸਤੋ।" ਨਾਲ ਹੀ ਉਸ ਨੇ ਉਨ੍ਹਾਂ ਨੂੰ ਮੰਜੀ ਉਤੇ ਬਹਿ ਜਾਣ ਦਾ ਇਸ਼ਾਰਾ ਕੀਤਾ। ਉਹ ਦੋਵੇਂ ਝੱਕਦੇ ਝੱਕਦੇ ਅਸ਼ਰਫ ਦੇ ਨਾਲ ਬਹਿ ਗਏ। ਅਸ਼ਰਫ ਨੇ ਵਾਕਫ਼ੀਅਤ ਕਰਾਉਣ ਲਈ ਉਨ੍ਹਾਂ ਦੋਹਾਂ ਵੱਲ ਵਾਰੀ ਵਾਰੀ ਇਸ਼ਾਰਾ ਕਰਦਿਆਂ ਕਿਹਾ, "ਇਹਦਾ ਨਾਂ ਐ ਊਧੋ ਤੇ ਇਹਦਾ ਨਾਂ ਐ ਜਾਗੋ।"

"ਪੁਤ! ਤੁਹਾਡੇ ਅਸਲੀ ਨਾਂ ਤਾਂ ਹੋਰ ਹੋਣੇ ਐ।"

ਜਾਗੋ ਬੋਲ ਪਿਆ, "ਮਾਂ ਜੀ! ਇਹਦਾ ਨਾਂ ਐ ਊਧਮ ਸਿਹੁੰ ਤੇ ਮੇਰਾ ਨਾਂ ਐ ਉਜਾਗਰ।"

"ਬੜੇ ਸੋਹਣੇ ਨਾਂ ਐ ਪੁਤ ਤੁਹਾਡੇ।"

"ਪਰ ਸਾਨੂੰ ਊਧੋ ਤੇ ਜਾਗੋ ਹੀ ਚੰਗੇ ਲਗਦੇ ਐ।"

"ਮਾਂ ਜੀ! ਜਾਗੋ ਬੜਾ ਸੌਖੈ।" ਅਸ਼ਰਫ ਦੀ ਭੈਣ ਬੋਲ ਉੱਠੀ।

"ਤੇ ਮੇਰੀ ਨਿੱਕੀ ਭੈਣ ਦਾ ਨਾਂ ਕੀ ਐ ?" ਜਾਗੋ ਨੇ ਮੁਸਕਰਾਂਦਿਆਂ ਪੁੱਛਿਆ।

ਉਹ ਸ਼ਰਮਾ ਗਈ। ਉਸਦੀ ਮਾਂ ਨੇ ਜੁਆਬ ਦੇਂਦਿਆਂ ਕਿਹਾ, "ਇਹਦੇ ਅੱਬਾ ਨੇ ਤਾਂ ਔਖਾ ਜਿਹਾ ਨਾਂ ਰਖਿਆ ਪਰ ਅਸੀਂ ਇਹਨੂੰ 'ਸ਼ੀਰੀਂ' ਕਹਿ ਕੇ ਬੁਲਾਂਦੇ ਆਂ।"

"ਕਿੰਨਾ ਮਿੱਠਾ ਨਾਂ ਐ ਅਸ਼ਰਫ ਤੇਰੀ ਭੈਣ ਦਾ।"

"ਨਾਂ ਈ ਨਾਂ ਐ ਮਿਠਾ ਜਾਗੋ! ਜੇ ਨੇੜੇ ਹੋਇਆ ਤਾਂ ਨਹੁੰਦਰਾਂ ਤੇ ਚੂੰਢੀਆਂ ਤੋਂ ਬੱਚ ਕੇ ਰਹੀਂ।"

ਸ਼ੀਰੀਂ ਨੇ ਰੋਣ ਹਾਕਾ ਮੂੰਹ ਬਣਾ ਲਿਆ।

"ਵੇ ਅਸ਼ਰਫ! ਹਰ ਵੇਲੇ ਨਾ ਕੁੜੀ ਨੂੰ ਖਪਾਇਆ ਕਰ। ਕਦੇ ਸਾਹ ਵੀ ਲੈਣ ਦਿਆ ਕਰ ਸੂ।"

"ਅੱਛਾ! ਸ਼ੀਰੀਂ ਬੜੀ ਮਿੱਠੀ ਭੈਣ ਐ। ਮਿਸ਼ਰੀ ਵਰਗੀ, ਪਤਾਸੇ ਵਰਗੀ, ਰਿਉੜੀ ਵਰਗੀ, ਸ਼ਹਿਦ ਵਰਗੀ।"

ਉਸ ਦੀ ਗੱਲ ਵਿਚੋਂ ਹੀ ਟੁਕ ਕੇ ਉਸ ਦੀ ਮਾਂ ਨੇ ਤਾੜਿਆ, "ਅਸ਼ਰਫ! ਹੁਣ ਬਸ ਵੀ ਕਰ।"

ਅਸ਼ਰਫ ਨੇ ਜਾਗੋ ਦੇ ਕੰਨ ਲਾਗੇ ਮੂੰਹ ਕਰ ਕੇ ਕੁਝ ਕਿਹਾ। ਸ਼ੀਰੀਂ ਤੜਫ ਉੱਠੀ, "ਮੈਨੂੰ ਪਤੈ! ਅਸ਼ਰਫ ਨੇ ਜਾਗੋ ਦੇ ਕੰਨ ਵਿਚ ਕੀ ਦਸਿਐ।"

ਏਨੀ ਦੇਰ ਨੂੰ ਪੌੜੀਆਂ ਚੜ੍ਹਨ ਦੀ ਕਿਸੇ ਦੀ 'ਵਾਜ ਆਈ। ਚੌਧਰੀ ਨੇ ਘਰ

ਪਹੁੰਚਦਿਆਂ ਹੀ ਕਿਹਾ, "ਮੈਂ ਜਲੂਸ ਵਾਲੇ ਦਿਨ ਤੋਂ ਹੀ ਊਧੋ ਤੇ ਜਾਗੋ ਨੂੰ ਪਛਾਣਦਾਂ।" ਫਿਰ ਉਸ ਨੇ ਅਸ਼ਰਫ ਨੂੰ ਕਿਹਾ, "ਕੁਝ ਪਾਣੀ ਧਾਣੀ ਵੀ ਪੁਛਣਾ ਸੀ।"

ਅਸ਼ਰਫ ਅਬੋਲ ਰਹਿ ਗਿਆ। ਉਸਦੀ ਮਾਂ ਨੇ ਕਿਹਾ, "ਜ਼ਰਦਾ ਬਣਿਆ ਪਿਐ। ਮੱਠਾ ਵੀ ਤਿਆਰ ਐ। ਚਟਣੀ ਵੀ ਬਣੀ ਪਈ ਐ। ਜ਼ਰਾ ਦੋ ਚਾਰ ਪਾਪੜ ਭੁੰਨ ਲਵਾਂ।"

ਊਧੋ ਨੇ ਉਠਦਿਆਂ ਕਿਹਾ, "ਅਸੀਂ ਫਿਰ ਕਦੇ ਆਵਾਂਗੇ। ਬਹੁਤ ਅਵੇਰਾ ਹੋ ਗਿਐ, ਉਡੀਕਦੇ ਹੋਣਗੇ।" ਨਾਲ ਹੀ ਉਸ ਨੇ ਜਾਗੋ ਨੂੰ ਉਠਣ ਦਾ ਇਸ਼ਾਰਾ ਕੀਤਾ। ਜਾਗੋ ਨੇ ਉਸਦਾ ਇਸ਼ਾਰਾ ਵੇਖਿਆ ਅਣਵੇਖਿਆ ਕਰ ਦਿਤਾ। ਚੌਧਰੀ ਨੇ ਊਧੋ ਨੂੰ ਬਾਹੋਂ ਫੜ ਕੇ ਬਹਾਂਦਿਆ ਕਿਹਾ, "ਜੇ ਸਾਡਾ ਖਾਣਾ ਖਾ ਕੇ ਤੁਹਾਡਾ ਧਰਮ ਭਿਟਦੈ ਤਾਂ ਫਿਰ ਤੁਸੀਂ ਜਾ ਸਕਦੇ ਓ।"

ਜ਼ਰਦੇ ਦਾ ਨਾਂ ਸੁਣ ਕੇ ਜਾਗੋ ਦੇ ਮੂੰਹ ਵਿਚ ਪਾਣੀ ਭਰ ਆਇਆ ਸੀ। ਉਹ ਪਹਿਲੀ ਵਾਰੀ ਜ਼ਰਦੇ ਦਾ ਸੁਆਦ ਵੇਖਣ ਲਈ ਆਪਣਾ ਮੂੰਹ ਤਿਆਰ ਕਰ ਰਿਹਾ ਸੀ। ਚੌਧਰੀ ਦੀ ਨਿਹੋਰੇ ਵਾਲੀ ਗੱਲ ਸੁਣ ਕੇ ਊਧੋ ਵੀ ਟਿਕ ਕੇ ਬਹਿ ਗਿਆ।

ਜਾਗੋ ਖਾ ਰਿਹਾ ਸੀ ਬੜੇ ਮਜ਼ੇ ਨਾਲ। ਊਧੋ ਝੱਕ ਝੱਕ ਕੇ ਹੌਲੀ ਹੌਲੀ ਖਾਣ ਲੱਗ ਪਿਆ। ਉਹ ਜਾਗੋ ਨੂੰ ਕਹਿਣਾ ਚਾਹੁੰਦਾ ਸੀ ਕਿ ਤੇਰੇ ਅੰਦਰ ਕਿਹੜਾ ਕਊੜਾ ਵੜਿਆ ਹੋਇਆ ਹੈ ਪਰ ਉਹ ਚੁੱਪ ਰਹਿਣ ਤੇ ਮਜਬੂਰ ਸੀ। ਜਦ ਜਾਗੋ, ਊਧੋ, ਚੌਧਰੀ ਤੇ ਅਸ਼ਰਫ ਖਾਣਾ ਖਾ ਹਟੇ ਤਾਂ ਸ਼ੀਰੀਂ ਨੇ ਨਿੱਕੀਆਂ ਨਿੱਕੀਆਂ ਕੌਲੀਆਂ ਵਿਚ ਜ਼ਰਦ ਹਲਵਾ ਲੈ ਆਂਦਾ। ਅਸ਼ਰਫ ਦੀ ਮਾਂ ਨੇ ਚੌਂਕੇ ਵਿਚੋਂ ਹੀ ਆਵਾਜ਼ ਦਿਤੀ, "ਹਲਵਾ ਤਾਂ ਸਰਦਾਰਾਂ ਦਾ ਖਾਣਾ ਐ। ਇਹਨੂੰ ਮੋੜਿਆ ਜੇ ਨਾ।"

ਏਨੀ ਦੇਰ ਨੂੰ ਬਜ਼ਾਰ ਵਿਚ ਕੁਝ ਰੌਲਾ ਪਿਆ। ਚੌਧਰੀ ਨੇ ਉਠ ਕੇ ਵੇਖਿਆ। ਇਕ ਬੰਦੇ ਨੇ ਆਵਾਜ਼ ਦਿਤੀ, "ਸੁਲਤਾਨਵਿੰਡ ਦਰਵਾਜ਼ੇ, ਚਾਟੀ ਵਿੰਡ ਦਰਵਾਜ਼ੇ, ਹਕੀਮਾਂ ਵਾਲੇ ਦਰਵਾਜ਼ੇ ਤੇ ਹਾਥੀ ਦਰਵਾਜ਼ੇ ਸਭ ਥਾਈਂ ਫ਼ੌਜੀ ਪਹਿਰਾ ਲੱਗ ਗਿਐ। ਭਰਾਓ! ਖ਼ਬਰਦਾਰ ਹੋ ਜਾਓ! ਖ਼ਬਰਦਾਰ!"

"ਸ਼ੀਰੀਂ! ਫਿਰ ਆਵਾਂਗੇ। ਮਾਂ ਜੀ ਫਿਰ ਆਵਾਂਗੇ। ਸ਼ੁਕਰੀਆ।" ਕਹਿ ਕੇ ਊਧੋ ਉਠ ਖਲੋਤਾ। ਜਾਗੋ, ਊਧੋ, ਅਸ਼ਰਫ ਤੇ ਚੌਧਰੀ ਇਕ ਦੂਜੇ ਦੇ ਪਿੱਛੇ ਪੌੜੀਆਂ ਉਤਰੇ। ਉਹ ਚਾਰੇ ਕਾਹਲੀ ਕਾਹਲੀ ਦਰਬਾਰ ਸਾਹਿਬ ਦੇ ਚੌਂਕ ਪਹੁੰਚੇ। ਫਿਰ ਕੌਲਸਰ ਪਹੁੰਚ ਗਏ। ਜਾਗੋ ਤੇ ਊਧੋ ਨੇ ਉਥੋਂ ਉਨ੍ਹਾਂ ਨੂੰ ਪਿਛੇ ਮੋੜ ਦਿਤਾ। ਆਪ ਡੇਰੇ ਵੱਲ ਭੱਜ ਉਠੇ।

# 7

ਦਰਬਾਰ ਸਾਹਿਬ ਦੀ ਪਰਕਰਮਾ ਵਿਚ ਤਿਲ ਸੁਟਣ ਨੂੰ ਥਾਂ ਨਹੀਂ ਸੀ। ਚੌਂਹੀਂ ਪਾਸੀਂ ਸਿਰਾਂ ਦਾ ਸਮੁੰਦਰ ਲਹਿਰਾ ਰਿਹਾ ਸੀ। ਸ਼ਹਿਰ ਨਿਵਾਸੀ ਬਹੁਤੇ ਲੋਕੀਂ ਅੱਜ ਦੇ ਦਿਨ ਘਰੀਂ ਬੈਠੇ ਸਨ। ਪੇਂਡੂ ਲੋਕ ਹੁਮ ਹੁਮਾ ਕੇ ਮੇਲੇ ਆਏ ਸਨ। ਕੋਈ ਮਾਲ ਮੰਡੀ ਆਏ ਸਨ ਕੋਈ ਘੋੜ ਮੰਡੀ। ਬਹੁਤੇ ਆਏ ਲੋਕਾਂ ਨੂੰ ਕੋਈ ਪਤਾ ਨਹੀਂ ਸੀ ਕਿ ਸ਼ਹਿਰ ਵਿਚ ਕੀ ਬੀਤ ਰਹੀ ਸੀ। ਕਈ ਭੋਲੇ ਭਾਲੇ ਪੇਂਡੂ ਇਹ ਸਮਝਦੇ ਕਿ ਮੇਲੇ ਕਰਕੇ ਫ਼ੌਜ ਤੇ ਪੁਲਸ ਦੇ ਪਹਿਰੇ ਲਾਏ ਗਏ ਹਨ।

ਉਨ੍ਹਾਂ ਦੇ ਸਿਰਾਂ ਉਤੇ ਹਵਾਈ ਜਹਾਜ਼ ਮੰਡਲਾ ਰਿਹਾ ਸੀ। ਲੋਕੀਂ ਅੱਡੀਆਂ ਚੁੱਕ ਚੁੱਕ ਕੇ ਹਵਾਈ ਜਹਾਜ਼ ਵੱਲ ਵੇਖ ਰਹੇ ਸਨ। ਨਿਰਵੈਰੀ ਤੇ ਸਰੂਪ ਡੇਰੇ ਦੀ ਧੁਰ ਛੱਤੇ ਚੜ੍ਹ ਕੇ ਸਾਰਾ ਨਜ਼ਾਰਾ ਵੇਖ ਰਹੇ ਸਨ। ਉਨ੍ਹਾਂ ਦੀਆਂ ਨਜ਼ਰਾਂ ਦੂਰ ਦੂਰ ਤਕ ਪਹੁੰਚ ਰਹੀਆਂ ਸਨ। ਮੁੰਡਿਆਂ ਨੂੰ ਅੱਜ ਲੰਗਰ ਦੀ ਸੇਵਾ ਤੋਂ ਛੁੱਟੀ ਸੀ। ਬਹੁਤੇ ਅਜੇ ਬਿਸਤਰਿਆਂ ਵਿਚ ਹੀ ਬੈਠੇ ਗੱਪਾਂ ਮਾਰ ਰਹੇ ਸਨ। ਕੋਈ ਦਾਤਨ ਕਰ ਰਹੇ ਸਨ। ਕੋਈ ਨਹਾ ਰਹੇ ਸਨ। ਸੰਤਾਂ ਨੇ ਦਰਬਾਰ ਸਾਹਿਬ ਤੋਂ ਵਾਪਸ ਆ ਕੇ ਊਧੋ ਤੇ ਜਾਗੋ ਬਾਰੇ ਪੁੱਛਿਆ। ਉਨ੍ਹਾਂ ਨੂੰ ਪਤਾ ਲੱਗਾ ਕਿ ਉਹ ਦੋਵੇਂ ਅਜੇ ਵੀ ਘੂਕ ਸੁੱਤੇ ਪਏ ਸਨ। ਸੰਤਾਂ ਨੇ ਕਿਹਾ, "ਸੁੱਤੇ ਰਹਿਣ ਦਿਓ ਨੇ ਰਜ ਕੇ। ਆਪੇ ਉਠ ਬਹਿਣਗੇ।"

ਊਧੋ ਘੂਕ ਸੁੱਤਾ ਸੀ। ਜਾਗੋ, ਜਾਗੋ-ਮੀਟੇ ਸੀ। ਸਭ ਗੱਲਾਂ ਸੁਣ ਰਿਹਾ ਸੀ। ਸੰਤਾਂ ਨੇ ਨਿਰਵੈਰੀ ਤੇ ਸਰੂਪ ਨੂੰ ਹੇਠਾਂ ਸੱਦਣ ਲਈ ਮੀਤੂ ਨੂੰ ਭੇਜਿਆ ਤੇ ਕਿਹਾ, "ਜਿਹੜੇ ਅਜੇ ਸੁੱਤੇ ਐ ਉਹਨਾਂ ਨੂੰ ਸੁੱਤੇ ਰਹਿਣ ਦਿਉ। ਬਾਕੀ ਸਭ ਆਓ ਪਰਸ਼ਾਦ ਲੈ ਲਓ।"

ਪਰਸ਼ਾਦ ਵਾਲੀ ਗੱਲ ਸੁਣ ਕੇ ਜਾਗੋ ਝੱਟ ਉੱਠ ਬੈਠਾ। ਉਸ ਨੇ ਊਧੋ ਨੂੰ ਝੰਜੋੜ ਕੇ ਉਠਾਇਆ। ਉਹ ਦੋਵੇਂ ਅੱਖਾਂ ਮਲਦੇ ਮਲਦੇ ਪਰਸ਼ਾਦ ਲੈਣ ਲਈ ਪਹੁੰਚ ਗਏ। ਸੰਤ, ਊਧੋ ਤੇ ਜਾਗੋ ਨੂੰ ਵੇਖ ਕੇ ਮੁਸਕਰਾ ਪਏ। ਪਰਸ਼ਾਦ ਵੰਡ ਕੇ ਉਨ੍ਹਾਂ ਕਿਹਾ, "ਬਹਿ ਜਾਓ ਜ਼ਰਾ। ਇਕ ਦੋ ਗੱਲਾਂ ਕਰਨੀਐਂ ਤੁਹਾਡੇ ਨਾਲ।"

ਸਭ ਮੁੰਡੇ ਸੰਤਾਂ ਦੇ ਕਮਰੇ ਵਿਚ ਚੌਂਕੜੀਆਂ ਮਾਰ ਕੇ ਬਹਿ ਗਏ।

"ਬਰਖ਼ੁਰਦਾਰੋ! ਪਹਿਲੀ ਗੱਲ ਤਾਂ ਇਹ ਐ ਕਿ ਸ਼ਹਿਰ ਵਿਚ ਬਹੁਤ ਹੱਲਾ ਗੁੱਲਾ ਹੋ ਰਿਹਾ ਐ। ਸੈਂਕੜੇ ਗੋਰਿਆਂ, ਦੇਸੀ ਫ਼ੌਜੀਆਂ ਤੇ ਗੋਰਖਿਆਂ ਦੇ ਪਹਿਰੇ ਲੱਗ ਗਏ ਐ। ਸੁਣਿਐਂ ਕਿ ਗੋਰਿਆਂ ਨੇ ਸੁਲਤਾਨਵਿੰਡ ਦਰਵਾਜ਼ੇ ਮਸ਼ੀਨਗੰਨਾਂ ਤੇ ਤੋਪਾਂ ਬੀੜ ਦਿਤੀਐਂ। ਨਾਲ ਈ ਹੁਕਮ ਕਰ ਦਿਤੈ ਕਿ ਜੇ ਕੋਈ ਕਾਨੂੰਨ ਵਿਰੁੱਧ ਕੋਈ ਕਾਰਵਾਈ ਕਰਦਾ ਫੜਿਆ ਗਿਆ ਤਾਂ ਉਸ ਨੂੰ ਮਾਰਸ਼ਲ-ਲਾਅ ਅਨੁਸਾਰ ਸਜ਼ਾ ਦਿਤੀ ਜਾਏਗੀ। ਨਾਲੇ ਸਭ ਜਲਸਿਆਂ ਜਲੂਸਾਂ ਦੀ ਮਨਾਹੀ ਕਰ ਦਿਤੀ ਗਈ ਐ।"

"ਸੰਤ ਜੀ, ਮਾਰਸ਼ਲ-ਲਾਅ ਦਾ ਕੀ ਮਤਲਬ ਐ?" ਸਰੂਪ ਨੇ ਪੁੱਛਿਆ।
"ਇਹਦਾ ਮਤਲਬ ਐ ਭਈ ਸੂਰਜ ਡੁਬਣ ਤੋਂ ਲੈ ਕੇ ਸੂਰਜ ਚੜ੍ਹਨ ਤਕ ਕੋਈ ਬੰਦਾ ਘਰੋਂ ਬਾਹਰ ਨਾ ਨਿਕਲੇ। ਜੋ ਨਿਕਲੇਗਾ ਉਹ ਹੁਕਮ ਦੀ ਉਲੰਘਣਾ ਕਰੇਗਾ। ਉਸਨੂੰ ਗੋਲੀ ਮਾਰ ਦਿਤੀ ਜਾਏਗੀ।"

"ਸੰਤ ਜੀ! ਇਹ ਕਿਉਂ?" ਨਿਰਵੈਰੀ ਨੇ ਪੁਛਿਆ।

"ਬਰਖ਼ੁਰਦਾਰੋ! ਅਜੇ ਤੁਸੀਂ ਬੱਚੇ ਓ। ਵੱਡੇ ਹੋਵੋਗੇ ਤਾਂ ਸਭ ਸਮਝਾਂ ਆ ਜਾਣਗੀਆਂ।"

"ਸੰਤ ਜੀ! ਕੁਝ ਤਾਂ ਦੱਸੋ। ਗੱਲ ਕੀ ਐ?"

"ਮੋਟੀ ਜਿਹੀ ਗੱਲ ਇਹ ਹੈ ਕਿ ਗੋਰੇ ਫ਼ਰੰਗੀ ਸਾਨੂੰ ਆਪਣਾ ਗ਼ੁਲਾਮ ਬਣਾ ਕੇ ਰਖਣਾ ਚਾਹੁੰਦੇ ਐ ਤੇ ਅਸੀਂ ਗ਼ੁਲਾਮ ਨਹੀਂ ਰਹਿਣਾ ਚਾਹੁੰਦੇ। ਉਹ ਧੱਕੇ ਨਾਲ ਤੋਪਾਂ ਦੇ ਜ਼ੋਰ ਨਾਲ ਸਾਨੂੰ ਆਪਣੇ ਅਧੀਨ ਰਖਣਾ ਚਾਹੁੰਦੇ ਐ।"

"ਤੇ ਸੰਤ ਜੀ! ਸਾਡੇ ਬੰਦਿਆਂ ਕੋਲ ਥੋੜੀਆਂ ਬੰਦੂਕਾਂ ਐਂ। ਉਹ ਕਿਉਂ ਨਹੀਂ ਲੜਦੇ।"

"ਕਿਹੜੇ ਬੰਦਿਆਂ ਕੋਲ?"

"ਅਸੀਂ ਧੁਰ ਛੱਤੇ ਚੜ੍ਹ ਕੇ ਵੇਖਿਐ। ਆਪਣੇ ਸੈਂਕੜੇ ਬੰਦੇ ਵਰਦੀਆਂ ਪਾ ਕੇ ਮੋਢਿਆਂ ਉਤੇ ਬੰਦੂਕਾਂ ਚੁਕੀ ਫਿਰਦੇ ਐ।"

"ਬਰਖ਼ੁਰਦਾਰ! ਇਹ ਸਭ ਬੰਦੇ ਫ਼ਰੰਗੀਆਂ ਦੇ ਨੌਕਰ ਐ।"

"ਪਤੈ, ਫ਼ਰੰਗੀਆਂ ਦੇ ਨੌਕਰ ਐ ਪਰ ਬੰਦੇ ਤਾਂ ਆਪਣੇ ਐ।"

ਸੰਤਾਂ ਨੇ ਮੁਸਕਰਾਂਦਿਆਂ ਕਿਹਾ, "ਜੇ ਆਪਣੇ ਹੁੰਦੇ ਤਾਂ ਹੋਰ ਕੀ ਚਾਹੀਦਾ ਸੀ।"

ਫਿਰ ਸੰਤਾਂ ਨੇ ਜ਼ਰਾ ਰੁਕ ਕੇ ਕਿਹਾ, "ਸ਼ਹਿਰ ਦੇ ਦਸ ਬਾਰਾਂ ਆਗੂ ਪੁਲਸ ਨੇ ਫੜ ਲਏ ਐ। ਉਹਨਾਂ ਵਿਚ ਬੁੱਘਾ ਵੀ ਫੜਿਆ ਗਿਐ ਤੇ ਰੱਤੋ ਵੀ।"

ਰੱਤੋ ਤੇ ਬੁੱਘੇ ਦਾ ਨਾਂ ਸੁਣ ਕੇ ਊਧੋ ਨੇ ਜਾਗੋ ਨੂੰ ਕੂਹਣੀ ਮਾਰੀ ਤੇ ਕਿਹਾ, "ਜਾਗੋ! ਵੇਖੇ ਸੀ ਨਾ ਉਹ ਦੋਵੇਂ ਤੂੰ। ਜਿਨ੍ਹਾਂ ਸਭ ਤੋਂ ਅੱਗੇ ਹੋ ਕੇ ਡਾਕਟਰ ਕਿਚਲੂ ਤੇ ਸਤਪਾਲ ਦੀ ਰਿਹਾਈ ਦੀ ਮੰਗ ਕੀਤੀ ਸੀ।"

"ਬੜੇ ਸ਼ੇਰ ਬਲਵਾਨ ਐ ਦੋਵੇਂ।"

ਸੰਤ ਕਹਿ ਰਹੇ ਸਨ, "ਅੱਜ ਲੋਕਾਂ ਨੇ ਇਕ ਸਕੂਲ ਵਿਚ ਜਲਸਾ ਕਰਨਾ ਐ ਉਹਨਾਂ ਦੀ ਰਿਹਾਈ ਲਈ ਤੇ ਕਿਚਲੂ ਤੇ ਸਤਪਾਲ ਦੀ ਰਿਹਾਈ ਦੀ ਮੰਗ ਦੁਹਰਾਣੀ ਐ। ਮੈਂ ਜੇ ਹੋ ਸਕਿਆ ਤਾਂ ਜਾਊਂ। ਤੁਸੀਂ ਅੱਜ ਦਰਬਾਰ ਸਾਹਿਬ ਤੇ ਲੰਗਰ ਦੀ ਹੱਦ ਤੋਂ ਬਾਹਰ ਨਾ ਜਾਇਆ ਜੇ। ਮਾਸਟਰ ਜੀ ਉਮੈਦ ਨਹੀਂ ਕਿ ਆ ਸਕਣ। ਜਿੰਨੇ ਦਿਨ ਉਹ ਨਹੀਂ ਆਉਂਦੇ ਤੁਸੀਂ ਏਥੇ ਈ ਰਹਿਣੈ ਤੇ ਬਜ਼ਾਰਾਂ ਗਲੀਆਂ ਵਿਚ ਨਹੀਂ

ਜਾਣਾ।"

ਸੰਤ ਅੰਮ੍ਰਿਤ ਵੇਲੇ ਤੋਂ ਦਰਬਾਰ ਸਾਹਿਬ ਗਏ ਹੋਏ ਸਨ। ਉਨ੍ਹਾਂ ਹੁਣ ਦੋ ਤਿੰਨ ਘੰਟੇ ਆਰਾਮ ਕਰਨਾ ਸੀ। ਉਹ ਆਰਾਮ ਕਮਰੇ ਵਿਚ ਗਏ ਹੀ ਸਨ ਕਿ ਜਾਗੋ ਤੇ ਊਧੋ ਬਾਹਰ ਨਿਕਲ ਤੁਰੇ। ਕੌਲਸਰ ਜਾ ਨਿਕਲੇ। ਉਨ੍ਹਾਂ ਲੋਕਾਂ ਨੂੰ ਕਾਹਲੀ ਕਾਹਲੀ ਏਧਰ-ਓਧਰ ਜਾਂਦਿਆਂ ਤਕਿਆ। ਸਭ ਦੁਕਾਨਾਂ ਬੰਦ ਸਨ। ਏਥੋਂ ਤਕ ਕਿ ਫੁਲੇਰੇ ਵੀ ਅੱਜ ਨਹੀਂ ਸਨ ਆਏ। ਉਹ ਬਾਬਾ ਅਟੱਲ ਦੇ ਅਗੋਂ ਲੰਘਦਿਆਂ ਚੌਕ ਬਾਬਾ ਅਟੱਲ ਪਹੁੰਚ ਗਏ। ਊਧੋ ਨੇ ਪੁੱਛਿਆ, "ਜਾਗੋ ? ਕੀਹਦੇ ਕੋਲੋਂ ਪਤਾ ਕਰੀਏ ਕਿ ਜਲਸਾ ਕਿਹੜੇ ਸਕੂਲ ਹੋਣੈਂ।"

ਜਾਗੋ ਹੌਲੀ ਜਿਹੀ ਭਾਈ ਸੁੰਦਰ ਸਿੰਘ ਹਕੀਮ ਦੀ ਦੁਕਾਨ ਉਤੇ ਜਾ ਚੜ੍ਹਿਆ। ਸਾਰਾ ਬਜ਼ਾਰ ਬੰਦ ਸੀ ਪਰ ਹਕੀਮ ਹੋਰਾਂ ਪਾਸ ਤਿੰਨ ਚਾਰ ਮਰੀਜ਼ ਬੈਠੇ ਸਨ। ਜਾਗੋ ਵੀ ਮਰੀਜ਼ਾਂ ਦੇ ਪਿੱਛੇ ਬਹਿ ਗਿਆ। ਊਧੋ ਉਸ ਦੇ ਪਿੱਛੇ ਖੜਾ ਰਿਹਾ। ਹਕੀਮ ਹੋਰਾਂ ਨੇ ਇਕ ਮਰੀਜ਼ ਦੀ ਨਬਜ਼ ਉਤੇ ਹੱਥ ਰਖਦਿਆਂ ਊਧੋ ਤੇ ਜਾਗੋ ਵੱਲ ਨਜ਼ਰ ਸੁੱਟੀ, ਉਨ੍ਹਾਂ ਦੀ ਯਤੀਮਾਂ ਵਾਲੀ ਪੁਸ਼ਾਕ ਵੇਖ ਕੇ ਉਨ੍ਹਾਂ ਨੂੰ ਪੁੱਛਿਆ, "ਕਿਉਂ ਬਚਿਓ ! ਕੀ ਗੱਲ ਐ ?"

"ਜੀ ! ਊਧੋ ਦੇ ਢਿੱਡ ਵਿਚ ਹਰ ਵੇਲੇ ਪੀੜ ਰਹਿੰਦੀ ਐ।" ਜਾਗੋ ਨੇ ਉੱਤਰ ਦਿੱਤਾ।

ਹਕੀਮ ਹੋਰਾਂ ਬਾਕੀ ਮਰੀਜ਼ਾਂ ਦੀ ਵਾਰੀ ਪਿੱਛੇ ਪਾ ਕੇ ਊਧੋ ਨੂੰ ਲੇਟ ਜਾਣ ਲਈ ਆਖਿਆ। ਉਸ ਨੇ ਉਸ ਦੇ ਕੁੜਤੇ ਅੰਦਰ ਹੱਥ ਪਾ ਕੇ ਪੇਟ ਦੇ ਸਾਰੇ ਪਾਸੇ ਟੋਹੇ। ਹਕੀਮ ਹੋਰੀਂ ਜਿਥੇ ਵੀ ਹੱਥ ਲਾਉਣ ਉਥੇ ਹੀ ਊਧੋ ਨੂੰ ਪੀੜ ਜਾਪੇ। ਉਹ ਉਸ ਦੀ ਪੀੜ ਦਾ ਕਾਰਨ ਨਾ ਲਭਣ ਕਰਕੇ ਪਰੇਸ਼ਾਨ ਸਨ। ਉਨ੍ਹਾਂ ਨੇ ਖਾਣ, ਪੀਣ, ਖੇਡਣ, ਕਬਜ਼ ਹੋਣ ਬਾਰੇ ਕਈ ਸੁਆਲ ਕੀਤੇ। ਕੁਝ ਸੋਚ ਕੇ ਹਕੀਮ ਹੋਰਾਂ ਮੁਸਕਰਾਂਦਿਆਂ ਕਿਹਾ, "ਪੁੱਤਰ ! ਇਹ ਕੋਈ ਮਾਨਸਕ ਬੀਮਾਰੀ ਲਗਦੀ ਐ। ਇਹਦਾ ਮੇਰੇ ਕੋਲ ਕੋਈ ਇਲਾਜ ਨਹੀਂ। ਜੇ ਆਰਾਮ ਨਾ ਆਇਆ ਤਾਂ ਠੰਢ ਠੰਢੋਰਾ ਹੋ ਲੈਣ ਦਿਓ, ਫਿਰ ਇਕ ਵਾਰੀ ਆਇਆ ਜੇ। ਸ਼ੈਦ ਕੋਈ ਇਲਾਜ ਲਭ ਸਕਾਂ।"

ਊਧੋ ਹਕੀਮ ਦੇ ਥੜ੍ਹੇ ਉਤੋਂ ਲੱਥਾ ਹੀ ਸੀ ਕਿ ਉਹ ਪੇਟ ਨੂੰ ਰੁਗ ਪਾ ਕੇ ਬਹਿ ਗਿਆ। ਜਾਗੋ ਨੇ ਸਮਝਿਆ ਕਿ ਉਹ ਐਵੇਂ ਹੀ ਸਾਂਗ ਬਣਾ ਰਿਹਾ ਹੈ ਪਰ ਊਧੋ ਨੇ ਕਰਾਹੰਦਿਆਂ ਕਿਹਾ, "ਜਾਗੋ ! ਜਾਪਦੈ ਜਿਵੇਂ ਮੇਰੀਆਂ ਆਂਦਰਾਂ ਬਾਹਰ ਨਿਕਲ ਕੇ ਢੇਰੀ ਹੋਣ ਲਗੀਐਂ।"

ਜਾਗੋ, ਊਧੋ ਨੂੰ ਸਹਾਰਾ ਦੇ ਕੇ ਡੇਰੇ ਵੱਲ ਲੈ ਤੁਰਿਆ। ਜਦ ਉਹ ਡੇਰੇ ਵੱਲ ਮੁੜੇ ਤਾਂ ਕੋਈ ਵਿਰਲਾ ਬੰਦਾ ਹੀ ਉਨ੍ਹਾਂ ਨੂੰ ਰਾਹ ਵਿਚ ਮਿਲਿਆ। ਉਹ ਕਿਸੇ ਤੋਂ ਜਲਸਾ ਹੋਣ ਵਾਲੇ ਸਕੂਲ ਦਾ ਪਤਾ ਨਾ ਪੁੱਛ ਸਕੇ। ਉਹ ਦੋਵੇਂ ਢਿਲੇ ਕਦਮ ਸੁਟਦੇ

ਡੇਰੇ ਵੱਲ ਮੁੜ ਰਹੇ ਸਨ।

## 8

ਸ਼ਹਿਰ ਵਿਚ ਮਾਰਸ਼ਲ ਲਾਅ ਲੱਗਾ ਹੋਇਆ ਸੀ ਪਰ ਲੋਕ ਉਸ ਦੀ ਪਰਵਾਹ ਨਹੀਂ ਸਨ ਕਰ ਰਹੇ। ਸ਼ਹਿਰ ਦੇ ਬਾਹਰਲੇ ਹਿਸਿਆਂ ਵਿਚ ਫ਼ੌਜੀ ਤੇ ਪੁਲਸੀਏ ਗਸ਼ਤ ਕਰ ਰਹੇ ਸਨ। ਕੋਤਵਾਲੀ ਤੇ ਸ਼ਹਿਰ ਦੇ ਕੁਝ ਅੰਦਰਲੇ ਹਿਸਿਆਂ ਵਿਚ ਵੀ ਸਰਕਾਰੀ ਦੱਬਦਬਾ ਸੀ ਪਰ ਸ਼ਹਿਰ ਦੇ ਅੰਦਰਲੇ ਬਹੁਤ ਸਾਰੇ ਹਿਸਿਆਂ ਵਿਚ ਨਾ ਫ਼ੌਜੀ ਪਹੁੰਚੇ ਸਨ ਨਾ ਪੁਲਸੀਏ। ਉਨ੍ਹਾਂ ਹਿਸਿਆਂ ਵਿਚ ਲੋਕਾਂ ਦਾ ਆਪਣਾ ਰਾਜ ਸੀ। ਫਿਰ ਵੀ ਅੱਠ ਵਜੇ ਤੋਂ ਪਿਛੋਂ ਸ਼ਹਿਰ ਵਿਚ ਪੂਰੀ ਖਾਮੋਸ਼ੀ ਹੋ ਗਈ। ਦਿਨ ਚੜ੍ਹਦੇ ਤਕ ਕੀ ਸ਼ਹਿਰ ਦੇ ਅੰਦਰ ਤੇ ਕੀ ਬਾਹਰ ਦਹਿਸ਼ਤ ਜਿਹੀ ਫੈਲੀ ਰਹੀ। ਪਰ ਸਵੇਰ ਹੁੰਦਿਆਂ ਹੀ ਬਜ਼ਾਰਾਂ ਮੁਹੱਲਿਆਂ ਤੇ ਗਲੀਆਂ ਵਿਚ ਗਹਿਮਾ ਗਹਿਮ ਹੋ ਗਈ। ਸਾਰੇ ਬਜ਼ਾਰ ਬੰਦ ਸਨ। ਪਾਨ-ਸਿਗਰਟਾਂ ਤੇ ਤੰਦੂਰਾਂ ਵਾਲੇ ਵੀ ਦੁਕਾਨਾਂ ਬੰਦ ਕਰ ਗਏ ਸਨ।

ਸਰਕਾਰੀ ਢੰਡੋਰਚੀ ਡੌਂਡੀ ਪਿੱਟ ਰਹੇ ਸਨ। ਉਨ੍ਹਾਂ ਦੀ ਰਾਖੀ ਲਈ ਪੁਲਸ ਉਨ੍ਹਾਂ ਦੇ ਨਾਲ ਸੀ। ਇਕ ਥਾਣੇਦਾਰ ਘੋੜੇ ਉਤੇ ਚੜ੍ਹਿਆ ਉਨ੍ਹਾਂ ਦੇ ਅੱਗੇ ਅੱਗੇ ਜਾ ਰਿਹਾ ਸੀ। ਫੱਤਾ ਢੰਡੋਰਚੀ ਪਹਿਲੋਂ ਉਰਦੂ ਵਿਚ ਲਿਖਿਆ ਹੁਕਮ ਪੜ੍ਹਦਾ ਤੇ ਫਿਰ ਉਸ ਨੂੰ ਪੰਜਾਬੀ ਵਿਚ ਦੁਹਰਾਂਦਾ—

"ਕੋਈ ਅੰਮ੍ਰਿਤਸਰ ਨਿਵਾਸੀ ਸ਼ਹਿਰ ਬਾਹਰ ਨਹੀਂ ਜਾ ਸਕਦਾ। ਜਿਸ ਨੇ ਜ਼ਰੂਰੀ ਜਾਣਾ ਹੋਵੇ ਉਸ ਨੂੰ ਪਾਸ ਲੈਣਾ ਪਵੇਗਾ। ਕੋਈ ਬੰਦਾ ਰਾਤ ਅੱਠ ਵਜੇ ਤੋਂ ਪਿਛੋਂ ਘਰੋਂ ਬਾਹਰ ਨਾ ਨਿਕਲੇ। ਜੋ ਨਿਕਲੇਗਾ ਉਸ ਨੂੰ ਗੋਲੀ ਮਾਰ ਦਿਤੀ ਜਾਏਗੀ। ਜਲਸੇ ਤੇ ਜਲੂਸਾਂ ਦੀ ਸਖ਼ਤ ਮਨਾਹੀ ਕੀਤੀ ਜਾਂਦੀ ਹੈ। ਜੇ ਹੁਕਮ ਅਦੂਲੀ ਕੀਤੀ ਗਈ ਤਾਂ ਗੋਲੀ ਚਲਾਈ ਜਾਏਗੀ।"

ਫੱਤਾ ਅੱਗੇ ਅੱਗੇ ਢੰਡੋਰਾ ਦੇ ਰਿਹਾ ਸੀ। ਉਸ ਦੇ ਪਿੱਛੇ ਪਿੱਛੇ ਚਾਰ ਪੰਜ ਨੌਜਵਾਨ ਮਿੱਟੀ ਦੇ ਤੇਲ ਵਾਲੇ ਵੱਡੇ ਪੀਪਿਆਂ ਉਤੇ ਡੱਗੇ ਮਾਰ ਮਾਰ ਕੇ ਲੋਕਾਂ ਨੂੰ ਇਕੱਠੇ ਕਰ ਕੇ ਐਲਾਨ ਕਰ ਰਹੇ ਸਨ ਕਿ ਬਾਦ-ਦੁਪਹਿਰ ਜਲ੍ਹਿਆਂ ਵਾਲੇ ਬਾਗ ਵਿਚ ਇਕ ਭਾਰੀ ਜਲਸਾ ਹੋਵੇਗਾ ਜਿਸ ਵਿਚ ਰੌਲਟ-ਐਕਟ ਦੇ ਖ਼ਿਲਾਫ ਆਵਾਜ਼ ਉਠਾਈ ਜਾਏਗੀ। ਡਾਕਟਰ ਕਿਚਲੂ ਤੇ ਡਾਕਟਰ ਸਤਪਾਲ ਦੀ ਰਿਹਾਈ ਦੀ ਮੰਗ ਦੁਹਰਾਈ ਜਾਏਗੀ। ਬੁੱਘਾ, ਰੱਤੋ ਤੇ ਹੋਰ ਫੜੇ ਗਏ ਬੰਦਿਆਂ ਦੀ ਰਿਹਾਈ ਦੀ ਮੰਗ ਕੀਤੀ ਜਾਏਗੀ। ਦਸ ਤਰੀਕ ਨੂੰ ਨਿਹੱਥੇ ਲੋਕਾਂ ਉਤੇ ਗੋਲੀ ਚਲਾਉਣ ਦੀ ਨਿਖੇਧੀ ਕੀਤੀ

ਜਾਏਗੀ। ਇਸ ਜਲਸੇ ਵਿਚ ਹਿੰਦੂ-ਮੁਸਲਮ ਇਤਫ਼ਾਕ ਉਤੇ ਜ਼ੋਰ ਦਿਤਾ ਜਾਏਗਾ। ਇਸ ਲਈ ਸਭ ਲੋਕ ਹੁਮ ਹੁਮਾ ਕੇ ਦਰਸ਼ਨ ਦੇਣ।

ਊਧੋ, ਜਾਗੋ, ਨਿਰਵੈਰੀ, ਸਰੂਪ, ਮੀਤੂ ਤੇ ਤਾਰੂ ਆਦਿ ਘੰਟਾ ਘਰ ਦੇ ਥੜ੍ਹੇ ਉਤੇ ਖੜੇ ਮੁਨਾਦੀ ਕਰਨ ਵਾਲਿਆਂ ਦੀ ਉਡੀਕ ਕਰ ਕਰੇ ਸਨ। ਮਾਸਟਰ ਮੁੜ ਕੇ ਆ ਨਹੀਂ ਸੀ ਸਕਿਆ ਤੇ ਸੰਤ ਆਪਣੇ ਕੰਮ ਵਿਚ ਰੁੱਝੇ ਉਨ੍ਹਾਂ ਦੀ ਰਾਖੀ ਕਰਨੋਂ ਅਸਮਰਥ ਸਨ। ਜਾਗੋ ਨੇ ਆਪਣੀ ਪਿੱਠ ਉਤੇ ਕੈਨਵਸ ਦੀ ਮਸ਼ਕ ਲਟਕਾਈ ਹੋਈ ਸੀ। ਬਜ਼ਾਰਾਂ ਵਿਚ ਫਿਰ ਕੇ ਮੇਲਾ ਵੇਖਣ ਆਏ ਲੋਕਾਂ ਨੂੰ ਪਾਣੀ ਪਿਆਉਣ ਦੀ ਸੇਵਾ ਕਰ ਰਿਹਾ ਸੀ। ਫੱਤਾ ਅਜੇ ਮਾਈ ਸੇਵਾਂ ਬਜ਼ਾਰ ਵਿਚ ਹੀ ਸੀ ਕਿ ਉਸ ਦੇ ਢੋਲ ਦੀ ਖਲ ਵਿਚ ਕੁਝ ਵੱਜਾ। ਚੰਗਾ ਖੜਾਕ ਹੋਇਆ ਪਰ ਉਸ ਨੂੰ ਕੁਝ ਪਤਾ ਨਾ ਲੱਗਾ ਕਿ ਕੀ ਹੋਇਆ ਹੈ। ਫਿਰ ਥਾਣੇਦਾਰ ਦਾ ਘੋੜਾ ਟਪ ਖਲੋਤਾ ਤੇ ਫੱਤੇ ਦੀ ਟੋਲੀ ਨੂੰ ਕਿਧਰੇ ਪਿੱਛੇ ਛੱਡ ਗਿਆ। ਫੱਤੇ ਦੇ ਨਾਲ ਦੇ ਪੁਲਸੀਆਂ ਨੇ ਅੱਗੋ ਪਿੱਛੇ ਵੇਖਿਆ। ਲੋਕਾਂ ਦੀਆਂ ਘੂਰੀਆਂ ਵਟੀਆਂ ਵੇਖ ਕੇ ਉਹ ਚੁਪਕੇ ਹੀ ਅੱਗੇ ਤੁਰ ਪਏ। ਜਦ ਕਾਠੀਆਂ ਵਾਲੇ ਬਜ਼ਾਰ ਦੇ ਮੋੜ ਉਤੇ ਖਲੋ ਕੇ ਫੱਤੇ ਨੇ ਡੱਗਾ ਮਾਰਿਆ ਤਾਂ ਉਸ ਦੇ ਢੋਲ ਦੇ ਸੱਜੇ ਪਾਸੇ ਦਾ ਪੁੜਾ ਪਾਟ ਕੇ ਦੋ ਟੋਟੇ ਹੋ ਗਿਆ। ਉਸ ਨੂੰ ਕੁਝ ਸਮਝ ਨਾ ਆਈ ਕਿ ਕੀ ਹੋਇਆ ਹੈ। ਜਦ ਉਸ ਪਿਛੇ ਮੁੜ ਕੇ ਵੇਖਿਆ ਤਾਂ ਮੁੰਡਿਆਂ ਦਾ ਟੋਲਾ ਉੱਚੀ ਉੱਚੀ ਹੱਸਣ ਲੱਗ ਪਿਆ। ਉਹ ਖਿਝ ਗਿਆ। ਫਿਰ ਇਕ ਹੋਰ ਖੜਾਕ ਹੋਇਆ। ਥਾਣੇਦਾਰ ਦਾ ਘੋੜਾ ਟੱਪਦਾ ਟੱਪਦਾ ਉਸ ਨੂੰ ਇਕ ਗਲੀ ਵਿਚ ਲੈ ਵੜਿਆ। ਇਕਦਮ ਫੱਤੇ ਤੇ ਉਸ ਦੇ ਨਾਲ ਦੇ ਢੋਲਚੀ ਉਤੇ ਗੁਲੇਲਿਆਂ ਦੀ ਵਰਖਾ ਹੋਣ ਲੱਗੀ। ਜਦ ਪੁਲਸੀਆਂ ਨੇ ਮੁੰਡਿਆਂ ਵੱਲ ਮੂੰਹ ਕੀਤਾ ਤਾਂ ਉਹ ਭੱਜ ਉਠੇ ਤੇ ਭੀੜੀਆਂ ਗਲੀਆਂ ਵਿਚ ਜਾ ਵੜੇ।

ਅਸ਼ਰਫ ਕਿਧਰੋਂ ਪੰਜ ਛੇ ਗੁਲੇਲਾਂ ਤੇ ਢੇਰ ਸਾਰੇ ਗੁਲੇਲੇ ਲੈ ਆਇਆ ਸੀ। ਊਧੋ ਤੇ ਅਸ਼ਰਫ ਗੁਲੇਲੇ ਕੱਸਦੇ ਰਹੇ ਸਨ। ਜਾਗੋ ਪਾਣੀ ਪਿਆਉਣ ਦੀ ਸੇਵਾ ਕਰਦਾ ਰਿਹਾ ਸੀ। ਬਾਕੀ ਦੇ ਮੁੰਡੇ ਖਿਚਕਿਲੀ ਮਚਾਉਂਦੇ ਰਹੇ। ਫੱਤੇ ਦੀਆਂ ਨਕਲਾਂ ਲਾਉਂਦੇ ਰਹੇ। ਥਾਣੇਦਾਰ ਆਪਣੇ ਘੋੜੇ ਨੂੰ ਸੰਭਾਲ ਕੇ ਫੱਤੇ ਤੇ ਉਸ ਦੇ ਸਾਥੀਆਂ ਤੇ ਪੁਲਸੀਆਂ ਨੂੰ ਨਾਲ ਲੈ ਕੇ ਬਿਨਾਂ ਮੁਨਾਦੀ ਕਰਵਾਏ ਦੋ ਤਿੰਨ ਮੋੜ ਮੁੜ ਗਿਆ।

## 9

ਐਤਵਾਰ ਦਾ ਦਿਨ ਸੀ। ਵਿਸਾਖੀ ਦਾ ਦਿਨ ਹੋਣ ਕਰਕੇ ਵਪਾਰੀਆਂ ਨੇ ਵਪਾਰ

ਕਰਕੇ ਖਟਣਾ ਸੀ ਤੇ ਬਾਹਰੋਂ ਆਏ ਲੋਕਾਂ ਨੇ ਲੋੜਵੰਦੀਆਂ ਚੀਜ਼ਾਂ ਖ਼ਰੀਦਣੀਆਂ ਸਨ। ਕੁਝ ਵਪਾਰੀਆਂ ਨੇ ਸਰਕਾਰ ਦੇ ਰਵੱਈਏ ਦੇ ਉਲਟ ਰੋਸ ਵਜੋਂ ਤੇ ਬਾਕੀਆਂ ਨੇ ਡਰ ਕੇ ਦੁਕਾਨਾਂ ਨਾ ਖੋਲ੍ਹੀਆਂ। ਸ਼ਹਿਰ ਦੇ ਸਾਰੇ ਬਜ਼ਾਰ ਬੰਦ ਸਨ। ਸਭ ਲੋਕ ਵਿਹਲੇ ਸਨ। ਬਜ਼ਾਰਾਂ, ਮੁਹੱਲਿਆਂ ਤੇ ਗਲੀਆਂ ਵਿਚ ਨਿੱਕੀਆਂ ਨਿੱਕੀਆਂ ਟੋਲੀਆਂ ਵਿਚ ਲੋਕੀਂ ਗੱਲਾਂ ਕਰ ਰਹੇ ਸਨ। ਸਰਕਾਰ ਦੇ ਰਵੱਈਏ ਦੇ ਉਲਟ ਲੋਕਾਂ ਵਿਚ ਗੁੱਸਾ ਤੇ ਜੋਸ਼ ਸੀ।

ਲਹੁਡਾ ਵੇਲਾ ਹੋ ਗਿਆ। ਲੋਕ ਹਜ਼ਾਰਾਂ ਦੀ ਗਿਣਤੀ ਵਿਚ ਜਲ੍ਹਿਆਂ ਵਾਲੇ ਬਾਗ ਵੱਲ ਜਾਣੇ ਸ਼ੁਰੂ ਹੋ ਗਏ। ਬਾਗ ਲੋਕਾਂ ਨਾਲ ਖਚਾਖਚ ਭਰ ਗਿਆ। ਅਜੇ ਵੀ ਲੋਕੀਂ ਆ ਰਹੇ ਸਨ। ਉੱਚੇ ਥੜ੍ਹੇ ਉਤੇ ਕੁਝ ਆਗੂ ਬੈਠੇ ਸਨ। ਜਲਸੇ ਦੀ ਪਰਧਾਨਗੀ ਲਈ ਡਾਕਟਰ ਕਿਚਲੂ ਦੀ ਤਸਵੀਰ ਮੇਜ਼ ਉਤੇ ਸਜਾ ਦਿਤੀ ਗਈ ਸੀ। ਹਿੰਦੂ ਮੁਸਲਮ ਇਤਫ਼ਾਕ ਉਤੇ ਕਈ ਸ਼ਾਇਰਾਂ ਨੇ ਕਵਿਤਾਵਾਂ ਪੜ੍ਹੀਆਂ। ਹਿੰਦੂ ਮੁਸਲਮ ਇਤਫ਼ਾਕ ਦੇ ਨਾਹਰੇ ਬੁਲੰਦ ਹੁੰਦੇ ਰਹੇ।

ਸੂਰਜ ਢਲ ਰਿਹਾ ਸੀ। ਲੋਕੀਂ ਮੁੜਕੋ ਮੁੜਕੀ ਸਨ। ਜਾਗੋ ਪਾਣੀ ਪਿਆਉਣ ਦੀ ਸੇਵਾ ਕਰ ਰਿਹਾ ਸੀ। ਅਸ਼ਰਫ ਤੇ ਊਧੋ ਬਾਗੋਂ ਬਾਹਰ ਖੂਹ ਉਤੇ ਖਲੋਤੇ ਚਰਖੜੀ ਗੇੜ ਗੇੜ ਡੋਲ ਭਰ ਭਰ ਕੇ ਲੋਕਾਂ ਨੂੰ ਪਾਣੀ ਪਿਆਉਂਦੇ ਰਹੇ। ਅਸ਼ਰਫ ਦੇ ਸਿਰ ਉਤੇ ਊਧੋ ਦੀ ਠਿੱਬੀ ਜਿਹੀ ਬੱਧੀ ਪੱਗ ਸੀ ਤੇ ਊਧੋ ਦੇ ਸਿਰ ਉਤੇ ਅਸ਼ਰਫ ਦੀ ਲਾਲ ਟੋਪੀ। ਕੋਲੋਂ ਲੰਘਦੇ ਇਕ ਸਿੱਖ ਬਜ਼ੁਰਗ ਨੇ ਊਧੋ ਦੇ ਸਿਰ ਉਤੇ ਰਖੀ ਟੋਪੀ ਵੇਖ ਕੇ ਘੂਰੀ ਵੱਟੀ। ਉਹ ਅੱਗੇ ਹੋ ਕੇ ਕੁਝ ਕਹਿਣ ਹੀ ਲੱਗਾ ਸੀ ਕਿ ਊਧੋ ਦੀ ਟੋਪੀ ਮਣ ਤੋਂ ਹੇਠਾਂ ਡਿੱਗ ਪਈ। ਉਹ ਸਿੱਖ ਬਜ਼ੁਰਗ ਉਸ ਦੀ ਟੋਪੀ ਨੂੰ ਆਪਣੀ ਜੁੱਤੀ ਹੇਠਾਂ ਮਿਧ ਕੇ ਅੱਗੇ ਤੁਰ ਪਿਆ। ਫਿਰ ਉਸੇ ਨੇ ਨਫ਼ਰਤ ਭਰੇ ਲਹਿਜੇ ਵਿਚ ਆਪਣੇ ਮੂੰਹ ਵਿਚ ਹੀ ਕੁਝ ਕਿਹਾ। ਊਧੋ ਟੋਪੀ ਝਾੜ ਰਿਹਾ ਸੀ। ਅਸ਼ਰਫ ਨੇ ਗੁਲੇਲ ਵਿਚ ਗੁਲੇਲਾ ਪਾਇਆ ਤੇ ਗੁਲੇਲ ਸਿੱਖ ਬਜ਼ੁਰਗ ਵੱਲ ਸਿੱਧੀ ਕਰ ਦਿੱਤੀ। ਊਧੋ ਨੇ ਉਸ ਨੂੰ ਇਸ਼ਾਰੇ ਨਾਲ ਮਨ੍ਹਾ ਕੀਤਾ ਪਰ ਅਸ਼ਰਫ ਨੇ ਉਸ ਦੀ ਗੱਲ ਨਾ ਸੁਣੀ ਤੇ ਗੁਲੇਲੇ ਵਿਚੋਂ ਗੁਲੇਲਾ ਖਿੱਚ ਦਿਤਾ। ਉਸ ਨੇ ਉਸ ਬਜ਼ੁਰਗ ਦਾ ਨਿਸ਼ਾਨਾ ਕਰਨਾ ਚਾਹਿਆ ਸੀ ਪਰ ਨਿਸ਼ਾਨਾ ਖੁੰਝ ਕੇ ਗੁਲੇਲਾ ਇਕ ਦੁਕਾਨ ਦੀ ਕੰਧ ਵਿਚ ਜਾ ਵੱਜਾ।

ਏਨੀ ਦੇਰ ਨੂੰ ਜਾਗੋ ਮਸ਼ਕ ਭਰਨ ਆ ਗਿਆ। ਊਧੋ ਨੇ ਡੋਲ ਭਰ ਕੇ ਕਢਿਆ। ਅਸ਼ਰਫ ਨੇ ਮਸ਼ਕ ਆਪਣੇ ਮੋਢੇ ਪਿੱਛੇ ਲਟਕਾਈ ਪਰ ਤਾਰੂ ਨੇ ਉਸ ਤੋਂ ਮਸ਼ਕ ਖੋਹ ਕੇ ਆਪਣੀਂ ਪਿੱਠ ਪਿੱਛੇ ਲਟਕਾ ਲਈ ਤੇ ਬਾਗ ਦੇ ਅੰਦਰ ਨੂੰ ਭੱਜ ਉੱਠਾ।

ਇਸ ਤਰ੍ਹਾਂ ਕੋਈ ਡੋਲ ਭਰਦਾ, ਕੋਈ ਡੋਲ ਦੇ ਪਾਣੀ ਨਾਲ ਮਸ਼ਕ ਭਰਦਾ, ਕੋਈ ਹੋਰ ਮਸ਼ਕ ਲੈ ਕੇ ਪਾਣੀ ਪਿਆਉਣ ਦੀ ਸੇਵਾ ਕਰਦਾ। ਕਈ ਵਾਰੀ ਉਹ ਬਾਗ ਦੇ ਅੰਦਰ ਗਏ ਤੇ ਕਈ ਵਾਰੀ ਵਾਪਸ ਖੂਹ ਉਤੇ ਮੁੜਦੇ ਰਹੇ।

ਡਾਕਟਰ ਕਿਚਲੂ ਦੀ ਤਸਵੀਰ ਦੇ ਪਿਛਲੇ ਪਾਸੇ ਖਲੋਤਾ ਹੰਸਰਾਜ ਬੋਲ ਰਿਹਾ ਸੀ—"ਹਿੰਦੁਸਤਾਨ ਨੇ ਜੰਗ ਦੇ ਸਮੇਂ ਆਪਣੇ ਬੱਚਿਆਂ ਦੀਆਂ ਕੁਰਬਾਨੀਆਂ ਦਿਤੀਆਂ। ਕਰੋੜਾਂ ਰੁਪਏ ਖ਼ਰਚ ਕੀਤੇ, ਗ਼ਰੀਬ ਜਨਤਾ ਦਾ ਗਲਾ ਕੱਟ ਕੇ ਪੇਟ ਕੱਟ ਕੇ। ਲੋਕਾਂ ਨੇ ਤੰਗੀਆਂ ਸਹਾਰੀਆਂ। ਭੁੱਖਾਂ ਕੱਟੀਆਂ। ਜੰਗ ਵਿਚ ਹਰ ਤਰ੍ਹਾਂ ਦੀ ਮਦਦ ਕੀਤੀ। ਇਨ੍ਹਾਂ ਸਾਰੀਆਂ ਕੁਰਬਾਨੀਆਂ ਦਾ ਅੱਜ ਸਾਨੂੰ ਇਹ ਇਨਾਮ ਮਿਲ ਰਿਹਾ ਹੈ ਕਿ ਲਗਾਨ ਵਧਾ ਦਿਤੇ ਗਏ ਹਨ। ਲੋਕਾਂ ਨੂੰ ਆਪਣੇ ਵਿਚਾਰ ਪਰਗਟ ਕਰਨ ਦੀ ਮਨਾਹੀ ਕਰ ਦਿਤੀ ਗਈ ਹੈ। ਅਖ਼ਬਾਰਾਂ ਉਤੇ ਬੰਦਸ਼ਾਂ ਲਾ ਦਿਤੀਆਂ ਗਈਆਂ ਹਨ।

"ਸਰਕਾਰ ਲੋਕਾਂ ਨੂੰ ਸਮਝਣ ਵਿਚ ਨਿਸਫਲ ਹੋਈ ਹੈ। ਸਾਡੇ ਨਾਲ ਬਰਾਬਰਤਾ ਦਾ ਸਲੂਕ ਕਰਨ ਦੀ ਥਾਂ ਸਾਡੇ ਆਗੂ ਧੋਖੇ ਨਾਲ ਘਰ ਸੱਦ ਕੇ ਫੜੇ ਜਾ ਰਹੇ ਹਨ। ਨਿਹੱਥੇ ਲੋਕਾਂ ਉਤੇ ਗੋਲੀਆਂ ਵਰਸਾਈਆਂ ਜਾ ਰਹੀਆਂ ਹਨ। ਰੌਲਟ ਐਕਟ ਸਾਡੇ ਉਤੇ ਠੋਸਿਆ ਜਾ ਰਿਹਾ ਹੈ। ਮੁੜ ਨਵੇਂ ਸਿਰਿਓਂ ਡੀਫੈਂਸ ਐਕਟ ਵਰਤਿਆ ਜਾ ਰਿਹਾ ਹੈ। ਪੁਲਸ ਨੂੰ ਹਦੋਂ ਵੱਧ ਹੱਕ ਦੇ ਦਿਤੇ ਗਏ ਹਨ। ਨਾ ਕਚਹਿਰੀ ਹੈ ਨਾ ਮੁਨਸਫ, ਨਾ ਇਨਸਾਫ, ਆਪੇ ਮੁਲਜ਼ਮ, ਆਪੇ ਮੁਨਸਫ ਵਾਲੀ ਗੱਲ ਆ ਬਣੀ ਹੈ। ਗ੍ਰਿਫ਼ਤਾਰੀਆਂ ਸਮੇਂ ਦੋਸ਼ ਨਹੀਂ ਦੱਸੇ ਜਾਂਦੇ। ਉਹਨਾਂ ਨੂੰ ਵਕੀਲ ਕਰਨ ਦੀ ਸਹੂਲਤ ਨਹੀਂ ਦਿਤੀ ਜਾਂਦੀ। ਇਨਸਾਨੀਅਤ ਦੇ ਜਮਾਂਦਰੂ ਹੱਕਾਂ ਦੀ ਮਿੱਟੀ ਪਲੀਤ ਕੀਤੀ ਜਾ ਰਹੀ ਹੈ। ਜਦ ਤਕ ਇਹ ਅਨਿਆਈ ਕਾਨੂੰਨ ਵਾਪਸ ਨਹੀਂ ਲਏ ਜਾਂਦੇ ਅਸੀਂ ਆਪਣੀ ਜਦੋ-ਜਹਿਦ ਜਾਰੀ ਰੱਖਾਂਗੇ ਤੇ ਇਨ੍ਹਾਂ ਕਾਨੂੰਨਾਂ ਨੂੰ ਨਹੀਂ ਮੰਨਾਂਗੇ ਭਾਵੇਂ ਸਾਨੂੰ ਕੈਦਾਂ ਕੱਟਣੀਆਂ ਪੈਣ।"

ਫਿਰ ਗੋਪੀ ਚੰਦ ਨੇ ਕਵਿਤਾ ਪੜ੍ਹੀ। ਉਸ ਤੋਂ ਪਿੱਛੋਂ ਬਾਬੂ ਘਨਈਆ ਲਾਲ ਨੇ ਬੋਲਣਾ ਸ਼ੁਰੂ ਕੀਤਾ। ਹੰਸਰਾਜ ਨੇ ਦਗੜ ਦਗੜ ਦੌੜਦੇ ਫ਼ੌਜੀ ਬਾਗ ਦੇ ਦਰਵਾਜ਼ੇ ਵਿਚ ਵੜਦੇ ਵੇਖੇ। ਉਸ ਨੇ ਦੋ ਤਿੰਨ ਗੋਰੇ ਅਫ਼ਸਰ ਤੇ ਪੰਜਾਹ ਸੱਠ ਗੋਰਖੇ ਦਰਵਾਜ਼ੇ ਵਿਚ ਜੰਮ ਕੇ ਖਲੋਂਦੇ ਵੇਖੇ। ਲੋਕਾਂ ਨੇ ਵੀ ਪਿੱਛੇ ਮੁੜ ਕੇ ਵੇਖਿਆ। ਜਲਸੇ ਵਿਚ ਹਿਲਜੁਲ ਮਚ ਗਈ।

ਲੋਕਾਂ ਦੇ ਸਿਰਾਂ ਉਤੇ ਹਵਾਈ ਜਹਾਜ਼ ਮੰਡਲਾ ਰਿਹਾ ਸੀ। ਹਵਾਈ ਜਹਾਜ਼ ਨੂੰ ਨੀਵਾਂ ਹੁੰਦਾ ਵੇਖ ਕੇ ਲੋਕੀਂ ਉੱਠ ਕੇ ਖੜੇ ਹੋਣੇ ਸ਼ੁਰੂ ਹੋ ਗਏ। ਪੇਂਡੂ ਲੋਕਾਂ ਨੇ ਮੋਢਿਆਂ ਉੱਤੇ ਚੁੱਕੇ ਬੱਚੇ ਹੇਠਾਂ ਉਤਾਰ ਲਏ। ਹੰਸਰਾਜ ਨੇ 'ਬੈਠੇ ਰਹੋ, ਬੈਠੇ ਰਹੋ' ਦੇ ਅਵਾਜ਼ੇ ਕਸੇ ਤੇ ਕਿਹਾ, "ਕਿਸੇ ਦੀ ਮਾਂ ਮੂਈ ਹੈ ਜੋ ਨਿਹੱਥਿਆਂ ਉਤੇ ਵਾਰ ਕਰੇ। ਅਸੀਂ ਆਪਣੇ ਹੱਕ ਮੰਗਣ ਲਈ ਇਕੱਠੇ ਹੋਏ ਹਾਂ। ਕੋਈ ਬਲਵਾ ਕਰਨ ਲਈ ਥੋੜੇ ਹੀ ਇਕੱਠ ਕੀਤਾ ਹੈ। ਬੈਠੇ ਰਹੋ। ਬੈਠੋ, ਟਿਕ ਕੇ ਬੈਠੇ ਰਹੋ।"

ਲੋਕ ਉੱਠਦੇ ਉੱਠਦੇ ਬਹਿ ਗਏ। ਹੰਸਰਾਜ ਛਾਲ ਮਾਰ ਕੇ ਥੜ੍ਹੇ ਉਤੋਂ

ਉਤਰਿਆ। ਫ਼ੌਜੀਆਂ ਵੱਲ ਵਧਿਆ। ਉਸ ਨੇ ਜੇਬ ਵਿਚੋਂ ਰੁਮਾਲ ਕੱਢ ਕੇ ਚਿੱਟੀ ਝੰਡੀ ਹਿਲਾਈ। ਇਕਦਮ ਗੋਲੀ ਚਲਣੀ ਸ਼ੁਰੂ ਹੋ ਗਈ। ਪਹਿਲਾਂ ਲੋਕਾਂ ਦੇ ਸਿਰਾਂ ਉਤੋਂ ਗੋਲੀਆਂ ਲੰਘੀਆਂ। ਫਿਰ ਗੋਰਖਿਆਂ ਨੇ ਗੋਲੀ ਨੀਵੀਂ ਚਲਾਉਣੀ ਸ਼ੁਰੂ ਕਰ ਦਿਤੀ। ਲੋਕ ਜੀਅ-ਭਿਆਣੇ ਭੱਜ ਉੱਠੇ। ਗੋਰਖੇ ਭੱਜੇ ਜਾਂਦੇ ਲੋਕਾਂ ਨੂੰ ਚੁਣ ਚੁਣ ਕੇ ਗੋਲੀ ਦਾ ਨਿਸ਼ਾਨਾ ਬਣਾਉਂਦੇ ਰਹੇ। ਜਿਸ ਦਰਵਾਜ਼ੇ ਜਿਹੇ ਰਾਹੀਂ ਲੋਕੀਂ ਭੱਜ ਕੇ ਬਾਹਰ ਜਾਣ ਦਾ ਜਤਨ ਕਰ ਰਹੇ ਸਨ, ਉਸ ਵਿਚੋਂ ਲੰਘਦੇ ਲੋਕਾਂ ਉਤੇ ਗੋਰਖਿਆਂ ਨੇ ਗੋਲੀਆਂ ਦੀ ਬੁਛਾੜ ਜਾਰੀ ਰੱਖੀ, ਸੈਂਕੜੇ ਲੋਕਾਂ ਦੀਆਂ ਪਿੱਠਾਂ ਵਿਚ ਗੋਲੀਆਂ ਲੱਗੀਆਂ। ਬਹੁਤ ਲੋਕ ਭੱਜੇ ਭੱਜੇ ਜਾਂਦੇ, ਡਿਗ ਕੇ ਲੋਕਾਂ ਦੇ ਪੈਰਾਂ ਵਿਚ ਕੁਚਲੇ ਗਏ। ਜਿਨ੍ਹਾਂ ਲੋਕਾਂ ਨੇ ਕੰਧਾਂ ਟੱਪ ਕੇ ਨੱਸਣ ਦਾ ਜਤਨ ਕੀਤਾ ਉਹਨਾਂ ਨੂੰ ਕੰਧਾਂ ਉਤੇ ਗੋਲੀਆਂ ਨਾਲ ਭੁੰਨ ਦਿਤਾ ਗਿਆ। ਕੰਧਾਂ ਦੇ ਦੋਹੀਂ ਪਾਸੀਂ ਲੋਥਾਂ ਦੇ ਢੇਰ ਲੱਗ ਗਏ। ਜ਼ਖ਼ਮੀ ਹੋਏ ਲੋਕ, ਲੋਥਾਂ ਦੇ ਢੇਰਾਂ ਉਤੋਂ ਟੱਪ ਕੇ ਕੰਧ ਦੇ ਦੂਜੇ ਪਾਸੇ ਲੋਥਾਂ ਦੇ ਇਕ ਹੋਰ ਢੇਰ ਉਤੇ ਡਿਗ ਰਹੇ ਸਨ। ਕਈ, ਉਨ੍ਹਾਂ ਲੋਥਾਂ ਦੇ ਢੇਰ ਉਤੇ ਡਿਗੇ ਮੁੜ ਨਾ ਉੱਠ ਸਕੇ। ਲੋਥਾਂ ਦਾ ਢੇਰ ਵਧਦਾ ਗਿਆ।

ਬਾਗ ਵਿਚ ਲਹੂ ਦੀਆਂ ਨਦੀਆਂ ਵਹਿ ਤੁਰੀਆਂ। ਜ਼ਖ਼ਮੀਆਂ ਦੇ ਢੇਰ ਲੱਗ ਗਏ। ਜ਼ਖ਼ਮੀਆਂ ਦੀਆਂ ਚੀਕਾਂ ਦੂਰ ਦੂਰ ਤਕ ਪਹੁੰਚ ਰਹੀਆਂ ਸਨ। 'ਪਾਣੀ' 'ਪਾਣੀ' ਦੀਆਂ ਅਵਾਜ਼ਾਂ ਆ ਰਹੀਆਂ ਸਨ।

ਦਸ ਪੰਦਰਾਂ ਮਿੰਟ ਗੋਲੀ ਚਲਦੀ ਰਹੀ। ਅਚਾਨਕ ਗੋਲੀ ਚਲਣੀ ਬੰਦ ਹੋ ਗਈ। ਨਿਹੱਥੇ ਲੋਕਾਂ ਦਾ ਕਤਲੇਆਮ ਕਰ ਕੇ ਗੋਰੇ ਅਫ਼ਸਰ ਗੋਰਖਿਆਂ ਨੂੰ ਨਾਲ ਲੈ ਕੇ ਵਾਪਸ ਮੁੜ ਪਏ। ਸਾਰੇ ਬਾਗ ਤੇ ਉਸ ਦੇ ਆਲੇ ਦੁਆਲੇ ਦੇ ਗਲੀਆਂ ਮੁਹੱਲਿਆਂ ਵਿਚ ਹਾਹਾਕਾਰ ਮਚੀ ਹੋਈ ਸੀ।

## 10

ਜਦ ਗੋਲੀ ਚਲਣੀ ਸ਼ੁਰੂ ਹੋਈ ਊਧੋ, ਜਾਗੋ ਤੇ ਅਸ਼ਰਫ ਖੂਹ ਉਤੇ ਲੋਕਾਂ ਨੂੰ ਪਾਣੀ ਪਿਆਉਣ ਦੀ ਸੇਵਾ ਕਰ ਰਹੇ ਸਨ। ਉਹ ਖੂਹ ਦੀ ਮਣ ਦੇ ਹੇਠਾਂ ਮਣ ਨਾਲ ਲੱਗ ਕੇ ਛਹਿ ਕੇ ਬਹਿ ਗਏ। ਊਧੋ ਦੀ ਟੋਪੀ ਕਿਧਰੇ ਉੱਡ ਗਈ। ਉਹ ਸਹਿਮੇ ਹੋਏ ਕਿੰਨੀ ਦੇਰ ਉਥੇ ਬੈਠੇ ਰਹੇ। ਅਸ਼ਰਫ ਦੀ ਗੁਲੇਲ ਵੀ ਕਿਧਰੇ ਡਿੱਗ ਪਈ ਸ੍ਰੀ ਤੇ ਗੁਲੇਲੇ ਖਿਲਰ-ਪੁਲਰ ਗਏ ਸਨ। ਚੌਹਾਂ ਪਾਸਿਆਂ ਤੋਂ ਹਾਹਾਕਾਰ ਉੱਠ ਰਹੀ ਸੀ। ਉਨ੍ਹਾਂ ਕਈ ਬੰਦੇ ਜ਼ਖ਼ਮੀ ਤੇ ਲਹੂ ਲੁਹਾਣ ਹੋਏ ਬਜ਼ਾਰਾਂ ਤੇ ਗਲੀਆਂ ਵੱਲ ਭੱਜੇ ਜਾਂਦੇ ਵੇਖੇ। ਉਨ੍ਹਾਂ

ਦੇ ਦਿਲ ਦਹਿਲ ਗਏ। ਉਹ ਛਹਿ ਕੇ ਬੈਠੇ ਰਹੇ।

ਜਦ ਉਨ੍ਹਾਂ ਨੂੰ ਪੱਕੀ ਹੋ ਗਈ ਕਿ ਗੋਰੇ ਤੇ ਫ਼ੌਜੀ ਤੁਰ ਗਏ ਹਨ ਤਾਂ ਉਹ ਸਹਿਮੇ ਸਹਿਮੇ ਉੱਠੇ। ਅਸ਼ਰਫ ਨੇ ਕਿਹਾ, "ਉਧੋ! ਮੈਂ ਚਲਿਆਂ।" ਤੇ ਊਧੋ ਦਾ ਉੱਤਰ ਉਡੀਕੇ ਬਿਨਾਂ ਉਹ ਘੰਟਾ ਘਰ ਵੱਲ ਨੱਸ ਉਠਿਆ। ਊਧੋ ਨੇ ਅਸ਼ਰਫ ਦੇ ਸਿਰੋਂ ਢਠੀ ਪੱਗ ਆਪਣੇ ਕਛੀਂ ਮਾਰੀ ਤੇ ਸਿਰੋਂ ਨੰਗਾ ਹੀ ਧੋਬੀਆਂ ਦੇ ਬਜ਼ਾਰ ਵੱਲ ਮੁੜਿਆ ਸੀ ਕਿ ਉਸ ਨੂੰ ਤਾਰੂ ਦਾ ਚੇਤਾ ਆ ਗਿਆ। ਉਸ ਨੇ ਆਪਣੇ ਪਿੱਛੇ ਭੱਜੇ ਆਉਂਦੇ ਜਾਗੋ ਨੂੰ ਕਿਹਾ, "ਜਾਗੋ! ਪਤਾ ਨਹੀਂ ਤਾਰੂ ਦਾ ਕੀ ਬਣਿਐ।" ਉਹ ਜਕੋ ਤਕੇ ਕਰਦੇ ਬਾਗ ਵੱਲ ਮੁੜ ਪਏ। ਉਨ੍ਹਾਂ ਇਕ ਕੰਧ ਦੇ ਦੋਹੀਂ ਪਾਸੀਂ ਲਾਸ਼ਾਂ ਦੇ ਢੇਰ ਲੱਗੇ ਵੇਖੇ। ਜ਼ਖ਼ਮੀ ਪਾਣੀ ਮੰਗ ਰਹੇ ਸਨ। ਉਹ ਡਰਦੇ-ਡਰਦੇ ਕੰਧ ਟੱਪ ਕੇ ਬਾਗ ਵਿਚ ਜਾ ਡਿੱਗੇ। ਲੋਕੀਂ ਲੋਥਾਂ ਸਿੱਧੀਆਂ ਪੁੱਠੀਆਂ ਕਰ ਕੇ ਆਪਣੇ ਰਿਸ਼ਤੇਦਾਰਾਂ ਤੇ ਦੋਸਤਾਂ-ਮਿੱਤਰਾਂ ਦੀ ਭਾਲ ਕਰ ਰਹੇ ਸਨ। ਸਭ ਪਾਸੇ ਲੋਥਾਂ ਹੀ ਲੋਥਾਂ ਤੇ ਜ਼ਖ਼ਮੀ ਹੀ ਜ਼ਖ਼ਮੀ ਵੇਖ ਕੇ ਉਹ ਭੈ-ਭੀਤ ਹੋ ਰਹੇ ਸਨ। ਕਈਆਂ ਦੇ ਸਿਰ ਖੁਲ੍ਹੇ ਸਨ। ਕਈਆਂ ਦੀਆਂ ਛਾਤੀਆਂ ਵਿਚੋਂ ਲਹੂ ਵਗ ਰਿਹਾ ਸੀ। ਕਈਆਂ ਦੇ ਸਰੀਰ ਗੋਲੀਆਂ ਨਾਲ ਛਾਨਣੀ ਹੋਏ ਪਏ ਸਨ। ਕਈਆਂ ਦੀਆਂ ਆਂਦਰਾਂ ਬਾਹਰ ਨਿਕਲ ਆਈਆਂ ਸਨ। ਬੜਾ ਦਰਦਨਾਕ ਨਜ਼ਾਰਾ ਸੀ। ਜ਼ਖ਼ਮੀ ਤੇ ਅੱਧ-ਜੀਂਦੇ ਬੰਦੇ ਇਕ ਭਿਆਨਕ ਕਾਹਲੀ ਵਿਚ ਸਨ ਤਾਂਕਿ ਅੱਠ ਵਜੇ ਦੇ ਕਰਫ਼ੀਊ ਤੋਂ ਪਹਿਲੋਂ ਪਹਿਲੋਂ ਕਿਸੇ ਸੁਰੱਖਿਅਤ ਟਿਕਾਣੇ ਪਹੁੰਚ ਸਕਣ। ਕਈ ਬੱਚਿਆਂ ਦੀਆਂ ਲੋਥਾਂ ਪਈਆਂ ਸਨ। ਇਕ ਬੱਚਾ ਲੋਕਾਂ ਦੇ ਘੇਰੇ ਵਿਚ ਬੈਠਾ ਉੱਚੀ ਉੱਚੀ ਰੋ ਰਿਹਾ ਸੀ। ਉਹ ਸਾਰੇ ਜ਼ੋਰ ਨਾਲ ਚੀਕਾਂ ਮਾਰ ਰਿਹਾ ਸੀ, "ਬਾਪੂ, ਬਾਪੂ।" ਇਕ ਬਜ਼ੁਰਗ ਪਿਠ ਪਰਨੇ ਮਰਿਆ ਪਿਆ ਸੀ। ਤਿੰਨ-ਚਾਰ ਸਾਲਾਂ ਦਾ ਬੱਚਾ ਉਸਦੀ ਛਾਤੀ ਉਤੇ ਮਰਿਆ ਪਿਆ ਸੀ। ਊਧੋ ਨੇ ਬਾਪੂ ਬਾਪੂ ਕਹਿ ਕੇ ਰੋਣ ਵਾਲੇ ਬੱਚੇ ਨੂੰ ਚੁਕਿਆ, ਉਹ ਆਪਣੇ ਪਿਓ ਦੇ ਖ਼ੂਨ ਵਿਚ ਲਥਪਥ ਸੀ। ਊਧੋ ਦੇ ਕਪੜੇ ਖ਼ੂਨ ਨਾਲ ਭਿੱਜ ਗਏ। ਉਸ ਨੇ ਬੱਚੇ ਦੇ ਖ਼ੂਨ ਨਾਲ ਲਥਪਥ ਸਰੀਰ ਨੂੰ ਆਪਣੀ ਪੱਗ ਨਾਲ ਪੂੰਝਿਆ। ਜਾਗੋ, ਤਾਰੂ ਨੂੰ ਲੱਭ ਰਿਹਾ ਸੀ। ਉਹ ਬਾਗ ਦੇ ਇਕ ਨੁੱਕਰ ਤੋਂ ਦੂਜੀ ਨੁੱਕਰ ਤਕ ਗਿਆ ਪਰ ਉਸ ਨੂੰ ਤਾਰੂ ਦਾ ਕੋਈ ਪਤਾ ਨਾ ਲੱਗਾ।

ਲੋਕੀਂ ਲੋਥਾਂ ਲਿਜਾ ਰਹੇ ਸਨ। ਜਿਨ੍ਹਾਂ ਦਾ ਕੋਈ ਵਾਲੀ ਵਾਰਸ ਨਾ ਪਹੁੰਚਿਆ ਉਨ੍ਹਾਂ ਲੋਕਾਂ ਦੀਆਂ ਲਾਸ਼ਾਂ ਸੇਵਾ ਭਾਵ ਵਾਲੇ ਲੋਕ ਚੁੱਕ ਕੇ ਚਾਟੀਵਿੰਡ ਦਰਵਾਜ਼ੇ ਦੇ ਬਾਹਰ ਬਣੇ ਸਿਵਿਆਂ ਤੇ ਕਬਰਸਤਾਨ ਵੱਲ ਲਿਜਾ ਰਹੇ ਸਨ।

ਊਧੋ ਤੇ ਜਾਗੋ, ਬੱਚੇ ਨੂੰ ਵਾਰੀ-ਵਾਰੀ ਕੁੱਛੜ ਚੁਕਦੇ ਡੇਰੇ ਵੱਲ ਤੁਰ ਪਏ। ਬੱਚਾ "ਪਾਣੀ ਪਾਣੀ" ਤੇ "ਬਾਪੂ ਬਾਪੂ" ਕੁਰਲਾ ਰਿਹਾ ਸੀ। ਰਾਹ ਵਿਚ ਉਨ੍ਹਾਂ ਕਈ ਜ਼ਖ਼ਮੀ ਭੱਜੇ ਜਾਂਦੇ ਵੇਖੇ। ਕਈ ਜ਼ਖ਼ਮੀ ਡਿਗਦੇ-ਢਹਿੰਦੇ ਭੱਜੇ ਜਾਂਦੇ ਤੱਕੇ। ਸੈਂਕੜੇ ਲੋਕ ਉਨ੍ਹਾਂ ਦੀ ਸੇਵਾ ਸੰਭਾਲ ਲਈ ਪਹੁੰਚ ਰਹੇ ਸਨ। ਜਦ ਉਹ ਡੇਰੇ ਪਹੁੰਚੇ ਤਾਂ

ਪਤਾ ਲੱਗਾ ਕਿ ਬਾਕੀ ਸਭ ਮੁੰਡੇ ਡੇਰੇ ਵਿਚ ਸਨ, ਪਰ ਤਾਰੂ ਅਜੇ ਤਕ ਨਹੀਂ ਸੀ ਮੁੜਿਆ। ਸੰਤਾਂ ਨੇ ਬੱਚੇ ਨੂੰ ਜੱਫੀ ਵਿਚ ਲੈ ਲਿਆ। ਸਭ ਮੁੰਡੇ ਬੱਚੇ ਦੇ ਆਲੇ ਦੁਆਲੇ ਆ ਇਕੱਠੇ ਹੋਏ। ਉਸ ਥੋੜਾ ਜਿਹਾ ਪਾਣੀ ਪੀਤਾ। ਫਿਰ "ਬਾਪੂ ਬਾਪੂ" ਕਰਦਾ ਸਾਹ ਨਾ ਲਵੇ। ਉਹ ਕਿੰਨੀ ਦੇਰ ਰੋਂਦਾ ਕੁਰਲਾਂਦਾ ਸੰਤਾਂ ਦੀ ਗੋਦ ਵਿਚ ਸੌਂ ਗਿਆ।

ਸੰਤਾਂ ਨੇ ਸਭ ਨੂੰ ਡੇਰਿਓਂ ਬਾਹਰ ਨਾ ਜਾਣ ਦੀ ਪੱਕੀ ਕੀਤੀ। ਪਰ ਜਾਗੋ ਤੇ ਊਧੋ ਬਜ਼ਿਦ ਰਹੇ ਤਾਰੂ ਨੂੰ ਲੱਭਣ ਲਈ। ਉਹ ਨਿਰਵੈਰੀ ਤੇ ਸਰੂਪ ਨੂੰ ਲੈ ਕੇ ਤਾਰੂ ਨੂੰ ਲੱਭਣ ਤੁਰ ਪਏ।

ਹਨੇਰਾ ਪੈ ਚੁਕਾ ਸੀ। ਲੋਕੀਂ ਲਾਲਟੈਨਾਂ ਨਾਲ ਆਪਣੇ ਬੰਦਿਆਂ ਦੀਆਂ ਲਾਸ਼ਾਂ ਦੀ ਪਛਾਣ ਕਰ ਰਹੇ ਸਨ। ਇਕ ਔਰਤ ਆਪਣੇ ਪਤੀ ਦੀ ਲਾਸ਼ ਲੱਭ ਕੇ, ਉਸ ਦੇ ਸਿਰਹਾਣੇ ਬੈਠੀ ਸੀ। ਉਹ ਲਹੂ ਵਿਚ ਭਿੱਜੀ ਹੋਈ ਸੀ। ਉਸ ਦੇ ਆਲੇ ਦੁਆਲੇ ਲਹੂ ਹੀ ਲਹੂ ਸੀ। ਉਸ ਨੇ ਆਪਣੇ ਪਤੀ ਦੀ ਲਾਸ਼ ਨੂੰ ਸੁੱਕੇ ਥਾਂ ਕਰਨ ਦਾ ਜਤਨ ਕੀਤਾ। ਔਰਤ ਨੇ ਇਕ ਸਰਦਾਰ ਦੀ ਸਹਾਇਤਾ ਨਾਲ ਲਾਸ਼ ਨੂੰ ਸੁੱਕੇ ਥਾਂ ਰਖਿਆ।

ਉਹ ਲੋਕਾਂ ਦੀਆਂ ਲਾਲਟੈਨਾਂ ਦੇ ਸਹਾਰੇ ਤਾਰੂ ਦੀ ਖੋਜ ਕਰਨ ਲਗੇ। ਇਕ ਥਾਂ ਉਨ੍ਹਾਂ ਨੂੰ ਤਾਰੂ ਦੀ ਮਸ਼ਕ ਲੱਭ ਪਈ। ਮਸ਼ਕ ਵਿਚ ਦੋ ਗੋਲੀਆਂ ਲੱਗੀਆਂ ਸਨ। ਉਨ੍ਹਾਂ ਮਸ਼ਕ ਵਾਲੀ ਥਾਂ ਦੇ ਆਲੇ ਦੁਆਲੇ ਪਈਆਂ ਲਾਸ਼ਾਂ ਵਿਚੋਂ ਤਾਰੂ ਨੂੰ ਲੱਭਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੂੰ ਤਾਰੂ ਦਾ ਕੋਈ ਖੁਰਾ ਖੋਜ ਨਾ ਲੱਭਾ। ਉਹ ਥੱਕ ਕੇ ਡੇਰੇ ਵੱਲ ਮੁੜ ਪਏ। ਉਹ ਬ੍ਰਹਮ ਬੂਟਾ ਅਖਾੜੇ ਕੋਲੋਂ ਲੰਘ ਰਹੇ ਸਨ ਕਿ ਉਨ੍ਹਾਂ ਇਕ ਜ਼ਖ਼ਮੀ ਨੂੰ ਤੜਫਦਿਆਂ ਵੇਖਿਆ। ਉਸ ਦੀ ਪੱਗ ਉਸ ਤੋਂ ਕੁਝ ਕਦਮ ਪਰੇ ਪਈ ਸੀ। ਉਨ੍ਹਾਂ ਤਾਰੂ ਦੀ ਪੱਗ ਝੱਟ ਪਛਾਣ ਲਈ। ਤਾਰੂ ਦਰਦ ਵਿਚ ਕਰਾਹ ਰਿਹਾ ਸੀ। ਉਸ ਦੀ ਪਿੱਠ ਵਿਚੋਂ ਲਹੂ ਵਗ ਰਿਹਾ ਸੀ। ਉਹ ਕੁਝ ਕਹਿਣ ਦਾ ਜਤਨ ਕਰ ਰਿਹਾ ਸੀ ਪਰ ਕਹਿ ਨਾ ਸਕਿਆ। ਊਧੋ, ਜਾਗੋ, ਸਰੂਪ ਅਤੇ ਨਿਰਵੈਰੀ ਨੇ ਉਸ ਨੂੰ ਚੁਕਿਆ ਤੇ ਡੇਰੇ ਵੱਲ ਲੈ ਤੁਰੇ। ਉਹ ਰਾਹ ਵਿਚ ਬੇਹੋਸ਼ ਹੋ ਗਿਆ। ਜਦ ਉਨ੍ਹਾਂ ਉਸ ਨੂੰ ਡੇਰੇ ਵਿਚ ਜਾ ਕੇ ਲਿਟਾਇਆ ਤਾਂ ਉਹ ਅਖ਼ੀਰਲੇ ਸਾਹਾਂ ਉਤੇ ਸੀ। ਸੰਤ ਤੇ ਸਾਰੇ ਮੁੰਡੇ ਇਕੱਠੇ ਹੋ ਗਏ। ਉਹ ਬਿਨਾਂ ਕੋਈ ਗੱਲ ਕੀਤੇ ਦਮ ਤੋੜ ਗਿਆ। ਸਾਰੇ ਮੁੰਡੇ ਉਸ ਦੀ ਲਾਸ਼ ਦੇ ਦੁਆਲੇ ਉਦਾਸ ਖੜੇ ਸਨ।

ਸਾਰੀ ਰਾਤ ਕੋਈ ਨਾ ਸੁੱਤਾ। ਕਈ ਮੁੰਡੇ ਉਘਲਾਂਦੇ ਰਹੇ ਪਰ ਕਿਸੇ ਨੇ ਵੀ ਬਿਸਤਰੇ ਉਤੇ ਪਿੱਠ ਨਾ ਲਾਈ। ਜੀਊਂਦੇ ਨੌਜਵਾਨਾਂ ਵਿਚ ਕਬਰਸਤਾਨੀ ਚੁੱਪ ਸੀ।

# 11

ਸਾਰੀ ਰਾਤ ਜਲ੍ਹਿਆਂ ਵਾਲੇ ਬਾਗ ਵਿਚ ਤੇ ਆਲੇ ਦੁਆਲੇ ਦੇ ਬਜ਼ਾਰਾਂ ਵਿਚ ਲਾਸ਼ਾਂ ਪਈਆਂ ਰਹੀਆਂ ਤੇ ਜ਼ਖ਼ਮੀ ਕੁਰਲਾਂਦੇ ਰਹੇ। ਕਤਲੇ ਆਮ ਦਾ ਜ਼ਿੰਮੇਵਾਰ ਡਾਇਰ, ਉਸਦਾ ਸਾਥੀ ਬਰਿਗਜ਼ ਤੇ ਡਿਪਟੀ ਕਮਿਸ਼ਨਰ ਇਰਵਿੰਗ ਰਾਤ ਨੂੰ ਸ਼ਹਿਰ ਦਾ ਦੌਰਾ ਕਰ ਕੇ ਲੋਕਾਂ ਵਿਚ ਹੋਰ ਦਹਿਸ਼ਤ ਫੈਲਾਂਦੇ ਰਹੇ। ਗੋਰੀ ਫ਼ੌਜ ਵਿਚ ਵਿਚ, ਟਾਂਵੀਂ ਟਾਂਵੀਂ ਗੋਲੀ ਚਲਾ ਕੇ ਲੋਕਾਂ ਨੂੰ ਹੋਰ ਡਰਾਉਣ ਦਾ ਜਤਨ ਕਰਦੀ ਰਹੀ। ਸਾਰੀ ਰਾਤ ਕੁੱਤੇ ਭੌਂਕਦੇ ਰਹੇ ਤੇ ਰੂੜਾਂ ਕੱਢਦੇ ਰਹੇ।

ਸਵੇਰ ਦੇ ਅੱਠ ਵਜੇ ਲੋਕਾਂ ਝਕਦਿਆਂ-ਝਕਦਿਆਂ ਘਰਾਂ ਦੇ ਬੂਹੇ ਖੋਲ੍ਹੇ। ਬਾਹਰ ਝਾਤੀਆਂ ਮਾਰੀਆਂ,ਦੁਕਾਨਾਂ ਬੰਦ ਸਨ। ਪੱਗਾਂ, ਧੋਤੀਆਂ, ਟੋਪੀਆਂ, ਜੁੱਤੀਆਂ ਤੇ ਕੰਘੇ ਬਜ਼ਾਰਾਂ ਵਿਚ ਰੁਲ ਰਹੇ ਸਨ। ਆਹਲੂਵਾਲੀਏ ਕਟੜੇ ਦੇ ਮਸ਼ਹੂਰ ਹਲਵਾਈਆਂ ਦੀ ਦੁਕਾਨ ਉਤੇ ਦੁੱਧ ਡੁੱਲ੍ਹਾ ਪਿਆ ਸੀ। ਕੜਾਹੀਆਂ ਤੇ ਬਾਟੀਆਂ ਬਾਹਰ ਪਈਆਂ ਸਨ। ਬਾਟੀਆਂ ਤੇ ਕੜਾਹੀਆਂ ਕੁੱਤੇ ਚੱਟ ਰਹੇ ਸਨ। ਬਜ਼ਾਰਾਂ ਵਿਚ ਕੁਤਿਆਂ ਦੀਆਂ ਧਾੜਾਂ ਪਤਾ ਨਹੀਂ ਕਿਥੋਂ ਆ ਗਈਆਂ ਸਨ। ਅਸਮਾਨ ਵਿਚ ਗਿਲਝਾਂ ਉੱਡ ਰਹੀਆਂ ਸਨ।

ਚਾਟੀਵਿੰਡ ਦਰਵਾਜ਼ੇ ਦੇ ਬਾਹਰ ਮਰਘਟ ਵਿਚ ਮੁਰਦਿਆਂ ਦੇ ਢੇਰ ਲੱਗੇ ਹੋਏ ਸਨ। ਉਨ੍ਹਾਂ ਦੇ ਸਸਕਾਰ ਲਈ ਲੋਕੀਂ ਲਕੜੀਆਂ ਇਕੱਠੀਆਂ ਕਰਨ ਲਗੇ। ਉਥੋਂ ਕੁਝ ਹੀ ਦੂਰ ਸਕੱਤਰੀ ਬਾਗ ਤੋਂ ਕੁਝ ਹੱਟਵੀਂ ਖੁਲ੍ਹੀ ਥਾਂ ਉਤੇ ਨਵੀਆਂ ਕਬਰਾਂ ਪੁੱਟੀਆਂ ਜਾ ਰਹੀਆਂ ਸਨ, ਬੇਗੁਨਾਹ ਸ਼ਹੀਦ ਹੋਏ ਮੁਸਲਮਾਨਾਂ ਨੂੰ ਦਫਨਾਉਣ ਲਈ।

ਸਾਰੇ ਸ਼ਹਿਰ ਵਿਚ ਹਾਹਾਕਾਰ ਮਚੀ ਹੋਈ ਸੀ ਪਰ ਰਾਮ ਬਾਗ ਦਰਵਾਜ਼ੇ ਦੇ ਥਾਣੇ ਦੇ ਅਹਾਤੇ ਵਿਚ ਗੋਰੇ ਫ਼ੌਜੀ ਨਸ਼ੇ ਵਿਚ ਚੂਰ ਬਦਮਸਤੀਆਂ ਕਰ ਰਹੇ ਸਨ। ਹਿੰਦੀ ਫ਼ੌਜੀ ਤੇ ਪੁਲਸੀਏ ਚਾਹ ਦੀਆਂ ਬਾਲਟੀਆਂ ਦੇ ਦੁਆਲੇ ਗੇੜੇ ਕੱਢ ਰਹੇ ਸਨ। ਉਨ੍ਹਾਂ ਵਿਚੋਂ ਕੁਝ ਹਿੰਦੀ ਫ਼ੌਜੀ, ਗੋਰਿਆਂ ਦੀਆਂ ਖ਼ਰਮਸਤੀਆਂ ਉਤੇ ਕੁੜ੍ਹ ਰਹੇ ਸਨ, ਪਰ ਬੁਜ਼ਦਿਲੀ ਦੇ ਚੇਲੇ ਹੋਣ ਕਰਕੇ ਦੱਬੇ ਘੁੱਟੇ ਬੈਠੇ ਸਨ।

ਸੰਤ ਤੇ ਯਤੀਮਖਾਨੇ ਦੇ ਮੁੰਡੇ ਸਾਰੀ ਰਾਤ ਤਾਰੂ ਦੀ ਲਾਸ਼ ਦੁਆਲੇ ਬੈਠੇ ਰਹੇ ਸਨ। ਤੜਕਸਾਰ ਉਨ੍ਹਾਂ ਤਾਰੂ ਦੀ ਲਾਸ਼ ਨੂੰ ਇਸ਼ਨਾਨ ਕਰਾਇਆ। ਬਾਕਾਇਦਾ ਅਰਥੀ ਬਣਾਈ। ਸੰਤਾਂ ਨੇ ਅਰਦਾਸਾ ਸੋਧਿਆ। ਤਾਰੂ ਦੀ ਅਰਥੀ ਨੂੰ ਊਧੋ, ਜਾਗੋ, ਮੀਤੂ, ਸਰੂਪ, ਨਿਰਵੈਰੀ ਤੇ ਹੋਰ ਸਾਰੇ ਸਾਥੀ ਵਾਰੀ ਵਾਰੀ ਮੋਢਾ ਦੇ ਰਹੇ ਸਨ। ਕੌਲਸਰ, ਚੌਕ ਬਾਬਾ ਸਾਹਿਬ, ਚੌਕ ਲਛਮਣਸਰ ਲੰਘਦੇ ਉਹ ਅਰਥੀ ਨੂੰ ਚਾਟੀਵਿੰਡ ਦਰਵਾਜ਼ੇ ਵੱਲ ਲਿਜਾ ਰਹੇ ਸਨ। ਸਭ ਲੋਕ ਤਾਰੂ ਸਿੰਘ ਦੀ ਸ਼ਹੀਦੀ ਤੇ ਉਸਦੀ ਪਾਣੀ ਵਾਲੀ ਮਸ਼ਕ ਦੀਆਂ ਗੱਲਾਂ ਕਰ ਰਹੇ ਸਨ। ਮੁੰਡਿਆਂ ਦੇ ਪਾਣੀ ਦੀ ਸੇਵਾ ਕਰਨ ਦਾ ਚਰਚਾ ਹੋ ਰਿਹਾ ਸੀ। ਉਨ੍ਹਾਂ ਦੀਆਂ ਬਸੰਤੀ ਪੱਗਾਂ ਨੂੰ ਵੇਖ ਕੇ ਲੋਕ ਉਨ੍ਹਾਂ ਉਤੇ ਹੋਰ ਵੀ

ਤਰਸ ਖਾ ਰਹੇ ਸਨ। ਬਜ਼ਾਰ ਵਿਚਲੇ ਲੋਕਾਂ ਨੇ ਤਾਰੂ ਸਿੰਘ ਦੀ ਅਰਥੀ ਨੂੰ ਮੋਢੇ ਦੇਣੇ ਸ਼ੁਰੂ ਕਰ ਦਿਤੇ। ਤਾਰੂ ਸਿੰਘ ਦੀ ਅਰਥੀ ਨਾਲ ਹੁਣ ਸੈਂਕੜੇ ਲੋਕ ਤੁਰ ਰਹੇ ਸਨ। ਇਕ ਜਲੂਸ ਨਿਕਲ ਤੁਰਿਆ ਸੀ। ਉਸ ਵੇਲੇ ਨਾ ਉਥੇ ਗੋਰੇ ਸਨ ਤੇ ਨਾ ਹਿੰਦੀ ਪੁਲਸੀਏ, ਨਾ ਫ਼ੌਜੀ।

ਢੇਰਾਂ ਦੇ ਢੇਰ ਲਾਸ਼ਾਂ ਦੇ ਸਸਕਾਰ ਕੀਤੇ ਜਾ ਰਹੇ ਸਨ। ਲੱਕੜਾਂ ਚਿਣ ਕੇ ਜਦ ਤਾਰੂ ਸਿੰਘ ਦੀ ਦੇਹ ਉਤੇ ਲੱਕੜਾਂ ਚਿਣੀਆਂ ਜਾਣ ਲੱਗੀਆਂ ਤਾਂ ਊਧੋ ਢਾਹ ਮਾਰ ਕੇ ਰੋ ਪਿਆ। ਉਸ ਦੇ ਨਾਲ ਹੀ ਉਸ ਦੇ ਸਾਰੇ ਸਾਥੀਆਂ ਦਾ ਰੋਣ ਨਿਕਲ ਗਿਆ। ਸੰਤਾਂ ਨੇ ਉਨ੍ਹਾਂ ਨੂੰ ਰੋ ਲੈਣ ਦਿਤਾ। ਉਸ ਦੇ ਸਸਕਾਰ ਲਈ ਸੰਤਾਂ ਅਰਦਾਸਾ ਸੋਧਿਆ। ਊਧੋ, ਜਾਗੋ ਤੇ ਹੋਰ ਸਭ ਮੁੰਡਿਆਂ ਨੇ ਵਾਰੀ ਵਾਰੀ ਲਾਂਬੂ ਲਾਏ।

ਜਦ ਉਹ ਮੁੜਨ ਲੱਗੇ ਤਾਂ ਊਧੋ ਫਿਰ ਫਿਸ ਪਿਆ। ਸੰਤਾਂ ਨੇ ਉਸ ਨੂੰ ਬਗਲ ਵਿਚ ਲੈਂਦਿਆਂ ਕਿਹਾ, "ਪੁਤ ਸਹਾਰਾ ਕਰ। ਇਹ ਸ਼ਹੀਦੀਆਂ ਅਜਾਈਂ ਨਹੀਂ ਜਾਣੀਆਂ।"

ਸੰਤ ਬੱਚੇ ਨੂੰ ਗੁਆਂਢਣ ਮਾਈ ਦੇ ਹਵਾਲੇ ਕਰ ਗਏ ਸਨ। ਉਸੇ ਮਾਈ ਤੋਂ ਉਨ੍ਹਾਂ ਦੇ ਇਕ ਬੱਚੇ ਦੇ ਕਪੜੇ ਮੰਗ ਕੇ, ਉਸ ਦੇ ਕਪੜੇ ਬਦਲੇ ਸਨ। ਜਦ ਉਹ ਡੇਰੇ ਮੁੜੇ ਤਾਂ ਬੱਚਾ ਸਾਰੇ ਜ਼ੋਰ ਨਾਲ ਡਡਿਆ ਰਿਹਾ ਸੀ। ਸੰਤਾਂ ਨੇ ਉਸ ਨੂੰ ਆਪਣੀ ਗੋਦ ਵਿਚ ਲਿਆ। ਉਹ ਝਟ ਚੁੱਪ ਕਰ ਗਿਆ। ਸੰਤ ਉਸ ਨੂੰ ਦਿਲਾਸਾ ਦੇਣ ਲੱਗ ਪਏ। ਉਸ ਨੂੰ ਦੁੱਧ ਦਾ ਗਲਾਸ ਪਿਲਾਇਆ। ਦੁੱਧ ਪੀਂਦਾ ਪੀਂਦਾ ਉਹ ਉਛਲ ਕੇ ਊਧੋ ਵੱਲ ਲਪਕਿਆ। ਊਧੋ ਨੇ ਉਸ ਨੂੰ ਆਪਣੀਆਂ ਬਾਹਾਂ ਵਿਚ ਘੁੱਟ ਲਿਆ। ਜਾਗੋ ਨੇ ਪਿੱਛੇ ਹੋ ਕੇ ਕੁਤਕਤਾਰੀਆਂ ਕੱਢੀਆਂ। ਬਾਲ ਖਿੜ-ਖਿੜ ਕਰ ਕੇ ਹੱਸਣ ਲੱਗ ਪਿਆ। ਡੇਰੇ ਦਾ ਮਾਹੌਲ ਬਦਲਣਾ ਸ਼ੁਰੂ ਹੋ ਗਿਆ। ਕੁਝ ਦੇਰ ਬਾਦ ਸੰਤ ਬੱਚੇ ਨੂੰ ਚੁੱਕ ਕੇ ਦਰਬਾਰ ਸਾਹਿਬ ਵੱਲ ਲੈ ਤੁਰੇ। ਬੱਚਾ ਸੰਤਾਂ ਦੇ ਮੋਢੇ ਉਤੇ ਚੜ੍ਹਨ ਲਈ ਜ਼ਿਦ ਕਰਨ ਲੱਗਾ। ਉਨ੍ਹਾਂ ਉਸ ਨੂੰ ਆਪਣੇ ਸੱਜੇ ਕੰਧਾੜੇ ਚੁੱਕ ਲਿਆ।

ਊਧੋ ਦਾ ਧਿਆਨ ਇਕ ਚਾਦਰ ਵੱਲ ਜਾ ਪਿਆ ਜਿਸ ਉਤੇ ਅਜੇ ਵੀ ਤਾਰੂ ਸਿੰਘ ਦਾ ਲਹੂ ਸਜਰਾ ਜਾਪ ਰਿਹਾ ਸੀ। ਉਹ ਕਿੰਨੀ ਦੇਰ ਉਸ ਚਾਦਰ ਵੱਲ ਟਿਕਟਿਕੀ ਲਾ ਕੇ ਵੇਖਦਾ ਰਿਹਾ।

ਫਿਰ ਊਧੋ ਤੇ ਜਾਗੋ ਹੌਲੀ ਜਿਹੀ ਬਾਹਰ ਨਿਕਲ ਤੁਰੇ। ਉਹ ਗੁਆਚੇ ਗੁਆਚੇ ਤੁਰੇ ਗਏ। ਮਾੜੀ ਮੋਟੀ ਆਪਸ ਵਿਚ ਗੱਲ ਕਰਦੇ ਤੇ ਫਿਰ ਚੁੱਪ ਹੋ ਜਾਂਦੇ। ਉਨ੍ਹਾਂ ਨੂੰ ਨਾ ਭੁੱਖ ਲੱਗੀ ਨਾ ਤੇਹ। ਉਹ ਬੇਮੰਜ਼ਿਲ ਤੁਰੇ ਗਏ। ਮੋਨੀ ਦੇ ਚੌਕ ਵਿਚ ਤੇਲ ਵਾਲੇ ਚੌਧਰੀਆਂ ਦੀ ਹੱਟੀ ਅੱਗੇ ਜਾ ਖਲੋਤੇ। ਫਿਰ ਉਨ੍ਹਾਂ ਚਾਟੀਵਿੰਡ ਦਰਵਾਜ਼ੇ ਵੱਲ ਮੂੰਹ ਕਰ ਲਿਆ। ਉਹ ਸਿਵਿਆਂ ਵਿਚ ਪਹੁੰਚ ਕੇ ਕਿੰਨੀ ਦੇਰ ਜਲ੍ਹਿਆਂ ਵਾਲੇ ਬਾਗ ਦੇ ਸ਼ਹੀਦਾਂ ਦੀ ਸੁਲਘਦੀ ਰਾਖ ਵੱਲ ਤੱਕਦੇ ਰਹੇ। ਊਧੋ ਨੇ ਰਾਖ ਦੇ ਢੇਰ ਵੱਲ ਸਿਰ ਨਿਵਾਇਆ। ਜਾਗੋ ਨੇ ਵੀ ਉਸੇ ਤਰ੍ਹਾਂ ਕੀਤਾ, ਊਧੋ ਮੁੜ ਪਿਆ। ਜਾਗੋ ਉਸ ਦੇ

ਪਿੱਛੇ ਹੋ ਤੁਰਿਆ।

ਜਦ ਉਹ ਡੇਰੇ ਪਹੁੰਚੇ ਤਾਂ ਸੰਤ ਉਹਨਾਂ ਨੂੰ ਪੌੜੀਆਂ ਵਿਚ ਮਿਲ ਪਏ। ਜਾਗੋ ਨੇ ਪੁੱਛਿਆ, "ਸੰਤ ਜੀ, ਬੱਚੇ ਦਾ ਕੀ ਹਾਲ ਐ।"

"ਭਾਈ, ਗੁਰੂ ਭਲੀ ਕਰੇ। ਮੈਂ ਬੱਚੇ ਨੂੰ ਕੰਧਾੜੇ ਚੁਕਿਆ ਹੋਇਆ ਸੀ। ਚਾਣਚਕ ਉਹਦੇ ਪਿੰਡ ਦੀਆਂ ਕੁਝ ਮਾਈਆਂ ਮਿਲ ਪਈਆਂ। ਉਹਨਾਂ ਬੱਚੇ ਨੂੰ ਪਛਾਣ ਲਿਆ। ਝਟ ਹੀ ਪਿਛੋਂ ਉਹ ਉਸ ਦੀ ਮਾਂ ਨੂੰ ਵੀ ਲੱਭ ਲਿਆਈਆਂ। ਮੁੰਡਾ ਮਾਂ ਨੂੰ ਵੇਖ ਕੇ ਝੱਟ ਉਸ ਨਾਲ ਜਾ ਚੰਬੜਿਆ ਤੇ ਫਿਰ 'ਬਾਪੂ, ਬਾਪੂ' ਡਡਿਆਉਣ ਲੱਗਾ। ਮਾਂ ਦਾ ਵੀ ਰੋਣ ਨਾ ਠਲ੍ਹਿਆ ਜਾਏ। ਉਹਨੂੰ ਆਪਣੇ ਪਤੀ ਦੀ ਸ਼ਹੀਦੀ ਬਾਰੇ ਪਤਾ ਲੱਗ ਚੁੱਕਾ ਸੀ ਉਨ੍ਹਾਂ ਦੇ ਆੜ੍ਹਤੀਆਂ ਕੋਲੋਂ, ਪਰ ਉਸ ਦੀ ਲਾਸ਼ ਨਹੀਂ ਸੀ ਲੱਭੀ। ਜਾਪਦਾ ਐ ਸੇਵਾ ਸੰਮਤੀ ਵਾਲਿਆਂ ਨੇ ਸਸਕਾਰ ਕਰ ਦਿਤਾ ਹੋਵੇਗਾ। ਬੱਚੇ ਦੇ ਬਾਬੇ ਦਾ ਅਜੇ ਤਕ ਉਹਨਾਂ ਨੂੰ ਕੋਈ ਪਤਾ ਨਹੀਂ ਲੱਗਾ। ਦੱਸਦੀ ਸੀ ਉਹ ਇਕ ਘੋੜੀ ਖ਼ਰੀਦਣ ਆਇਆ ਸੀ। ਹੋ ਸਕਦੈ ਰੌਲੇ-ਰੱਪੇ ਤੋਂ ਪਹਿਲੋਂ ਹੀ ਪਿੰਡ ਮੁੜ ਗਿਆ ਹੋਵੇ।"

ਫਿਰ ਸੰਤਾਂ ਨੇ ਕੁਝ ਰੁਕ ਕੇ ਕਿਹਾ, "ਠੰਢ-ਠੰਢੋਰਾ ਹੋ ਲੈਣ ਦਿਓ। ਮੈਂ ਆਪ ਉਹਨਾਂ ਦੇ ਘਰ ਜਾ ਕੇ ਆਊਂ। ਸਭ ਪਤਾ ਲੈ ਕੇ ਆਊਂ। ਵੱਡੀ ਇਬਣ ਦੇ ਰਹਿਣ ਵਾਲੇ ਐ। ਮਸਾਂ ਤਿੰਨ ਕੋਹ ਪੈਂਡਾ ਹੋਊ।"

ਫਿਰ ਸੰਤਾਂ ਨੇ ਊਧੋ ਤੇ ਜਾਗੋ ਦੇ ਚਿਹਰਿਆਂ ਦੇ ਪਰਭਾਵ ਪੜ੍ਹਦਿਆਂ ਕਿਹਾ, "ਉਹ ਸਾਡੇ ਡੇਰੇ ਦਾ ਟਿਕਾਣਾ ਜਾਣਦੇ ਐ। ਜੇ ਠੰਢ-ਠੰਢੋਰਾ ਨਾ ਹੋਇਆ ਤਾਂ ਸ਼ੈਂਤ ਉਹ ਰਾਤ ਸਾਡੇ ਡੇਰੇ ਹੀ ਆ ਰਹਿਣ।"

ਊਧੋ ਨੂੰ ਇਉਂ ਜਾਪਿਆ ਕਿ ਜਿਵੇਂ ਉਸ ਦਾ ਕੁਝ ਗੁਆਚ ਗਿਆ ਹੋਵੇ। ਉਹ ਡੌਰ-ਭੌਰਾ ਹੋ ਕੇ ਸੰਤਾਂ ਦੀਆਂ ਗੱਲਾਂ ਸੁਣਦਾ ਰਿਹਾ।

## 12

"ਸੰਤ ਜੀ! ਅੱਜ ਤੜਕੇ ਹੀ ਦੋ ਗੋਰੇ ਤੇ ਚਾਰ ਪੰਜ ਗੋਰਖੇ, ਰਫ਼ਲਾਂ ਲਈ ਮੇਰੀ ਦੁਕਾਨ ਦਾ ਬੂਹਾ ਭੰਨਣ ਲੱਗ ਪਏ। ਮੈਂ ਘਬਰਾਇਆ ਹੋਇਆ ਪੌੜੀਓਂ ਉਤਰਿਆ। ਸ਼ਾਹਣੀ ਰੋਕਦੀ ਰਹੀ ਪਰ ਮੈਂ ਹੇਠਾਂ ਉਤਰ ਹੀ ਗਿਆ। ਇਕ ਗੋਰਾ ਮੈਨੂੰ ਉਰਦੂ ਵਿਚ ਕਹਿਣ ਲੱਗਾ, 'ਟੁਮ ਡੁਕਾਨ ਖੋਲ੍ਹੇਗਾ, ਨਹੀਂ ਖੋਲ੍ਹੇਗਾ ਤੋ ਹਮ ਟੁਮਾਰਾ ਡੁਕਾਨ ਖੋਲ੍ਹੇਗਾ।' ਮੈਂ ਜੰਦਰਾ ਖੋਲਣ ਲੱਗਾ। ਫਿਰ ਉਸ ਗੋਰੇ ਨੇ ਮੈਨੂੰ ਧੱਕਾ ਦੇ ਕੇ ਥੜ੍ਹਿਓਂ ਹੇਠਾਂ ਸੁੱਟ ਦਿਤਾ। ਫਿਰ ਉਨ੍ਹਾਂ ਮੇਰੇ ਵਾਲਾ ਸਲੂਕ ਕਈ ਦੁਕਾਨਦਾਰਾਂ ਦਾ

ਕੀਤਾ। ਜਦ ਅਸੀਂ ਅਠ-ਦਸ ਵਪਾਰੀ ਹੋ ਗਏ ਤਾਂ ਉਹਨਾਂ ਸਾਨੂੰ ਰਫ਼ਲਾਂ ਦੀਆਂ ਬੱਟਾਂ ਮਾਰ ਕੇ ਅੱਗੇ ਲਾ ਲਿਆ। ਉਹ ਹੋਰ ਬੂਹੇ ਭੰਨਣ ਲੱਗ ਪਏ। ਸਾਨੂੰ ਇਕ ਗੋਰਖਾ ਅੱਗੇ ਲਾ ਕੇ ਕੋਤਵਾਲੀ ਲੈ ਪਹੁੰਚਿਆ ਉਥੇ ਅੱਗੇ ਕਈ ਸਾਡੇ ਜਾਣੂੰ-ਪਛਾਣੂੰ ਵਪਾਰੀ ਉਨ੍ਹਾਂ ਭੁੰਜੇ ਬਿਠਾਏ ਹੋਏ ਸਨ। ਅਸੀਂ ਵੀ ਉਨ੍ਹਾਂ ਨਾਲ ਭੁੰਜੇ ਬਹਿ ਗਏ। ਇਸ ਤਰ੍ਹਾਂ ਵਪਾਰੀਆਂ ਦੀਆਂ ਕਈ ਟੋਲੀਆਂ ਆਉਂਦੀਆਂ ਰਹੀਆਂ। ਅਸੀਂ ਤਿੰਨ-ਚਾਰ ਸੌ ਦੀ ਗਿਣਤੀ ਵਿਚ ਹੋ ਗਏ ਹੋਵਾਂਗੇ।

"ਡਿਪਟੀ ਕਮਿਸ਼ਨਰ ਨੇ ਬੜੇ ਰੋਹਬ ਨਾਲ ਕੁਰਸੀ ਤੋਂ ਉਠਦਿਆਂ ਕਿਹਾ, 'ਕਮਿਸ਼ਨਰ ਸਾਹਿਬ ਤੁਹਾਨੂੰ ਹੁਕਮ ਦੇਣਗੇ'। ਉਹ ਉਠਦੇ ਹੀ ਕਹਿਣ ਲੱਗਾ, 'ਤੁਸੀਂ ਅਮਨ ਚਾਹੁੰਦੇ ਹੋ ਜਾਂ ਲੜਾਈ ? ਅਸੀਂ ਹਰ ਤਰ੍ਹਾਂ ਤਿਆਰ ਹਾਂ। ਸਰਕਾਰ ਨੇ ਜਰਮਨੀ ਨੂੰ ਜਿਤ ਲਿਆ ਹੈ ! ਜਨਰਲ ਸਾਹਿਬ ਅੱਜ ਹੁਕਮ ਦੇਣਗੇ। ਸਾਰੇ ਸ਼ਹਿਰ ਉਤੇ ਹੁਣ ਜਨਰਲ ਸਾਹਿਬ ਦਾ ਹੁਕਮ ਚਲਦਾ ਹੈ। ਮੈਂ ਕੁਝ ਨਹੀਂ ਕਰ ਸਕਦਾ। ਤੁਹਾਨੂੰ ਜਨਰਲ ਸਾਹਿਬ ਦਾ ਹੁਕਮ ਮੰਨਣਾ ਹੀ ਪਵੇਗਾ।'

"ਏਨੀ ਦੇਰ ਨੂੰ ਹਿੰਦੁਸਤਾਨੀ ਫ਼ੌਜੀਆਂ ਦੀ ਇਕ ਧਾੜ ਚਾਲੀ ਪੰਜਾਹ ਹੋਰ ਹਿੰਦੂ, ਸਿੱਖ, ਮੁਸਲਮਾਨ ਵਪਾਰੀਆਂ ਨੂੰ ਧੱਕ ਕੇ ਲੈ ਆਈ। ਉਹਨਾਂ ਨੂੰ ਵੀ ਭੁੰਜੇ ਬਹਿਣ ਦਾ ਹੁਕਮ ਹੋਇਆ।"

ਸੰਤ, ਸੇਠ ਮੂਲ ਚੰਦ ਦੀਆਂ ਗੱਲਾਂ ਧਿਆਨ ਨਾਲ ਸੁਣ ਰਹੇ ਸਨ। ਊਧੋ ਤੇ ਜਾਗੋ ਹੌਲੀ ਜਿਹੀ ਉਹਨਾਂ ਕੋਲ ਆ ਬੈਠੇ ਸਨ। ਸੇਠ ਨੇ ਉਹਨਾਂ ਵੱਲ ਇਕ ਝਾਤੀ ਮਾਰੀ ਤੇ ਫਿਰ ਆਪਣੀ ਗੱਲ ਕਰਨ ਲੱਗ ਪਿਆ।

"ਫਿਰ ਉਹ ਬੁੱਚੜ ਡਾਇਰ ਉਠਿਆ। ਮੁੱਛਾਂ ਮਰੋੜਦਾ ਕਹਿਣ ਲੱਗਾ, 'ਤੁਸੀਂ ਜਾਣਦੇ ਹੋ ਕਿ ਮੈਂ ਇਕ ਫ਼ੌਜੀ ਹਾਂ। ਤੁਸੀਂ ਅਮਨ ਚਾਹੁੰਦੇ ਹੋ ਜਾਂ ਲੜਾਈ ? ਜੇ ਤੁਸੀਂ ਲੜਨਾ ਚਾਹੁੰਦੇ ਹੋ ਤਾਂ ਸਰਕਾਰ ਲੜਨ ਨੂੰ ਤਿਆਰ ਹੈ। ਜੇ ਤੁਸੀਂ ਅਮਨ ਚਾਹੁੰਦੇ ਹੋ ਤਾਂ ਮੇਰਾ ਹੁਕਮ ਮੰਨੋ। ਸਾਰੀਆਂ ਦੁਕਾਨਾਂ ਖੋਲ੍ਹ ਦਿਓ, ਨਹੀਂ ਤਾਂ ਮੈਂ ਗੋਲੀ ਚਲਾਵਾਂਗਾ। ਮੇਰੇ ਵਾਸਤੇ ਫਰਾਂਸ ਦਾ ਮੈਦਾਨੇ-ਜੰਗ ਤੇ ਅੰਮ੍ਰਿਤਸਰ ਦੋਵੇਂ ਇਕੋ ਜਿਹੇ ਹਨ। ਮੈਂ ਫ਼ੌਜੀ ਹਾਂ, ਮੈਂ ਸਿੱਧਾ ਤੁਰਨ ਵਾਲਾ ਆਦਮੀ ਹਾਂ। ਸੱਜੇ ਖੱਬੇ ਨਹੀਂ ਮੁੜਦਾ। ਬੋਲੋ ਜੇ ਤੁਸੀਂ ਲੜਾਈ ਚਾਹੁੰਦੇ ਹੋ ਤਾਂ ? ਜੇ ਤੁਸੀਂ ਅਮਨ ਚਾਹੁੰਦੇ ਹੋ ਤਾਂ ਮੇਰਾ ਹੁਕਮ ਹੈ ਕਿ ਸਭ ਦੁਕਾਨਾਂ ਖੋਲ੍ਹ ਦਿਓ। ਤੁਸੀਂ ਸਰਕਾਰ ਦੇ ਖ਼ਿਲਾਫ਼ ਗੱਲਾਂ ਕਰਦੇ ਹੋ। ਜਰਮਨੀ ਤੇ ਬੰਗਾਲ ਵਿਚ ਪੜ੍ਹੇ ਹੋਏ ਹਿੰਦੁਸਤਾਨੀ ਵਿਗਾੜ ਪੈਦਾ ਕਰ ਰਹੇ ਹਨ। ਮੈਂ ਸਭ ਨੂੰ ਜੜ੍ਹੋਂ ਪੁੱਟ ਕੇ ਰੱਖ ਦਿਆਂਗਾ। ਮੈਂ ਫ਼ੌਜ ਵਿਚ ਤੀਹ ਸਾਲ ਕੰਮ ਕੀਤਾ ਹੈ। ਮੈਂ ਹਿੰਦੂ ਤੇ ਸਿੱਖ ਫ਼ੌਜੀਆਂ ਨੂੰ ਚੰਗੀ ਤਰ੍ਹਾਂ ਜਾਣਦਾਂ। ਤੁਹਾਨੂੰ ਅਮਨ ਰੱਖਣਾ ਹੋਵੇਗਾ, ਨਹੀਂ ਤਾਂ ਮੈਂ ਧੱਕੇ ਨਾਲ, ਰਫ਼ਲਾਂ ਦੇ ਜ਼ੋਰ ਨਾਲ ਦੁਕਾਨਾਂ ਖੁਲ੍ਹਾਵਾਂਗਾ। ਤੁਹਾਨੂੰ ਮੈਨੂੰ ਬਦਮਾਸ਼ਾਂ ਦੇ ਨਾਮ ਦੱਸਣੇ ਪੈਣਗੇ। ਮੈਂ ਉਹਨਾਂ ਨੂੰ ਗੋਲੀ

ਦਾ ਨਿਸ਼ਾਨਾ ਬਣਾ ਦਿਆਂਗਾ। ਮੇਰਾ ਹੁਕਮ ਮੰਨੋ ਤੇ ਦੁਕਾਨਾਂ ਖੋਲ੍ਹ ਦਿਓ। ਬੋਲੋ ਜੇ ਤੁਸੀਂ ਲੜਾਈ ਚਾਹੁੰਦੇ ਹੋ ਤਾਂ।' "

"ਤੇ ਲੋਕ ਅੱਗੋਂ ਚੁੱਪ ਕਰ ਕੇ ਸੁਣਦੇ ਰਹੇ ?" ਸੰਤਾਂ ਪੁੱਛਿਆ।

"ਮਹਾਂਪੁਰਸ਼ੋ ! ਵਪਾਰੀਆਂ ਨੇ ਕੀ ਬੋਲਣਾ ਸੀ। ਸਭ ਦੇ ਮੂੰਹ ਵਿਚ ਘੁੰਗਣੀਆਂ ਸਨ। ਸਭ ਦੇ ਦਿਲ ਦਹਿਲੇ ਹੋਏ ਹਨ, ਜਲ੍ਹਿਆਂ ਵਾਲੇ ਬਾਗ ਦੇ ਸਾਕੇ ਵਾਲੇ ਦਿਨ ਤੋਂ।"

"ਚੰਗਾ, ਫੇਰ ਕੀ ਹੋਇਆ ?"

"ਫੇਰ ਡਿਪਟੀ ਆਪ ਉਠ ਖਲੋਤਾ ਤੇ ਕਹਿਣ ਲੱਗਾ, 'ਤੁਸੀਂ ਜਨਰਲ ਸਾਹਿਬ ਦਾ ਹੁਕਮ ਸੁਣ ਲਿਐ। ਸਾਰੇ ਸ਼ਹਿਰ ਦਾ ਮਾਲਕ ਜਨਰਲ ਸਾਹਿਬ ਹੈ। ਜਨਰਲ ਸਾਹਿਬ ਦਾ ਹੁਕਮ ਹੈ ਦੁਕਾਨਾਂ ਖੋਲ੍ਹਣ ਦਾ। ਚੰਗੀ ਗੱਲ ਹੈ ਕਿ ਤੁਸੀਂ ਜਨਰਲ ਸਾਹਿਬ ਦਾ ਹੁਕਮ ਮੰਨੋ। ਜੇ ਕਿਸੇ ਨੂੰ ਕੋਈ ਤਕਲੀਫ਼ ਹੈ ਤਾਂ ਦਸੋ ਮੈਂ ਸੁਣਾਂਗਾ। ਤੁਸੀਂ ਅੰਗਰੇਜ਼ਾਂ ਨੂੰ ਮਾਰ ਕੇ ਬਹੁਤ ਬੁਰਾ ਕੀਤਾ ਹੈ। ਉਹਨਾਂ ਦਾ ਬਦਲਾ ਤੁਹਾਡੇ ਤੇ ਤੁਹਾਡੇ ਬੱਚਿਆਂ ਤੋਂ ਲਿਆ ਜਾਏਗਾ। ਤੁਸੀਂ ਇਕਦਮ ਦੁਕਾਨਾਂ ਖੋਲ੍ਹ ਦਿਓ। ਸਰਕਾਰ ਬਹੁਤ ਗੁੱਸੇ ਹੈ, ਤੁਸੀਂ ਸਰਕਾਰ ਦਾ ਮੁਕਾਬਲਾ ਨਹੀਂ ਕਰ ਸਕਦੇ। ਮੈਂ ਉਸ ਨੂੰ ਸਖ਼ਤ ਸਜ਼ਾ ਦਿਆਂਗਾ ਜੋ ਸਰਕਾਰ ਦੇ ਖ਼ਿਲਾਫ਼ ਕੋਈ ਗੱਲ ਕਰੇਗਾ।' "

ਸੰਤ ਮੁਸਕਰਾ ਪਏ। ਉਹਨਾਂ ਦੇ ਮੁਸਕਰਾਉਣ ਤੇ ਮੂਲ ਚੰਦ ਨੂੰ ਹੈਰਾਨੀ ਹੋਈ। ਉਸ ਨੇ ਪੁੱਛਿਆ, "ਸੰਤ ਜੀ! ਹੱਸਣ ਵਾਲੀ ਕਿਹੜੀ ਗੱਲ ਹੈ ?"

"ਮੂਲ ਚੰਦਾ, ਗੋਲੀਆਂ ਮਾਰ ਕੇ ਮਾਰ ਈ ਸਕਦੈ ਐ। ਇਸ ਤੋਂ ਹੋਰ ਗਹਾਂ ਕੀ ਕਰ ਲੈਣਗੇ। ਲੋੜ ਐ ਤਲੀ ਤੇ ਸਿਰ ਰੱਖ ਕੇ ਤੇ ਖੱਫਣ ਬੰਨ੍ਹ ਕੇ ਤੁਰਨ ਵਾਲੇ ਜਵਾਨਾਂ ਦੀ। ਤੂੰ ਤੇ ਮੈਂ ਢਿੱਡ ਵਧਾ ਕੇ ਬੁਢੇ ਹੋ ਗਏ ਆਂ।"

ਮੂਲ ਚੰਦ ਸੰਤਾਂ ਦੀ ਗੱਲ ਸੁਣ ਕੇ ਚੁੱਪ ਹੋ ਗਿਆ। ਉਸਨੂੰ ਅਗੋਂ ਕਹਿਣ ਲਈ ਕੁਝ ਨਾ ਸੁਝਿਆ।

"ਕਾਫ਼ੀ ਰਾਤ ਹੋ ਗਈ ਐ। ਤੁਸੀਂ ਪੁਤ ਸੌਂਦੇ ਕਿਉਂ ਨਹੀਂ ?"

"ਸਾਨੂੰ ਨੀਂਦ ਨਹੀਂ ਆਉਂਦੀ ਸੰਤ ਜੀ।" ਜਾਗੋ ਨੇ ਉੱਤਰ ਦਿਤਾ।

"ਮੂਲ ਚੰਦਾ, ਤੂੰ ਵੀ ਇਥੇ ਹੀ ਸੌਂ ਰਹੋ। ਹੁਣ ਕਿਥੇ ਕੋਠੇ ਕੰਧਾਂ ਟਪਦਾ ਫਿਰੇਂਗਾ।"

"ਮੈਂ ਸੋਚਿਆ ਨਾਲੇ ਮੱਥਾ ਟੇਕ ਆਵਾਂ ਨਾਲੇ ਸੰਤਾਂ ਨੂੰ ਆਪ ਬੀਤੀ ਦੱਸ ਜਾਵਾਂ।"

"ਚੰਗਾ ਕੀਤਾ ਈ। ਤੇਰੀ ਗੱਲ ਸੁਣ ਕੇ ਇਹਨਾਂ ਜਵਾਨਾਂ ਨੂੰ ਵੀ ਕੋਈ ਪਾਹ ਲੱਗੂ।"

"ਸੰਤ ਜੀ ! ਅਸੀਂ ਸਭ ਸਮਝਦੇ ਆਂ। ਸਾਨੂੰ ਨਿਆਣੇ ਨਾ ਸਮਝੋ। ਸਵੇਰ ਤੋਂ

ਈ ਅਸੀਂ ਗਤਕਾ ਸਿਖਣਾ ਸ਼ੁਰੂ ਕਰ ਦੇਣੈ।"

ਜਾਗੋ ਦੀ ਗੱਲ ਸੁਣ ਕੇ ਸੰਤ ਫਿਰ ਮੁਸਕਰਾ ਪਏ। ਊਧੋ ਦਾ ਚਿਹਰਾ ਬੜਾ ਗੰਭੀਰ ਸੀ।

## 13

"ਊਧੋ ਤੇ ਜਾਗੋ ਕਿਥੇ ਗਏ ਐ ?"

"ਉਹ ਸਵੇਰ ਦੇ ਗਏ ਐ। ਅਜੇ ਤਕ ਨਹੀਂ ਮੁੜੇ।"

"ਕਿਥੇ ਗਏ ਐ ?"

"ਪਤਾ ਨਹੀਂ, ਮਾਸਟਰ ਜੀ।"

"ਉਹ ਸੰਤਾਂ ਨੂੰ ਪੁੱਛ ਕੇ ਨਹੀਂ ਗਏ ?"

"ਪਤਾ ਨਹੀਂ ਜੀ।"

"ਸੰਤ ਕਿਥੇ ਗਏ ਐ ?"

"ਪਤਾ ਨਹੀਂ ਜੀ।"

"ਕਿਸੇ ਨੂੰ ਪਤੈ ਕਦੋਂ ਆਉਣਗੇ ?"

ਸਾਰੇ ਮੁੰਡੇ ਚੁਪ ਰਹੇ।

"ਚੰਗਾ ਫਿਰ ਤੁਸੀਂ ਤਿਆਰ ਹੋ ਜਾਓ। ਨਿਕਲ ਚਲੀਏ ਛੇਤੀ ਛੇਤੀ। ਤਿੰਨ ਮੀਲ ਪੈਂਡਾ ਮਾਰਨੈਂ। ਸਾਰੇ ਰਾਹ ਵਿਚ ਫ਼ੌਜੀ ਦਗੜ-ਦਗੜ ਕਰਦੇ ਫਿਰਦੇ ਐ। ਗੋਰੇ ਟੇਸ਼ਨ ਦੇ ਲਾਗੇ ਘੇਰਾ ਪਾਈ ਬੈਠੇ ਐ। ਸਭ ਦੀ ਤਲਾਸ਼ੀ ਕਰਦੇ ਐ। ਸੂਰਜ ਡੁੱਬਣ ਤੋਂ ਪਹਿਲੋਂ ਪਹੁੰਚ ਜਾਈਏ ਤਾਂ ਚੰਗੈ। ਅੱਠ ਵਜੇ ਤੋਂ ਪਿਛੋਂ ਜੋ ਬਾਹਰ ਦਿਸੇ ਉਸ ਨੂੰ ਗੋਰੇ ਗੋਲੀ ਮਾਰ ਦੇਣ ਦਾ ਡਰਾਵਾ ਦੇ ਰਹੇ ਐ।"

"ਮਾਸਟਰ ਜੀ ! ਊਧੋ ਤੇ ਜਾਗੋ ਨੂੰ ਉਡੀਕ ਲਈਏ।"

"ਆ ਜਾਣਗੇ ਉਹ ਵੀ। ਤੁਸੀਂ ਤਿਆਰ ਹੋਓ ਛੇਤੀ।"

ਕਿਸੇ ਦੇ ਪੌੜੀਆਂ ਚੜ੍ਹਨ ਦੀ ਅਵਾਜ਼ ਆਈ। ਸੰਤ ਉਤੇ ਪਹੁੰਚੇ ਹੀ ਸਨ ਕਿ ਮਾਸਟਰ ਨੇ ਦੱਸਣਾ ਸ਼ੁਰੂ ਕੀਤਾ—"ਸੰਤ ਜੀ, ਮੈਂ ਮਜਬੂਰੀ ਦੇ ਕਾਰਨ ਕਈ ਦਿਨ ਨਹੀਂ ਮੁੜ ਸਕਿਆ। ਫ਼ੌਜ ਤੇ ਪੁਲਸ ਨੇ ਸਾਰੇ ਰਾਹ ਰੋਕੇ ਹੋਏ ਸਨ। ਕੋਈ ਨੇੜੇ ਤੇੜੇ ਹੋਂਦਾ ਤਾਂ ਵੀ ਸੀ। ਕਿਥੇ ਦਰਬਾਰ ਸਾਹਿਬ ਤੇ ਕਿਥੇ ਪੁਤਲੀ ਘਰ। ਤੁਸੀਂ ਬੜੀ ਕਿਰਪਾ ਕੀਤੀ ਐ ਜੋ ਮੁੰਡਿਆਂ ਨੂੰ ਸਹਾਰਾ ਦੇਈ ਰਖਿਐ। ਸਾਰਿਆਂ ਦੀ ਸੁਖ-ਸਾਂਦ ਸੁਣ ਕੇ ਮਨ ਜ਼ਰਾ ਹੌਲਾ ਹੋਇਐ। ਤਾਰੂ ਸਿੰਘ ਬੜਾ ਹੋਣਹਾਰ ਬੱਚਾ ਸੀ। ਉਸ ਦੀ ਸ਼ਹੀਦੀ

ਦਾ ਸਾਨੂੰ ਦੂਜੇ ਦਿਨ ਪਤਾ ਲੱਗ ਗਿਆ ਸੀ। ਅਸੀਂ ਕੀ ਕਰ ਸਕਦੇ ਸਾਂ ? ਘਰੋਂ ਬਾਹਰ ਵੀ ਨਹੀਂ ਸੀ ਨਿਕਲ ਸਕਦੇ। ਤੁਸਾਂ ਉਸ ਦਾ ਸਸਕਾਰ ਬੜੇ ਸਤਿਕਾਰ ਨਾਲ ਕੀਤਾ ਐ। ਅਸੀਂ ਬੜੇ ਸ਼ੁਕਰ ਗੁਜ਼ਾਰ ਆਂ ਤੁਹਾਡੇ। ਤੁਹਾਨੂੰ ਪਤੈ ਜਾਗੋ ਤੇ ਊਧੋ ਕਿਥੇ ਗਏ ਐ ?"

"ਉਹ ਰਾਤ ਗਤਕਾ ਸਿੱਖਣ ਦੀਆਂ ਸਲਾਹਾਂ ਕਰਦੇ ਸੀ। ਕਿਧਰੇ ਉਸਤਾਦ ਹਰਨਾਮ ਸਿੰਘ ਦੇ ਅਖਾੜੇ ਵੱਲ ਨਾ ਜਾ ਨਿਕਲੇ ਹੋਣ।"

"ਇਸ ਰੌਲੇ ਗੌਲੇ ਵਿਚ ਅਖਾੜੇ ਕੌਣ ਲਾਉਂਦੈ ?"

"ਫੇਰ ਏਥੇ ਈ ਹੋਣਗੇ ਕਿਧਰੇ ਮਾਸਟਰ ਜੀ। ਉਹ ਹੁਣ ਜਵਾਨ ਹੋਏ ਪਏ ਐ। ਉਨ੍ਹਾਂ ਉਤੇ ਪਹਿਰਾ ਕੌਣ ਦੇ ਸਕਦੈ ?"

"ਮੈਂ ਇਕ ਵਾਰੀ ਸਭ ਨੂੰ ਸਹੀ ਸਲਾਮਤ ਲੈ ਕੇ ਪਹੁੰਚ ਜਾਵਾਂ ਤਾਂ ਜ਼ਿੰਮੇਵਾਰੀ ਤੋਂ ਸੁਰਖਰੂ ਹੋ ਸਕਾਂਗਾ।"

"ਮਾਸਟਰ ਜੀ! ਤੁਸੀਂ ਸਾਰਾ ਰਾਹ ਤੁਰ ਕੇ ਆਏ ਹੋਵੋਗੇ ?"

"ਆਹੋ ਜੀ! ਤੁਰ ਕੇ ਆਇਆ ਹਾਂ। ਹਰ ਕਦਮ ਉਤੇ ਖ਼ਤਰਾ ਈ ਖ਼ਤਰਾ ਐ। ਦੋ ਬੰਦੇ ਗੱਡੀਓਂ ਉਤਰ ਕੇ ਮੇਰੇ ਨਾਲ ਆ ਮਿਲੇ। ਉਨ੍ਹਾਂ ਗੋਰਿਆਂ ਦੇ ਜ਼ੁਲਮਾਂ ਦੀਆਂ ਉਹ ਉਹ ਗੱਲਾਂ ਦੱਸੀਆਂ ਜਿਨ੍ਹਾਂ ਨਾਲ ਦਿਲ ਫੱਟ ਫੱਟ ਜਾਂਦਾ ਐ।"

ਏਨੀ ਦੇਰ ਨੂੰ ਜਾਗੋ ਤੇ ਊਧੋ ਪੌੜੀਆਂ ਚੜ੍ਹ ਆਏ। ਉਹ ਮਾਸਟਰ ਨੂੰ ਵੇਖ ਕੇ ਕੁਝ ਝਿਜਕੇ। ਮਾਸਟਰ ਨੇ ਉਨ੍ਹਾਂ ਨੂੰ ਝੱਟ-ਪੱਟ ਤਿਆਰ ਹੋ ਜਾਣ ਦਾ ਹੁਕਮ ਦਿਤਾ। ਬਾਕੀ ਮੁੰਡੇ ਤਿਆਰ ਵੀ ਹੋ ਰਹੇ ਸਨ ਤੇ ਸੰਤਾਂ ਤੇ ਮਾਸਟਰ ਦੀ ਗੱਲਬਾਤ ਵੀ ਸੁਣ ਰਹੇ ਸਨ। ਮਾਸਟਰ ਫਿਰ ਆਪਣੀ ਗੱਲ ਕਰਨ ਲੱਗ ਪਿਆ, "ਫ਼ਰੰਗੀਆਂ ਨੇ ਇਕ ਵੱਛਾ ਵਢਵਾ ਕੇ ਗੁਜਰਾਂਵਾਲੇ ਦੇ ਟੇਸ਼ਨ ਕੋਲ ਟੰਗਵਾ ਦਿਤਾ, ਹਿੰਦੂਆਂ ਮੁਸਲਮਾਨਾਂ ਨੂੰ ਲੜਾਉਣ ਲਈ। ਸਗੋਂ ਉਹ ਗੱਲ ਉਨ੍ਹਾਂ ਨੂੰ ਉਲਟੀ ਪਈ। ਲੋਕੀਂ ਇਤਫ਼ਾਕ ਕਰ ਕੇ ਉਠ ਖਲੋਤੇ। ਫ਼ਰੰਗੀਆਂ ਗੋਲੀ ਚਲਾਈ। ਕਈ ਬੰਦੇ ਮਾਰੇ ਗਏ। ਕਈ ਜ਼ਖ਼ਮੀ ਹੋਏ। ਹਵਾਈ ਜਹਾਜ਼ ਰਾਹੀਂ ਗੋਲੇ ਸੁੱਟੇ, ਘਰਜਾਖ ਤੇ ਹੋਰ ਪਿੰਡਾਂ ਉਤੇ। ਬੱਚਿਆਂ ਤੇ ਔਰਤਾਂ ਦਾ ਵੀ ਲਿਹਾਜ਼ ਨਹੀਂ ਕੀਤਾ।"

"ਹਵਾਈ ਜਹਾਜ਼ ਉਤੋਂ ਗੋਲੇ ਸੁੱਟੇ ?" ਸੰਤਾਂ ਨੇ ਹੈਰਾਨ ਹੋ ਪੁਛਿਆ, "ਆਹੋ ਜੀ, ਬਿਲਕੁਲ ਸੱਚੀ ਗੱਲ ਐ।"

"ਹੁਣ ਫ਼ਰੰਗੀਆਂ ਦਾ ਬੇੜਾ ਗ਼ਰਕ ਹੋਣ ਤੇ ਆਇਐ।"

ਊਧੋ ਨੇ ਸੰਤਾਂ ਦੇ ਚਿਹਰੇ ਵੱਲ ਤਕਿਆ। ਉਨ੍ਹਾਂ ਦੇ ਚਿਟੇ-ਦੁੱਧ ਦਾਹੜੇ ਦੇ ਘੇਰੇ ਵਿਚ ਉਹਨਾਂ ਦਾ ਚੇਹਰਾ ਤੱਪਦੀ ਲੋਹ ਵਾਂਗੂੰ ਤੱਪ ਉਠਿਆ ਸੀ। ਊਧੋ ਕੱਛਾਂ ਵਿਚ ਹੱਥ ਦੇ ਕੇ ਖਲੋਤਾ, ਸੰਤਾਂ ਦੇ ਹੋਰ ਨੇੜੇ ਹੋ ਖਲੋਤਾ।

"ਸੰਤ ਜੀ! ਜਿੰਨੇ ਜ਼ੁਲਮ ਸੁਣੇ ਐ ਉਹ ਏਨੇ ਐ ਕਿ ਘੰਟਿਆਂ ਬੱਧੀ ਦੱਸੀ ਜਾਵਾਂ

ਤਾਂ ਵੀ ਨਹੀਂ ਮੁਕਣੇ। ਕਸੂਰ ਦੇ ਸਕੂਲ ਦੇ ਪੰਜਾਂ ਛਿਆਂ ਮੁੰਡਿਆਂ ਨੂੰ ਚੁਣ ਕੇ ਗੋਰਿਆਂ ਨੇ ਛੇ ਛੇ ਬੈਂਤ ਮਾਰੇ ਪਿੰਡੇ ਨੰਗੇ ਕਰ ਕੇ। ਹੈਡ-ਮਾਸਟਰ ਨੇ ਪੁੱਛਿਆ ਕਿ ਮੁੰਡਿਆਂ ਦਾ ਕਸੂਰ ਕੀ ਸੀ ਤਾਂ ਅਗੋਂ ਇਕ ਗੋਰੇ ਨੇ ਉੱਤਰ ਦਿਤਾ, 'ਕਸੂਰ ਮੁੰਡਿਆਂ ਦਾ ਇਹ ਸੀ ਕਿ ਉਹ ਜਾਨੋਂ ਤਕੜੇ ਸਨ। ਉਹ ਬੈਂਤ ਸਹਾਰ ਸਕਦੇ ਹਨ। ਉਨ੍ਹਾਂ ਨੂੰ ਸਜ਼ਾ ਦੇ ਕੇ ਬਾਕੀ ਮੁੰਡਿਆਂ ਨੂੰ ਵੀ ਸਬਕ ਦਿਤਾ ਗਿਆ ਐ ਕਿ ਉਹ ਹਰ ਹਾਲਤ ਵਿਚ ਸਰਕਾਰ ਦਾ ਹੁਕਮ ਮੰਨਣ। ਨਹੀਂ ਤਾਂ ਉਨ੍ਹਾਂ ਨੂੰ ਵੀ ਬੈਂਤਾਂ ਵੱਜਣਗੀਆਂ।' "

"ਏਨਾ ਧੱਕਾ?"

"ਸੰਤ ਜੀ, ਪੁਛੋ ਕੁਝ ਨਾ। ਇਕ ਜੰਞ ਜਾ ਰਹੀ ਸੀ। ਅੱਗੋਂ ਗੋਰੇ ਮਿਲ ਪਏ। ਉਨ੍ਹਾਂ ਨੂੰ ਜਾਂਞੀਆਂ ਸਲਾਮ ਨਾ ਕੀਤਾ। ਉਨ੍ਹਾਂ ਸਭ ਜਾਂਞੀਆਂ ਨੂੰ ਬੈਂਤਾਂ ਮਾਰੀਆਂ।"

"ਜ਼ੁਲਮ ਦੀ ਹੱਦ ਹੋ ਗਈ ਐ। ਹੁਣ ਸ਼ਮਸ਼ੀਰ ਚੁੱਕਣੀ ਈ ਪਏਗੀ।"

ਮਾਸਟਰ, ਸੰਤਾਂ ਦੀ ਗੱਲ ਸੁਣ ਕੇ ਠਠੰਬਰ ਗਿਆ। ਉਸ ਨੇ ਮੁੰਡਿਆਂ ਨੂੰ ਤੁਰਨ ਦਾ ਹੁਕਮ ਦੇਂਦਿਆਂ ਕਿਹਾ, "ਸੰਤ ਜੀ, ਤੁਹਾਡਾ ਜਿੰਨੇ ਵੀ ਧੰਨਵਾਦ ਕਰੀਏ ਓਨਾ ਹੀ ਥੋੜਾ ਐ।"

ਜਦ ਮਾਸਟਰ ਸੰਤਾਂ ਤੋਂ ਛੁੱਟੀ ਲੈ ਕੇ ਪੌੜੀਓਂ ਉਤਰਿਆ, ਤਾਂ ਉਸ ਨੇ ਮੁੰਡਿਆਂ ਦੀ ਗਿਣਤੀ ਕੀਤੀ। ਊਧੋ ਤੇ ਜਾਗੋ ਅਜੇ ਉਤੋਂ ਨਹੀਂ ਸਨ ਉਤਰੇ। ਮਾਸਟਰ ਨੇ ਉਨ੍ਹਾਂ ਨੂੰ 'ਵਾਜ ਦਿਤੀ। ਉਤੋਂ ਊਧੋ ਦੀ ਅਵਾਜ਼ ਆਈ, "ਮਾਸਟਰ ਜੀ! ਅਸੀਂ ਫ਼ੈਸਲਾ ਕਰ ਲਿਆ ਹੈ। ਅਸੀਂ ਤੁਹਾਡੇ ਨਾਲ ਨਹੀਂ ਜਾਣਾ। ਸਾਡੇ ਨਾਂ ਤੁਸੀਂ ਆਪਣੇ ਰਜਿਸਟਰ ਵਿਚੋਂ ਕੱਟ ਦਿਓ।"

ਮਾਸਟਰ ਉਸ ਦੀ ਗੱਲ ਸੁਣ ਕੇ ਹੈਰਾਨ ਹੋਇਆ। ਫਿਰ ਉਤੇ ਚੜ੍ਹ ਗਿਆ। ਊਧੋ ਤੇ ਜਾਗੋ ਡੱਟ ਕੇ ਖਲੋਤੇ ਸਨ ਨਾ ਜਾਣ ਲਈ।

"ਇਕ ਵਾਰੀ ਵਾਪਸ ਚਲੇ ਚਲੋ। ਮੇਰੀ ਜ਼ਿੰਮੇਵਾਰੀ ਖ਼ਤਮ ਹੋ ਜਾਏ। ਫਿਰ ਤੁਸੀਂ ਨਾਂ ਕਟਾ ਲਿਆ ਜੇ। ਸੁਪਰਡੰਟ ਕੀ ਆਖੂ ਮੈਨੂੰ।"

ਊਧੋ ਤੇ ਜਾਗੋ ਚੁਪ ਖਲੋਤੇ ਰਹੇ।

ਸੰਤਾਂ ਨੇ ਵਿਚ ਪੈਂਦਿਆਂ ਕਿਹਾ, "ਮਾਸਟਰ ਜੀ! ਰਹਿਣ ਦਿਓ ਨਾ ਕੁਝ ਦਿਨ ਹੋਰ। ਸ਼ਾਇਦ ਠੰਢ-ਠੰਢੋਰਾ ਹੋਣ ਤੇ ਇਹਨਾਂ ਦਾ ਜੋਸ਼ ਢਿੱਲਾ ਪੈ ਜਾਏ। ਫਿਰ ਆਪੇ ਮੁੜ ਆਉਣਗੇ ਤੁਹਾਡੇ ਕੋਲ।"

ਮਾਸਟਰ ਕੋਈ ਪੇਸ਼ ਨਾ ਜਾਂਦੀ ਵੇਖ ਕੇ ਨਿਰਵੈਰੀ, ਸਰੂਪ, ਮੀਤੂ ਤੇ ਹੋਰ ਮੁੰਡਿਆਂ ਨੂੰ ਨਾਲ ਲੈ ਕੇ ਵਾਪਸ ਮੁੜ ਪਿਆ।

# 14

ਊਧੋ, ਜਾਗੋ ਤੇ ਅਸ਼ਰਫ ਤੜਕੇ ਹੀ ਨਿਕਲ ਤੁਰਦੇ। ਜਿਧਰ ਉਹਨਾਂ ਦਾ ਮੂੰਹ ਹੁੰਦਾ ਤੁਰ ਪੈਂਦੇ। ਊਧੋ ਤੇ ਜਾਗੋ ਇਉਂ ਸਮਝਦੇ ਜਿਵੇਂ ਉਹਨਾਂ ਦੇ ਪੈਰਾਂ ਵਿਚ ਪਏ ਢੰਗੇ ਤੇ ਮੂੰਹਾਂ ਵਿਚ ਦਿੱਤੀਆਂ ਲਗਾਮਾਂ ਟੁੱਟ ਗਈਆਂ ਹੋਣ। ਅਸ਼ਰਫ ਦਾ ਸਕੂਲ ਬੰਦ ਹੋਣ ਕਰਕੇ ਉਹ ਵੀ ਇਕ ਖੁਲ੍ਹ ਜਿਹੀ ਪਰਤੀਤ ਕਰ ਰਿਹਾ ਸੀ।

ਇਕ ਦਿਨ ਉਹਨਾਂ ਨੂੰ ਪਤਾ ਲੱਗਾ ਕਿ ਕੂਚਾ ਕੌਡੀਆਂ ਵਾਲਾ ਦੇ ਦੋਹੀਂ ਪਾਸੀਂ ਫ਼ੌਜੀ ਪਹਿਰੇ ਲੱਗੇ ਹੋਏ ਹਨ ਤੇ ਲੋਕਾਂ ਨੂੰ ਘਰੋਂ ਬਾਹਰ ਨਿਕਲਣ ਦਾ ਹੁਕਮ ਨਹੀਂ। ਉਹ ਖਾਣ ਪੀਣ ਦੀਆਂ ਚੀਜ਼ਾਂ ਖ਼ਰੀਦਣ ਲਈ ਵੀ ਬਾਹਰ ਨਹੀਂ ਜਾ ਸਕਦੇ। ਉਸ ਕੂਚੇ ਵਿਚ ਇਕ ਮੇਮ ਨੂੰ ਕੁਟਿਆ ਗਿਆ ਸੀ। ਇਸ ਲਈ ਕੁੱਟਣ ਵਾਲਿਆਂ ਦਾ ਪਤਾ ਨਾ ਲੱਗਣ ਕਰਕੇ ਕੂਚੇ ਦੇ ਸਾਰੇ ਵਸਨੀਕਾਂ ਨੂੰ ਸਜ਼ਾ ਦਿਤੀ ਜਾ ਰਹੀ ਹੈ। ਉਹ ਤਿੰਨੇ ਕੌਡੀਆਂ ਵਾਲੇ ਕੂਚੇ ਵੱਲ ਤੁਰ ਪਏ। ਉਹ ਅਜੇ ਇਕ ਮੋੜ ਮੁੜੇ ਹੀ ਸਨ ਕਿ ਉਹਨਾਂ ਨੂੰ ਇਕ ਮੰਗਤਾ ਡੰਗੋਰੀ ਦਾ ਸਹਾਰਾ ਲੈ ਕੇ ਲੰਗਾਉਂਦਾ ਤੁਰਿਆ ਆਉਂਦਾ ਮਿਲਿਆ। ਜਦ ਉਹ ਨੇੜੇ ਢੁੱਕੇ ਤਾਂ ਉਹਨਾਂ ਨੂੰ ਪਤਾ ਲੱਗਾ ਕਿ ਉਹ ਬਹੁਤ ਬੁੱਢਾ ਸੀ ਤੇ ਉਸ ਦੀਆਂ ਦੋਵੇਂ ਅੱਖਾਂ ਬੰਦ ਸਨ। ਉਹ ਸੋਟੀ ਨਾਲ ਟਟੋਲ ਟਟੋਲ ਕੇ ਰਾਹ ਲੱਭ ਰਿਹਾ ਸੀ। ਜਦ ਉਸ ਨੇ ਉਹਨਾਂ ਦੇ ਕਦਮਾਂ ਦੀ ਆਹਟ ਸੁਣੀ ਤਾਂ ਉਸ ਨੇ ਉੱਚੀ ਸਾਰੀ ਕਿਹਾ, "ਜੀਂਦੇ ਰਹੋ ਅੱਖਾਂ ਵਾਲਿਓ! ਮੈਨੂੰ ਨਾਬੀਨੇ ਨੂੰ ਜ਼ਰਾ ਰਾਹ ਪਾ ਦਿਉ। ਮੈਂ ਨਮਕ ਮੰਡੀ ਜਾਣਾ ਹੈ।"

ਜਾਗੋ ਨੇ ਉਸ ਦੀ ਡੰਗੋਰੀ ਫੜਦਿਆਂ ਕਿਹਾ, "ਬਾਬਾ! ਤੂੰ ਲੂਣ ਮੰਡੀ ਤੋਂ ਕਾਫ਼ੀ ਦੂਰ ਐਂ।"

"ਪੁਤ! ਮੈਨੂੰ ਇਕ ਬਜ਼ਾਰ ਲੰਘਾ ਦਿਓ। ਫਿਰ ਕੋਈ ਹੋਰ ਸਖੀ ਮਿਲ ਪਏਗਾ।"

ਜਾਗੋ ਨੇ ਅੰਨ੍ਹੇ ਦੀ ਡੰਗੋਰੀ ਫੜ ਲਈ ਤੇ ਉਸ ਦੇ ਅੱਗੇ ਅੱਗੇ ਹੋ ਤੁਰਿਆ।

"ਪੁਤ! ਤੁਸੀਂ ਕਿਹੜੇ ਬਜ਼ਾਰ ਜਾਣਾ ਸੀ? ਤੁਹਾਡਾ ਪੈਂਡਾ ਖੋਟਾ ਹੋਂਦਾ ਹੋਵੇਗਾ।"

"ਬਾਬਾ ਜੀ! ਅਸੀਂ ਤਾਂ ਕੌਡੀਆਂ ਵਾਲੇ ਕੂਚੇ ਵੱਲ ਜਾ ਰਹੇ ਆਂ।"

ਉਹ ਊਧੋ ਦੀ ਇਹ ਗੱਲ ਸੁਣ ਕੇ ਤੜਫ ਉਠਿਆ, "ਓਧਰ ਨਾ ਜਾਇਓ ਭਾਵੇਂ ਤੁਹਾਡਾ ਘਰ ਵੀ ਓਧਰ ਹੋਵੇ। ਉਥੇ ਤਾਂ ਕਸਾਈ ਬੈਠੇ ਹੈ ਕਸਾਈ। ਜੋ ਲੋਕ ਗੋਰਿਆਂ ਨੂੰ ਸਲਾਮ ਨਹੀਂ ਕਰਦੇ ਉਹਨਾਂ ਨੂੰ ਸਾਰੀ ਗਲੀ ਵਿਚੋਂ ਪੇਟ ਭਾਰ ਹੋ ਕੇ ਲੰਘਾਉਂਦੇ ਹੈਨ। ਠੁਡੇ ਮਾਰਦੇ ਹੈਨ। ਬੰਦੂਕਾਂ ਦੀਆਂ ਹੁਝਾਂ ਮਾਰਦੇ ਹੈਨ। ਉਹਨਾਂ ਲੰਙੇ ਤੇ ਅੰਨ੍ਹੇ ਬੁੱਢੇ ਦਾ ਵੀ ਲਿਹਾਜ਼ ਨਹੀਂ ਕੀਤਾ।"

"ਬਾਬਾ ਸਲਾਮ ਕਿਸ ਗੱਲ ਦਾ ਕਰਨਾ ਸੀ ਉਹਨਾਂ ਨੂੰ।" ਊਧੋ ਨੇ ਪੁਛਿਆ।

"ਪੁੱਛੋ ਸਹੁਰਿਆਂ ਨੂੰ! ਨਾਲੇ ਗੋਲੀਆਂ ਚਲਾਉਣ, ਨਾਲੇ ਸਲਾਮਾਂ ਕਰਾਉਣ। ਪੁਤ! ਚੰਗਾ ਹੋਇਆ ਹੈ ਤੁਸੀਂ ਰਾਹ ਵਿਚੋਂ ਮੁੜ ਪਏ ਓ। ਨਹੀਂ ਤਾਂ ਉਹਨਾਂ ਤੁਹਾਨੂੰ ਵੀ ਢਿਡ ਪਰਨੇ ਕਰਕੇ ਤੋਰਨਾ ਸੀ ਤੇ ਨਾਲੇ ਮੱਲੋ ਮੱਲੀ ਕਈ ਵਾਰ ਸਲਾਮਾਂ ਕਰਾਉਣੀਆਂ ਸਨ।"

ਅਸ਼ਰਫ ਨੇ ਆਪਣੀ ਜੇਬ ਵਿਚੋਂ ਗੁਲੇਲ ਕੱਢੀ। ਉਸ ਵਿਚ ਇਕ ਗੁਲੇਲਾ ਰੱਖ ਕੇ ਕਿਹਾ, "ਕਿਸੇ ਗੋਰੇ ਦੀ ਟੋਟਣੀ ਵਿਚ ਗੁਲੇਲਾ ਮਾਰੂੰ।"

"ਅਸ਼ਰਫ! ਹੁਣ ਗੁਲੇਲਾਂ ਨਾਲ ਕੰਮ ਨਹੀਂ ਬਣਨਾ। ਮਜ਼ਾ ਤਾਂ ਐ ਜੇ ਸਾਡੇ ਕੋਲ ਵੀ ਬੰਦੂਕਾਂ ਹੋਣ।" ਊਧੋ ਨੇ ਗੰਭੀਰ ਹੋ ਕੇ ਆਖਿਆ।

ਉਹ ਤੁਰੇ ਜਾ ਰਹੇ ਸਨ। ਬਾਬਾ ਆਪਣੀ ਗੱਲ ਕਰੀ ਜਾ ਰਿਹਾ ਸੀ—"ਲੋਕਾਂ ਨੂੰ ਡਰਾਉਣ ਲਈ ਕਬੂਤਰਾਂ ਨੂੰ ਗੋਲੀਆਂ ਮਾਰ ਮਾਰ ਕੇ ਸਾਰੀ ਗਲੀ ਮਰੇ ਹੋਏ ਕਬੂਤਰਾਂ ਨਾਲ ਭਰ ਦਿਤੀ ਨੇ। ਸਿਗਰਟਾਂ ਪੀ ਕੇ ਉਹਨਾਂ ਦੇ ਟੋਟੇ ਖੂਹ ਵਿਚ ਸੁੱਟੀ ਜਾਂਦੇ ਹੈਨ। ਖੂਹ ਵਿਚ ਥੁਕਣੋਂ ਵੀ ਨਹੀਂ ਟਲਦੇ। ਇਹ ਕੋਈ ਨਿਆਂ ਹੈ। ਇਹ ਤਾਂ ਬੁੱਚੜ 'ਕੱਠੇ ਹੋਏ ਹੈਨ।"

ਉਹ ਲੂਣ ਮੰਡੀ ਦੇ ਚੌਂਕ ਵਿਚ ਪਹੁੰਚ ਗਏ। ਬਾਬੇ ਨੇ ਕਿਹਾ, "ਹੁਣ ਮੈਂ ਆਪਣਾ ਰਾਹ ਲੱਭ ਲਾਂਗਾ। ਭਲਾ ਹੋਵੇ ਤੁਹਾਡਾ। ਮੇਰੀ, ਬੁੱਢੇ ਦੀ ਇਕ ਗੱਲ ਧਿਆਨ ਨਾਲ ਸੁਣਿਓ। ਮੈਂ ਉਥੇ ਕਈ ਜਵਾਨ ਮੁੰਡਿਆਂ ਨੂੰ ਸਲਾਮ ਨਾ ਕਰਨ ਦੇ ਜੁਰਮ ਵਿਚ ਬੈਂਤਾਂ ਮਾਰੀਆਂ ਜਾਂਦੀਆਂ ਆਪ ਸੁਣੀਆਂ ਹੈਨ। ਪਹਿਲੋਂ ਉਹਨਾਂ ਨੂੰ ਅਲਫ ਨੰਗਾ ਕਰ ਲੈਂਦੇ ਹੈਨ। ਫਿਰ ਉਥੇ ਉਹਨਾਂ ਇਕ ਫਾਂਸੀ ਜਿਹੀ ਗੱਡੀ ਹੋਈ ਹੈ। ਉਸ ਨਾਲ ਬੰਨ੍ਹ ਲੈਂਦੇ ਹਨ ਤੇ ਬਿਨਾਂ ਗਿਣੇ ਬੈਂਤਾਂ ਮਾਰੀ ਜਾਂਦੇ ਹੈਨ। ਜਦ ਤਕ ਜਵਾਨ ਬੇਹੋਸ਼ ਨਹੀਂ ਹੋ ਜਾਂਦੇ। ਮੈਂ ਆਪ ਬੈਂਤਾਂ ਵੱਜਦੀਆਂ ਸੁਣੀਆਂ ਹੈਨ। ਉਹਨਾਂ ਦੀਆਂ ਚੀਕਾਂ ਵੀ ਸੁਣੀਆਂ ਹੈਨ। ਬੇੜਾ ਗ਼ਰਕ ਹੋਵੇ ਫ਼ਰੰਗੀਆਂ ਦਾ।"

ਜਾਗੋ ਨੇ ਉਸ ਦੀ ਡੰਗੋਰੀ ਛੱਡ ਦਿਤੀ। ਉਹ ਗੁੱਸੇ ਨਾਲ ਮੂੰਹ ਵਿਚ ਕੁਝ ਕਹਿੰਦਾ ਤੁਰਿਆ ਜਾ ਰਿਹਾ ਸੀ। ਉਸ ਨੇ ਇਕ ਵਾਰੀ ਮੁੜ ਕੇ ਕਿਹਾ, "ਭਲਾ ਹੋਵੇ ਬੱਚਿਓ! ਜੁਗ ਜੁਗ ਜੀਓ! ਜਵਾਨੀਆਂ ਮਾਣੋ!"

## 15

ਦਰਬਾਰ ਸਾਹਿਬ ਦੇ ਸਰਬਰਾਹ ਨੇ ਡਾਇਰ ਤੇ ਉਸ ਦੇ ਸਾਥੀ ਬ੍ਰਿਗੇਡ਼ ਨੂੰ ਦਰਬਾਰ ਸਾਹਿਬ ਸੱਦ ਕੇ ਸਿਰੋਪਾਉ ਦਿਤੇ। ਕਿਰਪਾਨਾਂ ਭੇਟ ਕੀਤੀਆਂ। ਉਨ੍ਹਾਂ ਦੀ

ਬਹਾਦਰੀ ਦੇ ਗੀਤ ਗਾਏ। ਉਹ ਸਰਕਾਰ ਦਾ ਥਾਪਿਆ ਹੋਇਆ ਸਰਬਰਾਹ ਸੀ। ਸਰਕਾਰ ਦੀਆਂ ਖ਼ੁਸ਼ੀਆਂ ਮਾਣਨ ਲਈ ਉਸ ਨੇ ਡਾਇਰ ਦੀ ਚਾਪਲੂਸੀ ਕੀਤੀ।

ਜਦ ਸ਼ਹਿਰ ਨਿਵਾਸੀਆਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਸਾਰੇ ਸ਼ਹਿਰ ਵਿਚ ਗੁੱਸੇ ਦੀ ਲਹਿਰ ਦੌੜ ਗਈ। ਸੰਤਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਦੇ ਗੁੱਸੇ ਦੀ ਹੱਦ ਹੋ ਗਈ। ਉਹ ਆਪਣੇ ਗੁੱਸੇ ਨੂੰ ਕਾਬੂ ਨਾ ਰੱਖ ਸਕੇ। ਉਨ੍ਹਾਂ ਊਧੋ ਤੇ ਜਾਗੋ ਨਾਲ ਗੱਲਾਂ ਕਰਦਿਆਂ ਸਾਰਾ ਗੁੱਸਾ ਉਛੱਲ ਦਿਤਾ, "ਕੀ ਹੋਇਆ ਜੇ ਮੈਂ ਬੁੱਢਾ ਹਾਂ ਤਾਂ। ਮੈਂ ਰਸਾਲੇ ਵਿਚ ਨੌਕਰੀ ਕੀਤੀ ਐ। ਸਾਰੇ ਹਥਿਆਰ ਮੇਰੇ ਹੱਥਾਂ ਵਿਚੋਂ ਲੰਘੇ ਐ। ਨੇਜ਼ਾਬਾਜ਼ੀ ਵਿਚ ਮੇਰਾ ਅੱਵਲ ਨੰਬਰ ਹੁੰਦਾ ਸੀ। ਗਤਕੇ ਵਿਚ ਮੈਂ ਕਦੇ ਹਾਰ ਨਹੀਂ ਸੀ ਖਾਧੀ। ਜੀਅ ਕਰਦੈ ਰੂੜੇ ਦੀ ਬੋਟੀ ਬੋਟੀ ਕਰ ਦਿਆਂ। ਫਿਰ ਸੋਚਦਾ ਆਂ ਕਿ ਇਕ ਜੁਤੀ-ਚੱਟ ਨੂੰ ਮਾਰਨ ਦਾ ਕੀ ਫਾਇਦਾ। ਸੱਪ ਨੂੰ ਮਾਰਨ ਦੀ ਥਾਂ ਸੱਪ ਦੀ ਮਾਂ ਨੂੰ ਮਾਰਨਾ ਲੋੜੀਂਦਾ ਐ ? ਸਾਰੀਆਂ ਬੀਮਾਰੀਆਂ ਦੀ ਜੜ੍ਹ ਫ਼ਰੰਗੀ ਦਾ ਰਾਜ ਐ। ਫ਼ਰੰਗੀ ਦੀ ਗ਼ੁਲਾਮੀ ਨੇ ਸਾਡਾ ਲਹੂ, ਪਾਣੀ ਬਣਾ ਦਿਤਾ ਐ।"

ਫਿਰ ਸੰਤਾਂ ਨੇ ਕੰਧ ਨਾਲ ਲਟਕੇ ਖੰਡੇ ਨੂੰ ਹੱਥ ਪਾ ਕੇ ਮਿਆਨ ਵਿਚੋਂ ਖਿੱਚ ਕੇ ਨੰਗਾ ਕਰਦਿਆਂ, ਖੰਡੇ ਨੂੰ ਆਪਣੇ ਮੱਥੇ ਨਾਲ ਲਾਉਂਦਿਆਂ ਕਿਹਾ, "ਕੋਈ ਦਿਨ ਸੀ ਜਦ ਇਨ੍ਹਾਂ ਦੁਧਾਰੇ ਖੰਡਿਆਂ ਦਾ ਸਮਾਂ ਸੀ। ਅੱਜ ਬੰਦੂਕਾਂ, ਤੋਪਾਂ, ਮਸ਼ੀਨਗੰਨਾਂ ਤੇ ਹਵਾਈ ਜਹਾਜ਼ਾਂ ਦਾ ਰਾਜ ਐ। ਹੁਣ ਖੰਡਿਆਂ ਤੇ ਕਿਰਪਾਨਾਂ ਨਾਲ ਕੰਮ ਨਹੀਂ ਚਲਣਾ, ਪਰ ਰਫ਼ਲਾਂ, ਤੋਪਾਂ ਤੇ ਮਸ਼ੀਨਗੰਨਾਂ ਕਿਥੋਂ ਆਉਣ ?"

ਸੰਤ ਆਪ ਮੁਹਾਰੇ ਗੁੱਸੇ ਵਿਚ ਆ ਕੇ ਬੋਲ ਰਹੇ ਸਨ। ਊਧੋ ਤੇ ਜਾਗੋ ਬੜੇ ਬੇਆਰਾਮ ਹੋ ਰਹੇ ਸਨ ਸੰਤਾਂ ਦੀਆਂ ਗੱਲਾਂ ਸੁਣ ਕੇ। ਊਧੋ ਨੇ ਹੌਲੀ ਜਿਹੀ ਪੁੱਛਿਆ, "ਸੰਤ ਜੀ! ਸੁਣਿਐ ਤੁਸੀਂ ਫ਼ੌਜ ਵਿਚੋਂ ਭੱਜ ਕੇ ਸਾਧੂ ਬਣ ਗਏ ਸੀ।"

ਸੰਤ ਚੁੱਪ ਰਹੇ ਤੇ ਊਧੋ ਦੇ ਚਿਹਰੇ ਵੱਲ ਤੱਕਦੇ ਰਹੇ। ਫਿਰ ਊਧੋ ਨੇ ਜ਼ਰਾ ਹੋਰ ਹੌਸਲਾ ਕਰ ਕੇ ਪੁੱਛਿਆ, "ਤੁਹਾਡੇ ਕੋਲ ਖਿਡੌਣੇ ਵੀ ਹੋਣੇ ਐ।"

ਸੰਤ ਫਿਰ ਚੁੱਪ ਰਹੇ। ਉਹ ਕਦੇ ਜਾਗੋ ਵੱਲ ਤੱਕਦੇ ਤੇ ਕਦੇ ਊਧੋ ਵੱਲ। ਉਹ ਉਨ੍ਹਾਂ ਦੋਹਾਂ ਦੇ ਚਿਹਰਿਆਂ ਉਤੇ ਆਏ ਪਰਭਾਵ ਨੂੰ ਪੜ੍ਹਨ ਦਾ ਜਤਨ ਕਰ ਰਹੇ ਸਨ। ਫਿਰ ਸੰਤ ਹੌਲੀ ਜਿਹੀ ਉੱਠ ਕੇ ਇਕ ਅਲਮਾਰੀ ਕੋਲ ਗਏ। ਜੰਦਰਾ ਖੋਲ੍ਹਿਆ। ਅੰਗਰੇਜ਼ੀ ਬਿਸਕੁਟਾਂ ਵਾਲਾ ਇਕ ਡੱਬਾ ਲਿਆ ਕੇ ਉਨ੍ਹਾਂ ਊਧੋ ਦੇ ਹੱਥ ਵਿਚ ਫੜਾ ਦਿਤਾ। ਊਧੋ ਕੁਝ ਦੇਰ ਡੱਬੇ ਵੱਲ ਵੇਖਦਾ ਰਿਹਾ। ਫਿਰ ਉਸ ਨੇ ਜਾਗੋ ਵੱਲ ਤਕਿਆ। ਸੰਤਾਂ ਵਲੋਂ ਡੱਬਾ ਖੋਲ੍ਹਣ ਦਾ ਇਸ਼ਾਰਾ ਵੇਖ ਕੇ ਉਸ ਨੇ ਡੱਬਾ ਖੋਲ੍ਹਿਆ। ਡੱਬੇ ਵਿਚ ਰਿਵਾਲਵਰ ਤੇ ਗੋਲੀਆਂ ਵੇਖ ਕੇ ਡੱਬਾ ਉਸ ਦੇ ਹੱਥੋਂ ਨਿਕਲ ਗਿਆ। ਰਿਵਾਲਵਰ ਡਿੱਗ ਪਿਆ ਤੇ ਗੋਲੀਆਂ ਖਿਲਰ ਗਈਆਂ। ਉਸ ਨੇ ਰਿਵਾਲਵਰ ਚੁੱਕ ਕੇ ਮੁੜ ਡੱਬੇ ਵਿਚ ਰੱਖ ਲਿਆ ਤੇ ਗੋਲੀਆਂ ਇਕੱਠੀਆਂ ਕਰਨ ਲੱਗ ਪਿਆ। ਦੋ-ਤਿੰਨ ਗੋਲੀਆਂ

ਜਾਗੋ ਨੇ ਚੁੱਕ ਕੇ ਉਸ ਨੂੰ ਫੜਾਈਆਂ। ਉਸ ਨੇ ਡੱਬਾ ਬੰਦ ਕਰ ਕੇ ਸੰਤਾਂ ਦੇ ਅੱਗੇ ਰਖਦਿਆਂ ਕਿਹਾ, "ਸੰਤ ਜੀ।"

ਸੰਤਾਂ ਨੇ ਉਸ ਦੀ ਗੱਲ ਵਿਚੋਂ ਹੀ ਫੜ ਕੇ ਕਿਹਾ, "ਤੁਸੀਂ ਅਜੇ ਅੰਵਾਣੇ ਹੋ। ਪਰ ਮੈਂ ਤੁਹਾਡੇ ਜਿਹੇ ਨੌਜਵਾਨਾਂ ਵਿਚ ਆਪਣਾ ਭਵਿਖਤ ਵੇਖਦਾ ਹਾਂ। ਤੁਸੀਂ ਅਜੇ ਗਤਕਾ ਸਿੱਖਣਾ ਸ਼ੁਰੂ ਕੀਤਾ ਐ ਕਿ ਨਹੀਂ?"

"ਅਜੇ ਨਹੀਂ ਕੀਤਾ ਸੰਤ ਜੀ।" ਜਾਗੋ ਨੇ ਉੱਤਰ ਦਿੱਤਾ।

"ਮੈਂ ਹਰਨਾਮ ਸਿੰਘ ਨੂੰ ਕਹਿ ਦਿਆਂਗਾ। ਉਹ ਗਤਕੇ ਦਾ ਬੜਾ ਉਸਤਾਦ ਐ।

"ਗੁੜ ਦੀ ਰੋੜੀ ਤੇ ਪੱਗ ਦਾ ਬੰਦੋਬਸਤ ਕਰ ਦਿਆਂਗਾ। ਨਾਲੇ ਜੇ ਤੁਸੀਂ ਵਾਪਸ ਨਹੀਂ ਜਾਣਾ ਤਾਂ ਕੋਈ ਡਰ ਨਹੀਂ। ਮੈਂ ਮਾਸਟਰ ਨੂੰ ਆਪੇ ਸਮਝਾ ਲਵਾਂਗਾ। ਇਹ ਤੁਹਾਡਾ ਆਪਣਾ ਘਰ ਐ। ਤੁਹਾਨੂੰ ਹੋਰ ਕਿਧਰੇ ਭਟਕਣ ਦੀ ਲੋੜ ਨਹੀਂ। ਨਾਲੇ ਤੁਹਾਡੀਆਂ ਇਹ ਯਤੀਮਾਂ ਵਾਲੀਆਂ ਪੱਗਾਂ ਮੈਨੂੰ ਚੰਗੀਆਂ ਨਹੀਂ ਲੱਗਦੀਆਂ। ਇਹ ਪੱਗਾਂ ਲਾਹ ਦਿਓ। ਮੈਂ ਨਵੀਆਂ ਪੱਗਾਂ ਲਿਆ ਦਿਆਂਗਾ, ਜਿਹੜਾ ਜੀਅ ਕਰੇ ਰੰਗਾ ਕੇ ਬੰਨ੍ਹਿਆ ਜੇ। ਤੁਸੀਂ ਯਤੀਮ ਨਹੀਂ। ਤੁਸੀਂ ਮੇਰੇ ਪੁਤ ਓ, ਮੈਂ ਤੁਹਾਨੂੰ ਵਿਦਿਆ ਦਿਆਂਗਾ, ਜਿਸ ਚੀਜ਼ ਦੀ ਲੋੜ ਹੋਵੇ ਨਿਸੰਗ ਮੈਨੂੰ ਦਸਿਓ। ਝਕਿਓ ਨਾ।"

ਸੰਤ ਭਾਵਕ ਹੋ ਕੇ ਕਈ ਕੁਝ ਕਹਿ ਗਏ। ਊਧੋ ਤੇ ਜਾਗੋ ਦੇ ਚਿਹਰੇ ਖਿੜੇ-ਖਿੜੇ ਜਾਪਣ ਲੱਗੇ। ਸੰਤਾਂ ਨੇ ਆਪਣੇ ਆਪ ਨੂੰ ਸੰਭਾਲਣ ਲਈ ਕਿਹਾ, "ਤੁਸੀਂ ਫਿਰ ਤੁਰ ਆਓ ਜੇ ਫਿਰਨ-ਤੁਰਨ ਜਾਣਾ ਚਾਹੁੰਦੇ ਹੋ ਤਾਂ। ਰੋਟੀ ਵੇਲੇ ਵਾਪਸ ਆ ਜਾਇਆ ਜੇ।"

## 16

ਊਧੋ, ਜਾਗੋ ਤੇ ਅਸ਼ਰਫ ਘੰਟਾ ਘਰ ਦੇ ਉੱਚੇ ਥੜ੍ਹੇ ਉਤੇ ਖੜੇ ਸਨ। ਸਰਬਰਾਹ ਆਪਣੀ ਬੱਘੀ ਵਿਚ ਬੈਠਣ ਲੱਗਾ ਸੀ। ਅਸ਼ਰਫ ਤੇ ਜਾਗੋ ਨੇ ਆਪਣੀਆਂ ਗੁਲੇਲਾਂ ਕੱਸੀਆਂ। ਗੁਲੇਲੇ ਘੋੜੀ ਦੇ ਪੈਰਾਂ ਵਿਚ ਵੱਜੇ। ਉਹ ਟੱਪ ਉੱਠੀ। ਸਰਬਰਾਹ ਨੇ ਪਾਏਦਾਨ ਉਤੇ ਪੈਰ ਰਖਿਆ ਹੀ ਸੀ ਕਿ ਬੱਘੀ ਉਲਰ ਗਈ। ਉਹ ਡਿੱਗ ਪਿਆ। ਉਸ ਦੀ ਪੱਗ ਲਹਿ ਗਈ। ਬੱਘੀ ਦੇ ਕੋਚਵਾਨ ਨੇ ਉਸ ਨੂੰ ਸੰਭਾਲਿਆ। ਚੌਕ ਵਿਚੋਂ ਲੰਘਦੇ ਲੋਕਾਂ ਨੇ ਸਾਰਾ ਤਮਾਸ਼ਾ ਦੇਖਿਆ ਪਰ ਕਿਸੇ ਨੇ ਸਰਬਰਾਹ ਨਾਲ ਹਮਦਰਦੀ ਨਾ ਵਿਖਾਈ। ਜਦ ਉਸ ਦੀ ਬੱਘੀ ਤੁਰੀ ਤਾਂ ਉਨ੍ਹਾਂ ਗੁਲੇਲਿਆਂ ਦੀ ਇਕ ਹੋਰ ਬੁਛਾੜ

ਕੀਤੀ ਪਰ ਬੱਘੀ ਬਜ਼ਾਰ ਵਿਚ ਕਾਫ਼ੀ ਅੱਗੇ ਲੰਘ ਗਈ ਸੀ। ਲੋਕਾਂ ਨੇ ਉਨ੍ਹਾਂ ਦੇ ਹੱਥਾਂ ਵਿਚ ਗੁਲੇਲਾਂ ਵੇਖੀਆਂ। ਉਹ ਮੁਸਕਰਾ ਕੇ ਲੰਘ ਗਏ। ਉਹ ਥੜ੍ਹੇ ਤੋਂ ਉਤਰ ਕੇ ਸੱਟੀ ਬਜ਼ਾਰ ਵੱਲ ਹੋ ਤੁਰੇ। ਅਜੇ ਥੋੜੀ ਦੂਰ ਹੀ ਗਏ ਸਨ ਕਿ ਅਸ਼ਰਫ ਨੂੰ ਉਸ ਦਾ ਇਕ ਦੋਸਤ ਮਿਲ ਪਿਆ। ਉਹ ਲੰਗੜਾ ਕੇ ਤੁਰ ਰਿਹਾ ਸੀ। ਅਸ਼ਰਫ ਨੇ ਪੁੱਛਿਆ, "ਤੋਤਿਆ ਕੀ ਗੱਲ ਐ। ਮਿਲਿਆ ਨਹੀਂ ਕਿੰਨੇ ਦਿਨਾਂ ਦਾ। ਨਾਲੇ ਲੰਗੜਾਉਂਦਾ ਕਿਉਂ ਐਂ ?"

"ਯਾਰ ਪੁੱਛ ਕੁਝ ਨਾ।" ਇਹ ਕਹਿੰਦਿਆਂ ਹੀ ਉਸ ਨੇ ਊਧੋ ਤੇ ਜਾਗੋ ਉਤੇ ਨਜ਼ਰ ਸੁੱਟੀ। ਅਸ਼ਰਫ ਨੇ ਊਧੋ ਤੇ ਜਾਗੋ ਵੱਲ ਵੇਖਦਿਆਂ ਕਿਹਾ, "ਤੋਤਾ ਮੇਰਾ ਪੱਕਾ ਯਾਰ ਐ। ਅਸੀਂ ਇਹਦਾ ਨਾਮ ਕਦੇ ਨਹੀਂ ਬੁਲਾਇਆ। ਸਕੂਲੋਂ ਜਿਹੜਾ ਸਬਕ ਮਿਲੇ ਤੋਤੇ ਵਾਂਗੂ ਯਾਦ ਕਰ ਲੈਂਦਾ ਸੀ। ਇਸ ਕਰਕੇ ਇਹਦਾ ਨਾਮ ਤੋਤਾ ਪੈ ਗਿਆ। ਅਸੀਂ ਯਾਰ ਬਾਸ਼ ਤੋਤਾ ਕਹਿੰਦੇ ਆਂ ਤੇ ਗੁੱਸਾ ਨਹੀਂ ਮਨਾਉਂਦਾ।"

ਊਧੋ ਤੇ ਜਾਗੋ ਮੁਸਕਰਾ ਪਏ। ਤੋਤੇ ਨੇ ਕਿਹਾ, "ਯਾਰ ਕੁਝ ਗੱਲ ਈ ਜਿਹੀ ਐ ਜਿਹੜੀ ਓਹਲੇ ਹੋ ਕੇ ਕਰਨ ਵਾਲੀ ਐ।"

"ਅਜਿਹੀ ਕਿਹੜੀ ਗੱਲ ਐ ਤੋਤਿਆ ?"

ਏਨੇ ਨੂੰ ਤੋਤੇ ਦੀ ਨਜ਼ਰ ਦੋ ਘੋੜ ਚੜ੍ਹੇ ਪੁਲਸੀਆਂ ਉਤੇ ਪੈ ਗਈ। ਉਹ ਉਨ੍ਹਾਂ ਵੱਲ ਹੀ ਆ ਰਹੇ ਸਨ। ਜਦ ਉਹ ਉਨ੍ਹਾਂ ਕੋਲੋਂ ਲੰਘੇ ਤਾਂ ਤੋਤੇ ਨੇ ਪੁਛਿਆ, "ਤੂੰ ਹੁਣ ਘਰ ਚਲਿਐਂ ?"

"ਚਲੋ ਚਲਦੇ ਆਂ।"

ਉਹ ਘਰ ਪਹੁੰਚ ਕੇ ਪੌੜੀਆਂ ਚੜ੍ਹਨ ਲੱਗੇ। ਤੋਤੇ ਤੋਂ ਪੌੜੀਆਂ ਨਾ ਚੜ੍ਹੀਆਂ ਜਾਣ। ਉਹ ਔਖਾ ਸੌਖਾ ਪੌੜੀਆਂ ਚੜ੍ਹ ਹੀ ਗਿਆ। ਅਗੋਂ ਅਸ਼ਰਫ ਦੀ ਮਾਂ ਨੇ ਪੁਛਿਆ, "ਤੋਤਿਆ! ਤੂੰ ਤਾਂ ਅਜਨਬੀ ਹੋ ਗਿਐਂ। ਆਉਣਾ ਈ ਛੱਡ ਦਿਤੈ ਤੂੰ।"

"ਮਾਸੀ! ਪੁੱਛ ਕੁਝ ਨਾ। ਜੋ ਮੇਰੇ ਨਾਲ ਬੀਤੀ ਐ। ਮੇਰੇ ਲਈ ਤਾਂ ਮੰਜੀ ਉਤੇ ਬਹਿਣਾ ਵੀ ਔਖਾ ਐ। ਅਜੇ ਜ਼ਖ਼ਮ ਨਹੀਂ ਭਰੇ।"

"ਕੀ ਹੋਇਐ ? ਕਿਥੋਂ ਲੁਆਈ ਊ ਸੱਟ ?"

"ਕੋਤਵਾਲੀ ਅਗੋਂ ਲੰਘਦਾ ਸਾਂ। ਗੋਰਿਆਂ ਫੜ ਲਿਆ। ਇਕ ਰੱਸੀ ਨਾਲ ਮੇਰੀਆਂ ਦੋਵੇਂ ਬਾਹਵਾਂ ਪਿੱਛੇ ਕਰ ਕੇ ਬੰਨ੍ਹ ਦਿਤੀਆਂ ਤੇ ਅੱਗੇ ਲਾ ਲਿਆ ਮੈਨੂੰ। ਮੈਂ ਪੁੱਛਿਆ ਕੀ ਕਸੂਰ ਕੀਤਾ ਐ ਮੈਂ, ਤਾਂ ਕਹਿਣ ਲੱਗੇ ਤੂੰ ਮੇਰੇ ਅਫ਼ਸਰ ਨੂੰ ਸਲਾਮ ਨਹੀਂ ਕੀਤਾ। ਨਾਲ ਹੀ ਇਕ ਫ਼ੌਜੀ ਨੇ ਤਿੰਨ-ਚਾਰ ਚਪੇੜਾਂ ਕੱਢ ਮਾਰੀਆਂ ਮੇਰੇ ਮੂੰਹ ਉਤੇ। ਰਾਹ ਵਿਚ ਮੇਰੇ ਵਰਗਾ ਇਕ ਹੋਰ ਮਿਲ ਗਿਆ। ਸਿੱਖ ਮੁੰਡਾ ਸੀ ਉਹ। ਸਤਾਰਾਂ ਠਾਰਾਂ ਸਾਲਾਂ ਦਾ ਹੋਣੈ। ਉਹਨੂੰ ਵੀ ਉਨ੍ਹਾਂ ਫੜ ਲਿਆ ਸਲਾਮ ਨਾ ਕਰਨ ਦੇ ਜੁਰਮ ਵਿਚ। ਉਹਦੀ ਪੱਗ ਨਾਲ ਉਹਨਾਂ ਉਹਦੇ ਦੋਵੇਂ ਹੱਥ ਬੰਨ੍ਹ ਲਏ। ਜੀਹਨੇ ਮੈਨੂੰ ਚਪੇੜਾਂ

ਮਾਰੀਆਂ ਸੀਗੀਆਂ ਉਹਨੇ ਉਸ ਮੁੰਡੇ ਦੇ ਚਿੱਤੜਾਂ ਉਤੇ ਤਿੰਨ-ਚਾਰ ਠੁਡੇ ਮਾਰੇ। ਬਜ਼ਾਰਾਂ ਵਿਚੋਂ ਲੰਘਦੇ ਲੰਘਦੇ ਉਹ ਸਾਨੂੰ ਕੌਡੀਆਂ ਵਾਲੇ ਕੂਚੇ ਲੈ ਪਹੁੰਚੇ। ਓਥੇ ਗੋਰਿਆਂ ਤੇ ਪੁਲਸੀਆਂ ਦੀ ਧਾੜ ਖਲੋਤੀ ਸੀ। ਪਹਿਲੋਂ ਉਹਨਾਂ ਕੂਚੇ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਸਾਨੂੰ ਢਿਡ ਭਾਰ ਰਿੜ੍ਹ ਕੇ ਲੰਘਣ ਦਾ ਹੁਕਮ ਦਿਤਾ। ਸਾਡੀਆਂ ਦੋਹਾਂ ਦੀਆਂ ਬਾਹਵਾਂ ਵੀ ਨਾ ਖੋਲ੍ਹੀਆਂ, ਜਦ ਅਸੀਂ ਜ਼ਰਾ ਕੁ ਰੁਕਦੇ ਤਾਂ ਇਕ ਠੁੱਡ ਹੋਰ ਪੈ ਜਾਂਦਾ। ਅਸੀਂ ਔਖੇ-ਸੌਖੇ ਹੋ ਕੇ ਕੂਚੇ ਦੇ ਦੂਜੇ ਸਿਰੇ ਪਹੁੰਚੇ। ਓਥੇ ਗੋਰਿਆਂ ਇਕ ਸੂਲੀ ਜਿਹੀ ਗੱਡੀ ਹੋਈ ਸੀ। ਉਹਦੇ ਨਾਲ ਸਾਨੂੰ ਦੋਹਾਂ ਨੂੰ ਬੰਨ੍ਹ ਦਿਤਾ ਨੰਗ-ਮੁਨੰਗਾ ਕਰ ਕੇ।"

ਏਨੀ ਦੇਰ ਨੂੰ ਕਿਸੇ ਦੇ ਪੌੜੀਆਂ ਚੜ੍ਹਨ ਦੀ ਅਵਾਜ਼ ਆਈ। ਉਹ ਚੁਪ ਹੋ ਗਿਆ। ਅਸ਼ਰਫ ਦੀ ਮਾਂ ਨੇ ਕਿਹਾ, "ਸ਼ੀਰੀਂ ਹੋਣੀ ਐ।"

ਸ਼ੀਰੀਂ ਆਈ ਤੇ ਆਪਣੀ ਗੁੱਡੀ ਤੇ ਪਟੋਲਿਆਂ ਵਾਲੀ ਪਟਾਰੀ ਲੈ ਕੇ ਫਿਰ ਪੌੜੀਆਂ ਉਤਰ ਗਈ।

"ਮਾਸੀ ਪੁੱਛ ਕੁਝ ਨਾ। ਫਿਰ ਉਹਨਾਂ ਬੈਂਤਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਮੇਰੀਆਂ ਚੀਕਾਂ ਨਿਕਲ ਗਈਆਂ। ਮੁੜ ਪਤਾ ਨਹੀਂ ਕੀ ਹੋਇਆ। ਮਾਂ ਕਹਿੰਦੀ ਐ ਕੋਈ ਤਰਸਵਾਨ ਬੰਦੇ ਚੁੱਕ ਕੇ ਮੈਨੂੰ ਮਸੀਤੇ ਛੱਡ ਆਏ। ਮੌਲਵੀ ਨੇ ਮੇਰੇ ਘਰ ਦਾ ਪਤਾ ਕੀਤਾ ਤੇ ਉਹਨਾਂ ਮੈਨੂੰ ਘਰ ਪਹੁੰਚਾਇਆ। ਹਕੀਮ ਨੇ ਸਾਰਾ ਅਹੁੜ-ਪਹੁੜ ਕੀਤਾ। ਹਕੀਮ ਨੇ ਮਾਂ ਨੂੰ ਪੱਕੀ ਕੀਤੀ ਕਿ ਬੈਂਤਾਂ ਲੱਗਣ ਤੇ ਇਲਾਜ ਕਰਨ ਦਾ ਕਿਸੇ ਨੂੰ ਪਤਾ ਨਾ ਲੱਗੇ ਪਰ ਸਾਡੇ ਸਾਰੇ ਮਹੱਲੇ ਨੂੰ ਸਭ ਕੁਝ ਪਤੈ।" ਤੋਤੇ ਦੀਆਂ ਅੱਖਾਂ ਭਰ ਆਈਆਂ ਆਪਣੀ ਕਹਾਣੀ ਸੁਣਾਂਦਿਆਂ-ਸੁਣਾਂਦਿਆਂ।

ਉਹ ਖਲੋਤਾ-ਖਲੋਤਾ ਉਨ੍ਹਾਂ ਦੀ ਬੈਠਕ ਵੱਲ ਹੋ ਤੁਰਿਆ ਤੇ ਕਹਿਣ ਲੱਗਾ, "ਅਜੇ ਤਕ ਜ਼ਖ਼ਮ ਨਹੀਂ ਭਰੇ।" ਫਿਰ ਉਸ ਨੇ ਮੰਜੇ ਉਤੇ ਪੁੱਠਾ ਲੇਟਦਿਆਂ ਆਪਣੇ ਚਿੱਤੜਾਂ ਉਤੋਂ ਤਹਿਮਤ ਚੁੱਕੀ। ਉਸ ਦੇ ਜ਼ਖ਼ਮ ਵੇਖ ਕੇ ਅਸ਼ਰਫ ਦੀ ਮਾਂ ਦੀਆਂ ਅੱਖਾਂ ਭਰ ਆਈਆਂ। ਊਧੋ ਦੇ ਚਿਹਰੇ ਉਤੇ ਲਹੂ ਉਤਰ ਆਇਆ। ਜਾਗੋ ਤੇ ਅਸ਼ਰਫ ਦੇ ਚਿਹਰਿਆਂ ਉਤੇ ਕਹਿਰ ਦਾ ਗੁੱਸਾ ਸੀ। ਊਧੋ ਨੇ ਤੋਤੇ ਦੀ ਤਹਿਮਤ ਨਾਲ ਉਸ ਦੇ ਜ਼ਖ਼ਮ ਢੱਕਦਿਆਂ ਆਪਣੇ ਪਿੱਛੇ ਹੱਥ ਲਾਇਆ। ਉਸ ਨੂੰ ਜਾਪਿਆ ਕਿ ਉਹ ਬੈਂਤ ਤੋਤੇ ਨੂੰ ਨਹੀਂ ਉਸ ਦੇ ਚਿੱਤੜਾਂ ਉਤੇ ਵੱਜੇ ਸਨ। ਉਸ ਨੂੰ ਉਸੇ ਵੇਲੇ ਜਾਪਿਆ ਕਿ ਫ਼ਰੰਗੀ ਦੀ ਗੋਲੀ ਉਸ ਦੇ ਪੇਟ ਵਿਚ ਵੱਜੀ ਹੈ ਤੇ ਉਸਦੀਆਂ ਆਂਦਰਾਂ ਬਾਹਰ ਨਿਕਲ ਆਈਆਂ ਹਨ। ਬੇਹੋਸ਼ ਜਿਹਾ ਹੋ ਕੇ ਤੋਤੇ ਵਾਲੀ ਮੰਜੀ ਦੀ ਪੁਆਂਦ ਉਤੇ ਬਹਿ ਗਿਆ। ਉਸ ਨੇ ਆਪਣੇ ਦੋਹਾਂ ਹੱਥਾਂ ਨਾਲ ਆਪਣਾ ਪੇਟ ਘੁਟਿਆ ਹੋਇਆ ਸੀ।

ਅਸ਼ਰਫ ਦੀ ਮਾਂ ਨੇ ਆਪਣੀਆਂ ਅੱਖਾਂ ਹੱਥਾਂ ਨਾਲ ਢਕੀਆਂ ਹੋਈਆਂ ਸਨ। ਉਸ ਦੀਆਂ ਅੱਖਾਂ ਵਿਚੋਂ ਹੰਝੂ ਲਗਾਤਾਰ ਵਹਿੰਦੇ ਦਿੱਸ ਰਹੇ ਸਨ। ਉਹ ਡੁਸਕ ਰਹੀ

ਸੀ। ਉਹ ਡੁਸਕਦੀ-ਡੁਸਕਦੀ ਗੁਸਲਖ਼ਾਨੇ ਵੱਲ ਤੁਰ ਗਈ। ਊਧੋ ਨੇ ਅਸ਼ਰਫ ਤੋਂ ਪਾਣੀ ਦਾ ਗਲਾਸ ਮੰਗਿਆ।

## 17

ਸੰਤ ਤੜਕੇ ਉੱਠਦੇ। ਉਹ ਇਸ਼ਨਾਨ ਕਰ ਕੇ ਦਰਬਾਰ ਸਾਹਿਬ ਵੱਲ ਤੁਰ ਪੈਂਦੇ। ਜਾਣ ਤੋਂ ਪਹਿਲੋਂ ਜਾਗੋ ਤੇ ਊਧੋ ਨੂੰ ਜਗਾ ਦੇਂਦੇ। ਉਹ ਅੱਖਾਂ ਮਲਦੇ-ਮਲਦੇ ਪੌੜੀਆਂ ਉਤਰਦੇ। ਜਦ ਉਹ ਚਾਟੀਵਿੰਡ ਦਰਵਾਜ਼ੇ ਪਹੁੰਚਦੇ ਤਾਂ ਉਥੇ ਕਈ ਵਾਰੀ ਅਸ਼ਰਫ ਪਹਿਲੋਂ ਹੀ ਉਨ੍ਹਾਂ ਦੀ ਉਡੀਕ ਕਰਦਾ ਹੁੰਦਾ। ਉਹ ਤਿੰਨੇ ਨਹਿਰ ਵੱਲ ਤੁਰ ਪੈਂਦੇ, ਕਦੇ ਤੁਰਦੇ, ਕਦੇ ਦੌੜ ਪੈਂਦੇ ਤੇ ਕਦੇ ਦੁੜਕੀ ਚਾਲੇ ਪੈ ਜਾਂਦੇ। ਨਹਿਰ ਉਤੇ ਪਹੁੰਚਣ ਤਕ ਦਿਨ ਚੜ੍ਹ ਆਉਂਦਾ। ਉਹ ਕਪੜੇ ਲਾਹੁੰਦੇ। ਨਹਿਰ ਵਿਚ ਛਾਲਾਂ ਮਾਰਦੇ, ਊਧੋ ਕਈ ਵਾਰੀ ਪਾਣੀ ਦੇ ਰੌਂ ਦੇ ਉਲਟ ਤਰਨ ਦੀ ਕੋਸ਼ਿਸ਼ ਕਰਦਾ। ਉਹ ਕੁਝ ਵਧਦਾ, ਪਾਣੀ ਦਾ ਤੇਜ਼ ਰੌਂ ਫਿਰ ਉਸ ਨੂੰ ਪਿੱਛੇ ਧੱਕ ਦੇਂਦਾ। ਉਹ ਇਸ ਖੇਡ ਵਿਚ ਕਿੰਨੀ-ਕਿੰਨੀ ਦੇਰ ਲੱਗਾ ਰਹਿੰਦਾ। ਉਹ ਸੋਚਦਾ ਕਿ ਜੇ ਮੈਂ ਨਹੀਂ ਜਿੱਤਦਾ ਤਾਂ ਪਾਣੀ ਦੇ ਰੌਂ ਨੂੰ ਵੀ ਨਹੀਂ ਜਿੱਤਣ ਦੇਣਾ। ਪਾਣੀ ਦਾ ਰੌਂ ਉਸ ਨੂੰ ਪਿੱਛੇ ਧੱਕਦਾ, ਉਹ ਫਿਰ ਹੰਭਲਾ ਮਾਰ ਕੇ ਅੱਗੇ ਹੋ ਜਾਂਦਾ।

ਜਾਗੋ ਤੇ ਅਸ਼ਰਫ ਨਹਿਰ ਦੇ ਕੰਢੇ ਭੱਜਦੇ-ਭੱਜਦੇ ਚੜ੍ਹਦੇ ਪਾਣੀ ਵੱਲ ਕਾਫ਼ੀ ਦੂਰ ਨਿਕਲ ਜਾਂਦੇ। ਫਿਰ ਉਹ ਛਾਲਾਂ ਮਾਰ ਦੇਂਦੇ ਨਹਿਰ ਵਿਚ। ਪਾਣੀ ਦੀ ਤਹਿ ਉਤੇ ਲੇਟੇ ਲੇਟੇ ਊਧੋ ਕੋਲ ਪਹੁੰਚ ਜਾਂਦੇ। ਊਧੋ ਨੂੰ, ਉਨ੍ਹਾਂ ਦਾ ਪਾਣੀ ਦੇ ਰੌਂ ਨਾਲ ਤਰਨਾ ਚੰਗਾ ਨਾ ਲਗਦਾ। ਉਹ ਉਨ੍ਹਾਂ ਦੀਆਂ ਤਾਰੀਆਂ ਵਿਚ ਭੰਗ ਪਾ ਦੇਂਦਾ, ਉਹ ਨਹਿਰੋਂ ਬਾਹਰ ਨਿਕਲ ਕੇ ਮਾੜਾ ਮੋਟਾ ਸਾਹ ਲੈ ਕੇ ਫਿਰ ਨਹਿਰ ਦੇ ਚੜ੍ਹਦੇ ਪਾਣੀ ਵੱਲ, ਨਹਿਰ ਦੇ ਕੰਢੇ-ਕੰਢੇ ਭੱਜ ਉਠਦੇ।

ਜਦ ਉਹ ਵਾਪਸ ਮੁੜਦੇ ਤਾਂ ਉਸਤਾਦ ਹਰਨਾਮ ਸਿੰਘ ਦੇ ਅਖਾੜੇ ਵਿਚ ਜਾ ਵੜਦੇ। ਗਤਕੇ ਦੇ ਦਾਅ ਸਿਖਦੇ ਸਿਖਾਂਦੇ। ਵਾਪਸੀ ਉਤੇ ਅਸ਼ਰਫ ਕੌਲਸਰ ਤਕ ਉਨ੍ਹਾਂ ਦੇ ਨਾਲ ਆਉਂਦਾ। ਫਿਰ ਉਹ ਆਪੋ ਆਪਣੇ ਰਾਹ ਪੈ ਜਾਂਦੇ।

ਇਕ ਦਿਨ ਜਦ ਊਧੋ ਤੇ ਜਾਗੋ ਡੇਰੇ ਵਾਪਸ ਪਹੁੰਚੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਪੁਲਸ ਆ ਕੇ ਸੰਤਾਂ ਨੂੰ ਕੋਤਵਾਲੀ ਲੈ ਗਈ ਹੈ। ਉਨ੍ਹਾਂ ਨੂੰ ਬੜਾ ਫ਼ਿਕਰ ਹੋਇਆ। ਉਹ ਕੋਤਵਾਲੀ ਵੱਲ ਜਾਣ ਨੂੰ ਤਿਆਰ ਹੋਏ। ਫਿਰ ਉਨ੍ਹਾਂ ਕੋਤਵਾਲੀ ਜਾਣ ਦਾ ਇਰਾਦਾ ਢਿੱਲਾ ਪਾ ਦਿੱਤਾ। ਰੋਟੀ ਵੇਲੇ ਤਕ ਉਹਨਾਂ ਰੋਟੀ ਪਕਾ ਦਿੱਤੀ। ਸੰਤਾਂ ਦੀ

ਉਡੀਕ ਕਰਦੇ ਰਹੇ। ਦੁਪਹਿਰ ਜਦ ਸੰਤ ਮੁੜੇ ਤਾਂ ਉਹਨਾਂ ਦਾ ਚਿਹਰਾ ਅੰਗਿਆਰਾਂ ਵਾਂਗੂੰ ਭਖ ਰਿਹਾ ਸੀ। ਜਾਗੋ ਤੇ ਊਧੋ ਨੂੰ ਜਾਪਿਆ ਕਿ ਸੰਤ ਬੜੇ ਗੁੱਸੇ ਵਿਚ ਸਨ। ਉਹ ਜਾਗੋ ਤੇ ਊਧੋ ਨਾਲ, ਬਿਨਾਂ ਕੋਈ ਗੱਲ ਕੀਤੇ ਆਪਣੇ ਸੌਣ ਵਾਲੇ ਕਮਰੇ ਵਿੱਚ ਚਲੇ ਗਏ। ਕੁਝ ਦੇਰ ਬਾਹਰ ਨਾ ਨਿਕਲੇ।

ਜਾਗੋ ਤੇ ਊਧੋ ਨੇ ਆਪਸ ਵਿਚ ਘੁਸਰ ਮੁਸਰ ਕੀਤੀ। ਜਾਗੋ ਨੇ ਕਿਹਾ, "ਹੋ ਸਕਦੈ ਸਰਬਰਾਹ ਨੂੰ ਸਾਡਾ ਪਤਾ ਲੱਗ ਗਿਆ ਹੋਵੇ ਤੇ ਪੁਲਸ ਸਾਨੂੰ ਫੜਨ ਆਈ ਹੋਵੇ। ਜਦ ਅਸੀਂ ਨਾ ਲੱਭੇ ਤਾਂ ਸੰਤਾਂ ਨੂੰ ਕੋਤਵਾਲੀ ਲਿਜਾ ਕੇ ਅਬੇ ਤਬੇ ਕੀਤੀ ਹੋਵੇ। ਹੋ ਸਕਦੈ ਸੰਤ ਇਸੇ ਲਈ ਗੁੱਸੇ ਹੋਣ ਤੇ ਸਾਡੇ ਨਾਲ ਇਸੇ ਕਰਕੇ ਨਾ ਬੋਲੇ ਹੋਣ। ਇਸ ਲਈ ਕੋਈ ਹੋਰ ਟਿਕਾਣਾ ਲੱਭਣਾ ਚਾਹੀਦਾ ਐ।"

"ਤੇਰੀ ਗੱਲ ਠੀਕ ਵੀ ਹੋ ਸਕਦੀ ਐ ਤੇ ਗ਼ਲਤ ਵੀ।"

ਫਿਰ ਜਾਗੋ ਨੇ ਹੱਸਦਿਆਂ ਕਿਹਾ, "ਹੋ ਸਕਦੈ ਸੰਤਾਂ ਨੇ ਵੀ ਡਾਇਰ ਨੂੰ ਸਲਾਮ ਨਾ ਕੀਤੀ ਹੋਵੇ।"

"ਜਾਗੋ, ਇਹ ਵੇਲਾ ਮਖੌਲਾਂ ਦਾ ਨਹੀਂ।"

"ਚੰਗਾ ਫੇਰ! ਕੀ ਕਰਨੈਂ, ਦੋਹਾਂ ਰੋਟੀਆਂ ਪਿੱਛੇ ਸੰਤਾਂ ਦੇ ਡੇਰੇ ਬੈਠੇ ਰਹਿਣੈ? ਸਾਡੇ ਹੱਥ ਪੈਰ ਟੁੱਟੇ ਐ। ਬਾਟੀਆਂ ਮਾਂਜ ਲਾਂ'ਗੇ ਕਿਸੇ ਹਲਵਾਈ ਦੀਆਂ।"

"ਤੂੰ ਪੁੱਛ ਲੈ। ਮੈਂ ਤਾਂ ਫ਼ੈਸਲਾ ਕਰ ਲਿਐ ਆਪਣੇ ਮਨ ਨਾਲ। ਘਾਹ ਖੋਤ ਲਊਂ। ਮਹੀਆਂ ਚਾਰ ਲਊਂ ਪਰ—"

ਉਸ ਦੀ ਗੱਲ ਅਜੇ ਵਿਚੇ ਸੀ ਕਿ ਸੰਤ ਕਮਰੇ ਵਿਚੋਂ ਬਾਹਰ ਨਿਕਲ ਆਏ। ਉਹ ਦੋਵੇਂ ਠਠੰਬਰ ਗਏ। ਸੰਤਾਂ ਦੇ ਖਿੜੇ ਮੱਥੇ ਨੂੰ ਵੇਖ ਕੇ ਉਨ੍ਹਾਂ ਨੂੰ ਬੜੀ ਹੈਰਾਨੀ ਹੋਈ।

"ਭਾਵੇਂ ਤੁਸੀਂ ਗੱਲਾਂ ਬੜੀਆਂ ਹੌਲੀ-ਹੌਲੀ ਕਰ ਰਹੇ ਹੋ ਪਰ ਮੈਂ ਫਿਰ ਵੀ ਸਾਰੀਆਂ ਸੁਣ ਲਈਆਂ ਹਨ।"

ਜਾਗੋ ਨੇ ਮੂੰਹ ਲਮਕਾ ਲਿਆ ਤੇ ਕੁਝ ਸ਼ਰਮਿੰਦਾ ਜਿਹਾ ਹੋ ਗਿਆ। ਸੰਤਾਂ ਨੇ ਉਸ ਨੂੰ ਆਪਣੀ ਬਗਲ ਵਿਚ ਲੈਂਦਿਆਂ ਕਿਹਾ, "ਆਓ ਪਹਿਲਾਂ ਰੋਟੀ ਖਾ ਲਈਏ। ਬੜੀ ਭੁੱਖ ਲੱਗੀ ਐ। ਬਾਕੀ ਗੱਲਾਂ ਫੇਰ ਕਰਾਂਗੇ।"

ਰੋਟੀ ਖਾਂਦਿਆਂ ਸੰਤਾਂ ਨੇ ਪੁੱਛਿਆ, "ਸੱਚ ਸੱਚ ਦਸਿਓ। ਤੁਸੀਂ ਸਰਬਰਾਹ ਨੂੰ ਗੁਲੇਲੇ ਮਾਰੇ ਸੀਗੇ?"

"ਅਸ਼ਰਫ ਤੇ ਮੈਂ ਦੋਹਾਂ ਮਾਰੇ ਸੀਗੇ ਉਹਦੀ ਘੋੜੀ ਨੂੰ, ਉਹਨੂੰ ਨਹੀਂ ਮਾਰੇ।"

"ਤੇ ਊਧੋ ਨੇ?"

"ਇਹਦੇ ਕੋਲ ਗੁਲੇਲ ਈ ਹੈ ਨਹੀਂ ਸੀ! ਦੋਵੇਂ ਸੀਗੀਆਂ ਸਾਰੀਆਂ।"

"ਗੱਲ ਕੀ ਹੋਈ ਸੀ?"

"ਬਸ, ਉਹਨੇ ਡਾਇਰ ਨੂੰ ਸਰੋਪਾ ਦਿਤੈ। ਅਸਾਂ ਕਿਹਾ ਅਸੀਂ ਵੀ ਇਹਨੂੰ ਸਰੋਪਾ ਦੇ ਦਈਏ।"

ਜਾਗੋ ਦੀ ਗੱਲ ਸੁਣ ਕੇ ਸੰਤ ਹੱਸ ਪਏ। ਊਧੋ ਨੇ ਮੂੰਹ ਪੱਕਾ ਬਣਾਈ ਰੱਖਣ ਦਾ ਜਤਨ ਕੀਤਾ ਪਰ ਅੰਤ ਨੂੰ ਉਸ ਦਾ ਵੀ ਹਾਸਾ ਨਿਕਲ ਗਿਆ।

"ਪੁਲਸ ਨੂੰ ਤੁਹਾਡਾ ਦੋਹਾਂ ਦਾ ਪਤਾ ਲੱਗ ਗਿਐ। ਅਸ਼ਰਫ ਦਾ ਉਹਨਾਂ ਨੂੰ ਕੋਈ ਪਤਾ ਨਹੀਂ।"

"ਫੇਰ ਕੀ ਹੋਊ ਸੰਤ ਜੀ।" ਜਾਗੋ ਨੇ ਕਾਹਲੇ ਪੈ ਕੇ ਪੁੱਛਿਆ।

"ਹੋਣਾ ਕੀ ਐ। ਉਹ ਕਹਿੰਦੇ ਐ ਊਧੋ ਤੇ ਜਾਗੋ ਨੂੰ ਪੇਸ਼ ਕਰੋ। ਉਹਨਾਂ ਨੂੰ ਸਰੋਪਾ ਦੇਣੇ ਐ।" ਕਹਿੰਦਿਆਂ ਹੀ ਸੰਤ ਫਿਰ ਹੱਸਣ ਲੱਗ ਪਏ।

ਜਾਗੋ ਉਨ੍ਹਾਂ ਦੇ ਚਿਹਰੇ ਵੱਲ ਤੱਕ ਰਿਹਾ ਸੀ।

"ਅਗਾਹਾਂ ਹੋ ਹੁਣ। ਮੈਂ ਹਜ਼ਾਰ ਵਾਰੀ ਕਿਹਾ ਕਿ ਹੁਣ ਗੁਲੇਲੇ ਮਾਰਨ ਦਾ ਵਕਤ ਨਹੀਂ ਰਿਹਾ। ਇਹ ਬੱਚਿਆਂ ਦੀ ਖੇਡ ਐ ਪਰ ਇਹ ਦੋਵੇਂ ਮੇਰੇ ਕਹੇ ਨਹੀਂ ਲੱਗੇ। ਸਰੋਪਾ ਅਸ਼ਰਫ ਤੇ ਜਾਗੋ ਦੇ ਹੋਣੇ ਐ। ਮੇਰਾ ਤਾਂ ਹੱਕ ਈ ਕੋਈ ਨਹੀਂ ਸਰੋਪਾ ਲੈਣ ਦਾ।"

"ਗੀਦੀਪੁਣਾ ਕਰਦੈਂ ਹੁਣ, ਤੂੰ ਭੀ ਤਾਂ ਸਾਡੇ ਨਾਲ ਸੀਗਾ।"

"ਮੈਂ ਗੁਲੇਲੇ ਥੋੜੇ ਮਾਰੇ ਐ।"

"ਨਾਲ ਤਾਂ ਸੀਗਾ ਸਾਡੇ।"

ਸੰਤਾਂ ਨੇ ਵਿਚ ਪੈਂਦਿਆਂ ਕਿਹਾ, "ਪੁਰਾਣੇ ਰਿਸ਼ੀਆਂ-ਮੁਨੀਆਂ ਨੇ ਜਦ ਲੋਕਾਂ ਨੂੰ ਮਾਸ ਖਾਣ ਤੋਂ ਹਟਾਉਣ ਦਾ ਜਤਨ ਕੀਤਾ ਤਾਂ ਉਹਨਾਂ ਨੇ ਕਿਹਾ ਕਿ ਜਾਨਵਰ ਨੂੰ ਵੱਢਣ ਵਾਲਾ, ਵੱਢੇ ਜਾ ਰਹੇ ਜਾਨਵਰ ਨੂੰ ਵੇਖਣ ਵਾਲਾ, ਮਾਸ ਰਿੰਨ੍ਹਣ ਵਾਲਾ ਤੇ ਰਿੰਨ੍ਹੇ ਮਾਸ ਨੂੰ ਵੇਖਣ ਵਾਲਾ, ਮਾਸ ਖਾਣ ਵਾਲਾ, ਮਾਸ ਖਾਣ ਵਾਲੇ ਨੂੰ ਵੇਖਣ ਵਾਲਾ ਸਭ ਇਕੋ ਜਿਹੇ ਪਾਪ ਦੇ ਭਾਗੀ ਹੁੰਦੇ ਐ ਤੇ ਸਭ ਨੂੰ ਇਕੋ ਜਿਹੀ ਸਜ਼ਾ ਮਿਲਣੀ ਚਾਹੀਦੀ ਐ।"

ਸੰਤਾਂ ਦੀ ਗੱਲ ਸੁਣ ਕੇ ਜਾਗੋ ਹੱਸਣ ਲੱਗ ਪਿਆ ਤੇ ਹੱਸਦਾ ਨਾ ਹਟੇ।

"ਸੰਤ ਜੀ, ਇਹ ਕੋਈ ਨਿਆਂ ਥੋੜਾ ਐਹ ?" ਊਧੋ ਨੇ ਪੁੱਛਿਆ।

ਸੰਤਾਂ ਨੇ ਹੱਸਦਿਆਂ ਉੱਤਰ ਦਿੱਤਾ, "ਨਿਆਂ ਲੱਭਦੈ। ਜੇ ਰਿਸ਼ੀਆਂ-ਮੁਨੀਆਂ ਵੇਲੇ ਨਿਆਂ ਨਹੀਂ ਸੀ ਤਾਂ ਫ਼ਰੰਗੀਆਂ ਦੇ ਰਾਜ ਵਿਚ ਨਿਆਂ ਕਿਥੇ ?"

ਫਿਰ ਸੰਤਾਂ ਨੇ ਗੰਭੀਰ ਹੋ ਕੇ ਕਿਹਾ, "ਜਲ੍ਹਿਆਂ ਵਾਲੇ ਬਾਗ ਵਿਚ ਕਤਲਾਮ ਕਰ ਕੇ ਵੀ ਤਾਂ ਫ਼ਰੰਗੀਆਂ ਨੇ ਨਿਆਂ ਈ ਕੀਤਾ ਐ।"

ਫਿਰ ਸੰਤਾਂ ਨੇ ਕੁਝ ਦੇਰ ਰੁਕ ਕੇ ਕਿਹਾ, "ਤੁਹਾਨੂੰ ਦੋਹਾਂ ਨੂੰ ਕੁਝ ਦਿਨਾਂ ਲਈ ਅੱਗੇ ਪਿੱਛੇ ਕਰਨਾ ਹੋਵੇਗਾ। ਮਾਸਟਰ ਨੂੰ ਵੀ ਥਾਣੇ ਸੱਦਿਆ ਗਿਆ ਸੀ। ਉਸ

ਨੇ ਸਾਫ਼ ਜਵਾਬ ਦੇ ਦਿੱਤਾ ਕਿ ਵਿਸਾਖੀ ਦੇ ਮੇਲੇ ਪਿੱਛੋਂ ਤੁਸੀਂ ਮੁੜ ਵਾਪਸ ਹੀ ਨਹੀਂ ਗਏ। ਉਸ ਨੇ ਸਾਫ਼ ਇਨਕਾਰ ਕਰ ਦਿੱਤਾ ਕਿ ਉਸ ਨੂੰ ਕੋਈ ਪਤਾ ਨਹੀਂ ਕਿ ਤੁਸੀਂ ਕਿੱਥੇ ਹੋ। ਐਵੇਂ ਅੰਦਾਜ਼ੇ ਨਾਲ ਪੁਲਸ ਤੁਹਾਨੂੰ ਲੱਭ ਰਹੀ ਐ। ਉਹਨਾਂ ਕੋਲ ਨਾ ਕੋਈ ਗਵਾਹ ਤੇ ਨਾ ਕੋਈ ਸਬੂਤ। ਪਰ ਝੂਠੇ ਗੁਆਹ ਬਣਾਉਣ ਤੇ ਝੂਠੇ ਸਬੂਤ ਲੱਭ ਲੈਣੇ ਪੁਲਸ ਦਾ ਰੋਜ਼ ਦਾ ਧੰਦਾ ਐ। ਤੁਸੀਂ ਹੱਥ ਆਏ ਨਹੀਂ ਕਿ ਰਗੜਾ ਲੱਗਾ ਨਹੀਂ।" ਕਹਿੰਦੇ ਹੀ ਸੰਤ ਫਿਰ ਮੁਸਕਰਾ ਪਏ।

"ਅਗਾਹਾਂ ਹੋ ਜਾਗੋ! ਕੱਢ ਗੁਲੇਲ ਤੇ ਗੁਲੇਲੇ।"

ਜਾਗੋ ਗੰਭੀਰ ਹੋ ਕੇ ਬੈਠਾ ਸੀ। ਉਸ ਨੇ ਪੁੱਛਿਆ, "ਊਧੋ, ਤੇਰੀ ਗੁਲੇਲ ਕਿਥੇ ਐ?"

"ਮੈਂ ਉਦੋਂ ਹੀ ਸੁੱਟ ਪਾਈ ਸੀ।"

"ਕਦੋਂ?"

"ਜਦੋਂ ਸੰਤਾਂ ਦਾ ਖਿਡੌਣਾ ਵੇਖਿਆ ਸੀ।"

ਤਿੰਨੇ ਕੁਝ ਦੇਰ ਚੁੱਪ ਰਹੇ।

ਸੰਤਾਂ ਨੇ ਕਿਹਾ, "ਮੈਂ ਕੁਝ ਦਿਨਾਂ ਲਈ ਤੁਹਾਡੇ ਅੱਗੇ ਪਿੱਛੇ ਹੋ ਜਾਣ ਦਾ ਬੰਦੋਬਸਤ ਕਰਨੈ। ਅਠ ਦਸ ਕੋਹ ਹੋ ਜਾਣਗੇ ਆਉਣ ਜਾਣ ਦੇ। ਸੂਰਜ ਡੁਬੇ ਤਕ ਮੁੜ ਆਊਂ। ਹੁਣ ਤੁਸੀਂ ਕੁਝ ਦਿਨ ਦਰਬਾਰ ਸਾਹਿਬ ਨਾ ਜਾਇਓ। ਸਰਬਰਾਹ ਦੇ ਕੁੱਤੇ ਚੌਹੀਂ ਪਾਸੀਂ ਪੂਛਾਂ ਚੁੱਕੀ ਫਿਰਦੇ ਐ।"

"ਸੰਤ ਜੀ, ਏਨੀਆਂ ਕਿਰਪਾਨਾਂ ਕਿਉਂ ਚੁੱਕੀ ਫਿਰਦੇ ਐ ਲੋਕੀਂ, ਜੇ ਸਰਬਰਾਹ ਦੇ ਕੁੱਤਿਆਂ ਦੀਆਂ ਪੂਛਾਂ ਵੀ ਨਹੀਂ ਵੱਢ ਸਕਦੇ ਤਾਂ?"

"ਅਸੀਂ ਸਭ ਨਿਘਰੇ ਪਏ ਆਂ। ਸਾਡੇ ਖੰਡੇ ਤੇ ਕਿਰਪਾਨਾਂ ਖੁੰਢੀਆਂ ਹੋਈਆਂ ਪਈਐਂ। ਫ਼ਰੰਗੀ ਨੇ ਜਗੀਰਾਂ ਤੇ ਸਰਦਾਰੀਆਂ ਦੇ ਕੇ ਖੱਸੀ ਕਰ ਦਿਤੇ ਸਿੱਖਾਂ ਨੂੰ। ਤੁਸੀਂ ਨੌਜਵਾਨ ਹੋ........।" ਗੱਲ ਅਧੂਰੀ ਛੱਡ ਕੇ ਸੰਤ ਜੀ ਉੱਠ ਖਲੋਤੇ।

## 18

ਸੰਤਾਂ ਦੇ ਡੇਰਿਓਂ ਨਿਕਲਣ ਦੀ ਦੇਰ ਸੀ ਕਿ ਜਾਗੋ ਤੇ ਊਧੋ ਵੀ ਨਿਕਲ ਤੁਰੇ। ਦੋਵੇਂ ਤੋਤੇ ਨੂੰ ਲੱਗੀਆਂ ਬੈਂਤਾਂ ਦਾ ਅੰਦਾਜ਼ਾ ਲਾਉਂਦੇ ਲਾਉਂਦੇ ਅਸ਼ਰਫ ਦੇ ਘਰ ਅੱਗੇ ਜਾ ਖਲੋਤੇ। ਪੌੜੀਆਂ ਤੋਂ ਉਤਰਦੀ ਸ਼ੀਰੀਂ ਉਨ੍ਹਾਂ ਨੂੰ ਅਗੋਂ ਮਿਲੀ। ਉਸ ਨੇ ਇਕ ਪਟਾਰੀ ਕੱਛੇ ਮਾਰੀ ਹੋਈ ਸੀ। ਜਾਗੋ ਨੇ ਪੁੱਛਿਆ, "ਸ਼ੀਰੀਂ! ਪਟਾਰੀ ਵਿਚ ਕੀ ਐ?"

"ਮੇਰੀ ਗੁੱਡੀ ਤੇ ਪਟੋਲੇ।"

"ਤੂੰ ਚੱਲੀ ਕਿੱਥੇ ਐਂ ?"

"ਬੀਬੋ ਦੇ ਘਰ।"

"ਗੁੱਡੀ ਗੁੱਡੇ ਦਾ ਵਿਆਹ ਕਰਨਾ ਹੋਣੈ।"

"ਅਸੀਂ ਨਹੀਂ ਵਿਆਹ ਕਰਾਉਂਦੇ ਗੁੱਡੇ ਗੁੱਡੀਆਂ ਦੇ। ਬੜੇ ਸਿਆਪੇ ਹੁੰਦੇ ਐ। ਮਗਰੋਂ ਲੜਦੇ ਰਹਿੰਦੇ ਐ।"

ਜਾਗੋ ਨੇ ਸ਼ੀਰੀਂ ਦੇ ਸਿਰ ਵਿਚ ਪਟੋਕੀ ਮਾਰਦਿਆਂ ਕਿਹਾ, "ਬਲਾ ਕਿਤੋਂ ਦੀ! ਕਿੰਨੀਆਂ ਗੱਲਾਂ ਕਰਦੀ ਐ।"

ਉਹ ਦੌੜ ਕੇ ਪੌੜੀਆਂ ਉਤਰ ਗਈ।

ਊਧੋ ਨੇ 'ਵਾਜ ਮਾਰ ਕੇ ਪੁੱਛਿਆ, "ਅਸ਼ਰਫ ਹੈਗੈ ?"

"ਅਸ਼ਰਫ ਵੀ, ਅੱਬਾ ਵੀ, ਮਾਂ ਵੀ।" ਕਹਿੰਦਿਆਂ ਉਹ ਦੌੜ ਗਈ। ਉਨ੍ਹਾਂ ਨੂੰ ਪੌੜੀਆਂ ਚੜ੍ਹਦਿਆਂ ਵੇਖ ਕੇ ਅਸ਼ਰਫ ਦੀ ਮਾਂ ਨੇ ਕਿਹਾ, "ਲੌ ਜੀ! ਅਸ਼ਰਫ ਦੇ ਅੱਬਾ, ਮੈਂ ਹੁਣੇ ਸੇਵੀਆਂ ਭੁੰਨਦੀ ਸੀ। ਮੇਰਾ ਧਿਆਨ ਊਧੋ ਤੇ ਜਾਗੋ ਵੱਲ ਚਲਾ ਗਿਆ। ਮਨ ਹੀ ਮਨ ਵਿਚ ਮੈਂ ਕਿਹਾ ਜੇ ਉਹ ਏਥੇ ਹੁੰਦੇ ਤਾਂ ਉਹ ਵੀ ਖਾ ਲੈਂਦੇ। ਕਿੰਨੀ ਵੱਡੀ ਉਮਰ ਐ ਇਹਨਾਂ ਦੀ।"

"ਮਾਂ ਜੀ, ਸਾਡੇ ਨੱਕ ਬੜੇ ਤੇਜ਼ ਐ। ਖ਼ੁਸ਼ਬੋਆਂ ਲੈ ਲੈਂਦੇ ਐ ਦੂਰ ਦੂਰ ਦੀਆਂ।"

"ਅਸਲੀ ਗੱਲ ਤਾਂ ਇਹ ਐ ਮਾਂ ਜੀ, ਜਿੱਥੇ ਵੇਖੇ ਤਵਾ ਪਰਾਤ, ਜਾਗੋ ਕੱਟੇ ਦਿਨ ਤੇ ਰਾਤ।"

ਮੁਹੰਮਦ ਲਤੀਫ ਊਧੋ ਦੀ ਗੱਲ ਸੁਣ ਕੇ ਹੱਸ ਪਿਆ।

"ਤੇ ਤੂੰ ਨਾ ਖਾਈਂ।" ਕਹਿ ਕੇ ਜਾਗੋ ਨਾਹਰੀਆਂ ਅੱਖਾਂ ਨਾਲ ਊਧੋ ਵੱਲ ਵੇਖਣ ਲੱਗਾ।

ਊਧੋ ਨੇ ਮੁਸਕਰਾ ਕੇ ਮੂੰਹ ਦੂਜੇ ਪਾਸੇ ਕਰ ਲਿਆ।

ਅਸ਼ਰਫ ਦੀ ਮਾਂ ਨੇ ਵਿਚ ਪੈਂਦਿਆਂ ਕਿਹਾ, "ਤੁਸੀਂ ਸਭ ਅੰਦਰ ਚਲੋ। ਬਾਹਰ ਕੁਝ ਹਵਾ ਵਗਦੀ ਐ। ਸੇਵੀਆਂ ਵਿਚ ਕਿਰਕ ਪੈ ਗਈ ਤਾਂ ਸਭ ਬੇਮਜ਼ਗੀ ਹੋ ਜਾਏਗੀ।"

ਜਾਗੋ ਸੇਵੀਆਂ ਖਾਂਦਿਆਂ ਪਚਕਾਰੇ ਮਾਰਨ ਲੱਗਾ। ਊਧੋ ਨੇ ਕਿਹਾ, "ਜਾਗੋ! ਮੈਂ ਚਾਚਾ ਜੀ ਨਾਲ ਗੱਲ ਕਰਾਂ ?"

"ਤੂੰ ਕਰ ਗੱਲ ਨਿਸੰਗ ਹੋ ਕੇ, ਆਪਾਂ ਨੂੰ ਤਾਂ ਵਿਹਲ ਨਹੀਂ। ਕੜਾਹੀ ਭਰੀ ਪਈ ਐ। ਜੇ ਆਪਾਂ ਨਾ ਖਾਧੀਆਂ ਤਾਂ ਚਾਚਾ ਜੀ ਨੂੰ ਕੱਲ੍ਹ ਬਹੀਆਂ ਖਾਣੀਆਂ ਪੈਣਗੀਆਂ।"

ਜਾਗੋ ਦੀ ਗੱਲ ਸੁਣ ਕੇ ਮੁਹੰਮਦ ਲਤੀਫ ਮੁਸਕਰਾ ਪਿਆ। "ਜਾਗੋ! ਜੇ ਤੂੰ

ਹਸਾਉਂਦਾ ਰਿਹਾ ਤਾਂ ਸੇਵੀਆਂ ਨਾਲ-ਨਾਲ ਹੀ ਹਜ਼ਮ ਹੁੰਦੀਆ ਜਾਣਗੀਆਂ।"

"ਚਾਚਾ ਜੀ! ਤੁਸੀਂ ਜਿੰਨੀ ਦੇਰ ਹੱਸਦੇ ਹੋ ਤੇ ਗੱਲਾਂ ਕਰਦੇ ਹੋ, ਦੋ-ਤਿੰਨ ਬੁਰਕੀਆਂ ਪਿੱਛੇ ਰਹਿ ਜਾਂਦੇ ਹੋ।"

ਅਸ਼ਰਫ ਚੁੱਪ ਕਰ ਕੇ ਖਾ ਰਿਹਾ ਸੀ।

"ਅਸ਼ਰਫ ਨਾ ਹੱਸਦਾ ਐ ਨਾ ਬੋਲਦੈ। ਚਲਾਕੀ ਕਰੀ ਜਾਂਦੈ। ਸੁੱਟੀ ਜਾਂਦੈ ਸੰਘੋਂ ਠਾਂਹ। ਆਪਾਂ ਰਹਿ ਜਾਣੈ ਫਾਡੀ।"

ਤੋਤੇ ਨੂੰ ਆਉਂਦਾ ਵੇਖ ਕੇ ਸਭ ਦਾ ਧਿਆਨ ਉਸ ਵੱਲ ਹੋ ਗਿਆ। "ਹੁਣ ਇਕ ਹੋਰ ਭਿਆਲ ਆ ਗਿਐ। ਹੁਣ ਤਾਂ ਜ਼ਰਾ ਜਲਦੀ ਜਲਦੀ ਚੱਕੀ ਚਲਾਉਣੀ ਪਊ।"

"ਤੂੰ ਖਾਂਦਾ ਥੋੜਾ ਐਂ ਤੇ ਬੋਲਦਾ ਬਹੁਤੈਂ।"

"ਤਾਂ ਹੀ ਤਾਂ ਮਾਂ ਜੀ ਘਾਟਾ ਪਈ ਜਾਂਦੈ।"

"ਤੂੰ ਖਾਣ ਵਾਲਾ ਬਣ। ਮੈਂ ਬਣਾਉਂਦੀ ਨਹੀਂ ਥੱਕਦੀ।"

ਜਾਗੋ ਦੇ ਮੂੰਹ ਵਿਚ ਪਈ ਗਰਾਹੀ ਉਥੇ ਹੀ ਅਟਕ ਗਈ। ਉਸ ਨੂੰ ਆਪਣਾ ਬਚਪਨ ਯਾਦ ਆ ਗਿਆ। ਉਸ ਨੂੰ ਆਪਣੀ ਭੂਆ ਯਾਦ ਆ ਗਈ ਜੋ ਉਸ ਨੂੰ ਆਪਣੇ ਭਰਾ-ਭਰਜਾਈ ਦੀ ਇਕੱਲੀ ਨਿਸ਼ਾਨੀ ਸਮਝ ਕੇ, ਮੱਲੋ ਮੱਲੀ, ਤੁੰਨ ਤੁੰਨ ਕੇ ਖੁਆਂਦੀ ਸੀ।

ਏਨੇ ਨੂੰ ਅਸ਼ਰਫ ਦੀ ਮਾਂ ਨੇ ਤੋਤੇ ਅੱਗੇ ਸੇਵੀਆਂ ਲਿਆ ਰੱਖੀਆਂ। ਜਾਗੋ ਨੂੰ ਚੁੱਪ ਹੁੰਦਾ ਵੇਖ ਕੇ ਊਧੋ ਨੇ ਦੱਸਣਾ ਸ਼ੁਰੂ ਕੀਤਾ—

"ਚਾਚਾ ਜੀ! ਗੱਲ ਅਸਲ ਵਿਚ ਇਹ ਐ ਕਿ ਅਸ਼ਰਫ, ਜਾਗੋ ਤੇ ਮੈਂ, ਘੰਟਾ ਘਰ ਖੜੇ ਸਾਂ। ਉਤੋਂ ਸਰਬਰਾਹ ਆ ਗਿਆ। ਅਸੀਂ ਗੁਲੇਲਾਂ ਸਿੱਧੀਆਂ ਕਰ ਲਈਆਂ। ਸਰਬਰਾਹ ਬੱਘੀ ਉਤੇ ਚੜ੍ਹਦਾ ਚੜ੍ਹਦਾ ਡਿੱਗ ਪਿਆ। ਉਹਦੀ ਪੱਗ ਲਹਿ ਗਈ। ਸਰਬਰਾਹ ਨੂੰ ਕਿਸੇ ਤਰ੍ਹਾਂ ਜਾਗੋ ਦਾ ਤੇ ਮੇਰਾ ਪਤਾ ਲੱਗ ਗਿਐ। ਅਸ਼ਰਫ ਦਾ ਕਿਸੇ ਨੂੰ ਕੋਈ ਪਤਾ ਨਹੀਂ। ਅੱਵਲ ਤਾਂ ਅਸੀਂ ਫੜੇ ਨਹੀਂ ਜਾਂਦੇ। ਜੇ ਫੜੇ ਗਏ ਤਾਂ ਜਾਗੋ ਤੇ ਮੈਂ ਸਾਰੀ ਗੱਲ ਆਪਣੇ ਜ਼ਿੰਮੇ ਲੈ ਲਵਾਂਗੇ। ਇਸ ਲਈ ਅਸ਼ਰਫ ਦਾ ਨਾਂ ਉੱਕਾ ਨਹੀਂ ਨਿਕਲਣਾ ਚਾਹੀਦਾ।"

ਮੁਹੰਮਦ ਲਤੀਫ ਤੇ ਉਸਦੀ ਬੀਵੀ ਦੋਵੇਂ ਬੜੇ ਗੰਭੀਰ ਹੋ ਗਏ। ਤੋਤਾ ਖਲੋਤਾ ਖਲੋਤਾ ਸੇਵੀਆਂ ਖਾ ਰਿਹਾ ਸੀ। ਅਜੇ ਉਹ ਬਹਿਣ ਜੋਗਾ ਨਹੀਂ ਸੀ ਹੋਇਆ।

"ਊਧੋ! ਤੇਰੇ ਕੋਲ ਨਾ ਗੁਲੇਲ ਸੀ ਨਾ ਗੁਲੇਲੇ। ਨਿਸ਼ਾਨੇ ਤਾਂ ਅਸਾਂ ਦੋਹਾਂ ਫੁੰਡੇ ਸੀ।"

"ਅਸ਼ਰਫ! ਜਦ ਉਹਨਾਂ ਨੂੰ ਤੇਰੇ ਬਾਰੇ ਪਤਾ ਈ ਨਹੀਂ ਤਾਂ ਜ਼ਰੂਰ ਦਸਣੈਂ।"

"ਪਰ ਤੂੰ ਤਾਂ ਫਿਰ ਬੇਕਸੂਰ ਫਸਿਆ ਨਾ ਮੇਰੀ ਥਾਂ।"

"ਕਸੂਰਵਾਰ ਤੇ ਬੇਕਸੂਰ ਨੂੰ ਕੌਣ ਵਿਹੰਦਾ ਐ ਏਥੇ।" ਤੋਤਾ ਬੋਲ ਪਿਆ।

"ਪਰ ਹੁਣ ਗੱਲ ਇਹ ਐ ਕਿ ਮੇਰਾ ਤੇ ਜਾਗੋ ਦਾ ਨਾਂ ਲੱਗ ਗਿਐ। ਜੇ ਤੂੰ ਜ਼ਰੂਰ ਫਸਣੈਂ ਤਾਂ ਤੇਰੀ ਮਰਜ਼ੀ। ਫੜ ਗੁਲੇਲ ਤੇ ਗੁਲੇਲੇ। ਚੜ੍ਹ ਜਾ ਪੌੜੀਆਂ ਘੰਟਾ ਘਰ ਦੀਆਂ। ਆਉਂਦਾ ਹੋਊ ਸਰਬਰਾਹ। ਰੋਜ਼ ਆਉਂਦੈ। ਹੁਣ ਨਾਲ ਇਕ ਚਿਟ-ਕਪੜੀਆ ਪੁਲਸੀਆ ਰਖਦੈ।"

"ਮੇਰੀ ਸਲਾਹ ਤਾਂ ਇਹ ਐ ਬਈ ਤੁਸੀਂ ਦੋਵੇਂ ਖਿਸਕ ਜਾਓ ਕਿਧਰੇ ਕੁਝ ਦਿਨ ਤੇ ਅਸ਼ਰਫ ਕਾਰਖ਼ਾਨੇ ਦੇ ਪਿਛਲੇ ਹਿੱਸੇ ਵਿਚ ਕੰਮ ਕਰੂ, ਘੁੰਮਣਾ ਘੁੰਮਾਣਾ ਛੱਡ ਕੇ।"

ਤੋਤੇ ਦੀ ਇਹ ਗੱਲ ਸੁਣ ਕੇ ਅਸ਼ਰਫ ਤੋਂ ਬਿਨਾਂ ਸਭ ਉਸ ਦੀ ਗੱਲ ਨਾਲ ਸਹਿਮਤ ਹੋ ਗਏ।

## 19

ਊਧੋ ਤੇ ਜਾਗੋ ਨੇ ਲੱਠੇ ਦੀਆਂ ਸਲਵਾਰਾਂ ਪਾਈਆਂ ਹੋਈਆਂ ਸਨ। ਲੱਠੇ ਦੇ ਚਿੱਟੇ ਕੁੜਤੇ ਤੇ ਸਿਰਾਂ ਉੱਤੇ ਮਾਇਆ ਨਾਲ ਆਕੜੀਆਂ ਹੋਈਆਂ ਦੋ-ਸ਼ਮਲੀਆਂ ਪੱਗਾਂ ਬੱਧੀਆਂ ਹੋਈਆਂ ਸਨ। ਊਧੋ ਨੂੰ ਅਸ਼ਰਫ ਦੀ ਵਾਸਕਟ ਵੀ ਪੂਰੀ ਮੇਚ ਆਈ ਸੀ।

ਉਹ ਗੱਡੀਓਂ ਉਤਰੇ। ਪੁੱਛਦੇ-ਪੁਛਾਂਦੇ ਉਹ ਬਜ਼ਾਰ ਸ਼ੇਖਾਂ ਪਹੁੰਚ ਗਏ। ਨਜ਼ੀਰ ਅਹਿਮਦ ਦੇ ਥੜ੍ਹੇ ਉਤੇ ਚੜ੍ਹਦਿਆਂ, ਊਧੋ ਨੇ ਵਾਸਕਟ ਦੀ ਜੇਬ ਵਿਚੋਂ ਚਿੱਠੀ ਕੱਢ ਕੇ ਉਸ ਨੂੰ ਫੜਾਈ। ਉਸ ਨੇ ਚਿੱਠੀ ਪੜ੍ਹੀ। ਜਾਗੋ ਤੇ ਊਧੋ ਵੱਲ ਬੜੇ ਧਿਆਨ ਨਾਲ ਵੇਖਿਆ। ਫਿਰ ਉਸ ਨੇ ਇਕ ਵਾਰੀ ਹੋਰ ਚਿੱਠੀ ਪੜ੍ਹੀ। ਬਿਨਾਂ ਕੁਝ ਕਹੇ ਦੁਕਾਨ ਦੇ ਪਿਛਲੇ ਪਾਸੇ ਚਲਿਆ ਗਿਆ। ਜਦ ਮੁੜ ਕੇ ਆਇਆ ਤਾਂ ਉਸ ਨੇ ਬੜੀ ਘੂਰੀ ਪਾ ਕੇ ਦੋਹਾਂ ਵੱਲ ਵੇਖਿਆ ਤੇ ਪੁੱਛਿਆ, "ਤੁਸੀਂ ਮੁਹੰਮਦ ਲਤੀਫ ਕੋਲੋਂ ਆਏ ਹੋ ?"

"ਜੀ ਹਾਂ।"

"ਕੋਈ ਜਬਾਨੀ ਸੁਨੇਹਾ ਵੀ ਦਿੱਤਾ ਸੂ।"

"ਮਾਂ ਜੀ ਕਹਿੰਦੇ ਸੀ ਅੱਬਾ ਨੂੰ ਮੇਰਾ ਸਲਾਮ ਦੇਣਾ।"

ਉਹ ਕੁਝ ਸੋਚੀਂ ਪੈ ਗਿਆ, "ਕੌਣ ਮਾਂ ਜੀ ? ਰਜੀਨਾ ?"

"ਹਾਂ ਜੀ, ਅਸ਼ਰਫ ਵੀ ਸਾਡੇ ਨਾਲ ਆਉਂਦਾ ਸੀ ਪਰ ਚਾਚਾ ਜੀ ਨੇ ਨਹੀਂ ਆਉਣ ਦਿੱਤਾ।"

ਨਜ਼ੀਰ ਅਹਿਮਦ ਅਜੀਬ ਭੰਬਲਭੂਸੇ ਵਿਚ ਪਿਆ ਹੋਇਆ ਸੀ। ਸਭ ਕੁਝ

ਉਸ ਨੂੰ ਸੱਚ ਜਾਪ ਰਿਹਾ ਸੀ ਪਰ ਦੋ ਸਿੱਖ ਮੁੰਡੇ ਉਸ ਨੂੰ ਆਪਣੇ ਸਾਹਮਣੇ ਖਲੋਤੇ ਓਪਰੇ ਲੱਗ ਰਹੇ ਸਨ। ਉਹ ਝੱਕਦਾ ਝੱਕਦਾ ਉਨ੍ਹਾਂ ਨੂੰ ਦੁਕਾਨ ਦੇ ਪਿੱਛੇ ਲੈ ਗਿਆ। ਉਥੇ ਠੰਢੇ ਪਾਣੀ ਦਾ ਘੜਾ ਵੇਖ ਊਧੋ ਤੇ ਜਾਗੋ ਦੋਹਾਂ ਨੂੰ ਤਿਹ ਲੱਗ ਆਈ। ਜਾਗੋ ਨੇ ਪਾਣੀ ਮੰਗ ਲਿਆ। ਨਜ਼ੀਰ ਅਹਿਮਦ ਪਰੇਸ਼ਾਨੀ ਨਾਲ ਉਸ ਵੱਲ ਤੱਕਣ ਲੱਗਾ।

"ਮੈਂ ਆਪੇ ਪਾ ਲੈਂਦਾਂ। ਤੁਸੀਂ ਤਕਲੀਫ਼ ਨਾ ਕਰੋ।" ਕਹਿੰਦਿਆਂ ਜਾਗੋ ਘੜੇ ਵੱਲ ਵਧਿਆ ਹੀ ਸੀ ਕਿ ਨਜ਼ੀਰ ਅਹਿਮਦ ਨੇ ਕਿਹਾ, "ਨਹੀਂ! ਨਹੀਂ! ਤੁਸੀਂ ਸਿੱਖਾਂ ਦੇ ਮੁੰਡੇ ਹੋ। ਮੇਰੇ ਗੁਆਂਢੀ ਹਿੰਦੂ ਐ। ਮੈਂ ਉਹਨਾਂ ਤੋਂ ਪਾਣੀ ਮੰਗਵਾ ਦੇਂਦਾਂ।"

"ਕਿਉਂ ਘੜੇ ਵਿਚ ਪਾਣੀ ਹੈ ਨਹੀਂ? ਖ਼ਾਲੀ ਹੈ ਘੜਾ?"

"ਨਹੀਂ! ਘੜਾ ਤਾਂ ਭਰਿਐ।"

"ਅਸੀਂ ਅੱਜ ਸਵੇਰੇ ਮਾਂ ਜੀ ਦੀਆਂ ਬਣੀਆਂ ਸੇਵੀਆਂ ਖਾ ਕੇ ਤੁਰੇ ਸਾਂ, ਸਾਰਾ ਦਿਨ ਭੁੱਖ ਨਹੀਂ ਲੱਗੀ।"

ਨਜ਼ੀਰ ਅਹਿਮਦ ਦੇ ਸਾਹਮਣੇ ਬੁਝਾਰਤ ਹੌਲੀ-ਹੌਲੀ ਖੁਲ੍ਹ ਰਹੀ ਸੀ। ਉਸ ਨੂੰ ਯਕੀਨ ਨਹੀਂ ਸੀ ਆ ਰਿਹਾ।

"ਅਸੀਂ ਭਿੱਟ ਭੁੱਟ ਨਹੀਂ ਮੰਨਦੇ ਚਾਚਾ ਜੀ! ਜੇ ਤੁਹਾਡਾ ਘੜਾ ਮੇਰੇ ਹੱਥ ਲਾਉਣ ਨਾਲ ਪਲੀਤ ਨਹੀਂ ਹੋਂਦਾ ਤਾਂ ਮੈਂ ਆਪੇ ਪਾਣੀ ਪਾ ਲੈਂਦਾਂ।"

ਨਜ਼ੀਰ ਅਹਿਮਦ ਸ਼ਸ਼ੋਪੰਜ ਵਿਚ ਸੀ। ਉਸ ਨੂੰ ਕੁਝ ਨਹੀਂ ਸੀ ਸੁੱਝ ਰਿਹਾ। ਊਧੋ ਨੇ ਪਾਣੀ ਦਾ ਪਿਆਲਾ ਭਰ ਕੇ ਪੁੱਛਿਆ, "ਚਾਚਾ ਜੀ! ਤੁਸੀਂ ਪੀਓਗੇ?"

ਨਜ਼ੀਰ ਅਹਿਮਦ ਕੁਝ ਨਾ ਕਹਿ ਸਕਿਆ ਤੇ ਉਸ ਨੇ ਸਿਰ ਫੇਰਿਆ। ਊਧੋ ਨੇ ਪਿਆਲਾ ਜਾਗੋ ਦੇ ਹੱਥ ਫੜਾਇਆ। ਫਿਰ ਉਸ ਨੇ ਇਕ ਪਿਆਲਾ ਆਪ ਪੀਤਾ।

ਨਜ਼ੀਰ ਅਹਿਮਦ ਨੂੰ ਸਭ ਕੁਝ ਅਜੀਬ ਅਜੀਬ ਪਰ ਸੱਚ ਸੱਚ ਲੱਗ ਰਿਹਾ ਸੀ। ਉਸ ਨੇ ਜ਼ਰਾ ਹੌਸਲਾ ਕਰ ਕੇ ਕਿਹਾ, "ਫਿਰ ਤੁਸੀਂ ਕੱਲ੍ਹ ਸਵੇਰੇ ਕੰਮ ਤੇ ਆ ਜਾਇਓ।"

ਊਧੋ ਤੇ ਜਾਗੋ ਨੇ ਇਕ ਦੂਜੇ ਵੱਲ ਤਕਿਆ।

"ਲਤੀਫ ਨੇ ਤੁਹਾਡੀ ਰਿਹਾਇਸ਼ ਬਾਰੇ ਵੀ ਲਿਖਿਐ ਪਰ......." ਉਸ ਦੀ ਗੱਲ ਵਿਚੋਂ ਹੀ ਫੜਦਿਆਂ ਜਾਗੋ ਨੇ ਕਿਹਾ, "ਅਸੀਂ ਕਾਰਖਾਨੇ ਸੌਂ ਰਹਾਂਗੇ।"

ਉਸ ਨੂੰ ਇਉਂ ਜਾਪਿਆ ਜਿਵੇਂ ਉਹ ਇਕ ਬੜੀ ਮੁਸ਼ਕਲ ਵਿਚ ਪੈ ਗਿਆ ਹੋਵੇ। ਰਜ਼ੀਨਾ ਉਸ ਦੀ ਇਕੋ ਇਕ ਭੈਣ ਸੀ। ਸੀ ਵੀ ਉਸ ਤੋਂ ਕਾਫ਼ੀ ਛੋਟੀ। ਉਸ ਨੂੰ ਉਸ ਨੇ ਧੀਆਂ ਵਾਂਗੂੰ ਪਾਲਿਆ ਸੀ ਤੇ ਆਪਣੀ ਹੱਥੀਂ ਵਿਆਹਿਆ ਸੀ। ਉਹ ਉਸ ਨੂੰ ਆਪਣੇ ਪਿਉ ਦੀ ਥਾਂ ਸਮਝਦੀ ਸੀ। ਉਹ ਉਸ ਦੇ ਭਣਵਈਏ ਦੀ ਚਿੱਠੀ ਲੈ ਕੇ ਆਏ ਸਨ। ਕੀ ਕਰੇ ਤੇ ਕੀ ਨਾ ਕਰੇ। ਗੱਲ ਉਸ ਨੇ ਕੋਈ ਖੋਲ੍ਹ ਕੇ ਨਹੀਂ ਸੀ ਲਿਖੀ। ਲਿਖਿਆ ਸੀ ਕਿ ਇਨ੍ਹਾਂ ਨੂੰ ਕਾਰਖਾਨੇ ਵਿਚ ਕੰਮ ਦੇਣਾ ਤੇ ਰਿਹਾਇਸ਼

ਦਾ ਬੰਦੋਬਸਤ ਵੀ ਕਰ ਦੇਣਾ। ਬੱਸ ਇਨ੍ਹਾਂ ਨੂੰ ਆਪਣਾ ਅਸ਼ਰਫ ਹੀ ਸਮਝਣਾ।

ਉਹ ਕਿੰਨੀ ਦੇਰ ਉਨ੍ਹਾਂ ਦੇ ਸਾਹਮਣੇ ਖਲੋਤਾ ਜੱਕੋ-ਤੱਕੋ ਕਰਦਾ ਰਿਹਾ। ਦੁਕਾਨ ਬੰਦ ਕਰਨ ਦਾ ਵੇਲਾ ਆ ਗਿਆ। ਉਸ ਨੇ ਬੜੇ ਢਿੱਲੇ ਹੱਥਾਂ ਨਾਲ ਦੁਕਾਨ ਦਾ ਬੂਹਾ ਬੰਦ ਕਰ ਕੇ ਜੰਦਰਾ ਮਾਰਿਆ। ਉਹ ਅੱਗੇ ਅੱਗੇ ਤੁਰ ਪਿਆ। ਊਧੋ ਤੇ ਜਾਗੋ ਕੁਝ ਕਦਮ ਪਿੱਛੇ ਰਹਿ ਕੇ ਉਸ ਦੇ ਪਿੱਛੇ ਪਿੱਛੇ ਤੁਰੇ ਗਏ।

## 20

ਉਹ ਸਵੇਰੇ ਉਠਦੇ। ਡੰਡ ਬੈਠਕਾਂ ਕੱਢਦੇ। ਇਕ ਦੂਜੇ ਦੇ ਪਿੰਡੇ ਨੂੰ ਤੇਲ ਮਲਦੇ। ਲਾਗਲੇ ਵਗਦੇ ਖੂਹ ਉਤੇ ਨਹਾਉਂਦੇ। ਸ਼ਾਹ ਵੇਲਾ ਕਰਦੇ, ਜਦ ਬਾਕੀ ਕਾਮੇ ਕਾਰਖਾਨੇ ਆਉਂਦੇ ਤਾਂ ਉਹ ਵੀ ਉਨ੍ਹਾਂ ਨਾਲ ਕੰਮ ਕਰਨ ਲੱਗਦੇ। ਪਲੰਘਾਂ ਤੇ ਮੰਜੀਆਂ ਦੇ ਪਾਵੇ, ਸੇਰੂ ਤੇ ਬਾਹੀਆਂ ਬਣਦੀਆਂ ਸਨ ਕਾਰਖਾਨੇ ਵਿੱਚ। ਉਹ ਪਹਿਲੇ ਕੁਝ ਦਿਨ ਬਾਹੀਆਂ ਤੇ ਸੇਰੂ ਬਣਾਉਣ ਵਾਲੇ ਮਿਸਤਰੀਆਂ ਨਾਲ ਕੰਮ ਕਰਦੇ ਰਹੇ। ਬੂਰੇ ਦੀਆਂ ਬੋਰੀਆਂ ਭਰ ਭਰ ਇਕ ਪਾਸੇ ਖੜੀਆਂ ਕਰੀ ਜਾਂਦੇ। ਫਿਰ ਕੁਝ ਦਿਨਾਂ ਮਗਰੋਂ ਖਰਾਦੀਆਂ ਦੇ ਅੱਡਿਆਂ ਉਤੇ ਬਹਿਣ ਲੱਗ ਪਏ ਕਾਰਖਾਨਾ ਬੰਦ ਹੋਣ ਮਗਰੋਂ। ਕੁਝ ਦਿਨ ਉਹ ਇਹ ਖੇਡ ਖੇਡਦੇ ਰਹੇ। ਉਨ੍ਹਾਂ ਆਪਣੇ ਨਵੇਂ ਠੁਲ੍ਹੇ ਜਿਹੇ ਪਾਵੇ ਘੜੇ, ਬਾਹੀਆਂ ਤੇ ਸੇਰੂ ਰੰਦੇ, ਦੋ ਚੌਖਟੇ ਖੜੇ ਕਰ ਦਿੱਤੇ ਕੰਧ ਨਾਲ। ਉਹ ਦੋਵੇਂ ਕਈ ਦਿਨਾਂ ਤੋਂ ਭੁੰਞੇ ਸੌਂ ਰਹੇ ਸਨ।

ਨਜ਼ੀਰ ਅਹਿਮਦ ਹਰ ਰੋਜ਼ ਕਾਰਖਾਨੇ ਨਹੀਂ ਸੀ ਆਉਂਦਾ। ਉਸ ਦੇ ਮਨ ਵਿਚ ਕੁਝ ਗੰਢ ਜਿਹੀ ਬੱਝੀ ਹੋਈ ਸੀ। ਜੇ ਆਉਂਦਾ ਤਾਂ ਊਧੋ ਤੇ ਜਾਗੋ ਨਾਲ ਘੱਟ ਤੋਂ ਘੱਟ ਗੱਲ ਕਰਦਾ। ਜਦ ਉਸ ਨੇ ਅਣਘੜਤ ਜਿਹੇ ਪਾਵਿਆਂ, ਬਾਹੀਆਂ ਤੇ ਸੇਰੂਆਂ ਵਾਲੇ ਦੋ ਚੌਖਟੇ ਵੇਖੇ ਤਾਂ ਉਹ ਸਭ ਸਮਝ ਗਿਆ। ਉਸ ਨੇ ਵਾਣ ਲਿਆ ਦਿੱਤਾ। ਇਕ ਮਿਸਤਰੀ ਦੀ ਮਦਦ ਨਾਲ ਉਨ੍ਹਾਂ ਇਕੋ ਦਿਨ ਵਿਚ ਮੰਜੀਆਂ ਉਣ ਲਈਆਂ।

ਇਕ ਦਿਨ ਸਵੇਰੇ ਸਵੇਰੇ ਨਜ਼ੀਰ ਅਹਿਮਦ ਕਾਰਖਾਨੇ ਜਾ ਪਹੁੰਚਾ। ਉਹ ਉਥੇ ਅਸ਼ਰਫ ਨੂੰ, ਉਨ੍ਹਾਂ ਨਾਲ ਡੰਡ ਬੈਠਕਾਂ ਕੱਢਦਾ ਵੇਖ ਕੇ ਬੜਾ ਹੈਰਾਨ ਹੋਇਆ। ਉਸ ਨੇ ਅਸ਼ਰਫ ਨੂੰ ਘਰ ਲਿਜਾਣ ਲਈ ਬੜਾ ਜ਼ੋਰ ਲਾਇਆ। ਉਸ ਨੇ ਅਗੋਂ ਕਿਹਾ, "ਜਿਥੇ ਇਹ ਰਹਿਣਗੇ ਮੈਂ ਵੀ ਉਥੇ ਹੀ ਰਹਾਂਗਾ।"

"ਤੇਰੀ ਮਾਮੀ ਕੀ ਕਹੇਗੀ ?"

"ਮਾਮੀ ਨੇ ਕੀ ਕਹਿਣੈ। ਮੈਂ ਸਲਾਮ ਕਹਿਣ ਜਾਣੈਂ। ਰਾਤ ਦੇਰ ਨਾਲ ਆਇਆ

ਸਾਂ ਸਿੱਧਾ ਕਾਰਖਾਨੇ ਆ ਗਿਆ।"

"ਚਲ ਫਿਰ ਚੱਲੀਏ ਘਰ ਨੂੰ।"

"ਮੈਂ ਜ਼ਰਾ ਠਹਿਰ ਕੇ ਜਾਵਾਂਗਾ ਸ਼ਾਹ ਵੇਲਾ ਕਰ ਕੇ। ਅੱਬਾ ਨੇ ਇਹਨਾਂ ਦੇ ਕੰਮ-ਕਾਜ ਦਾ ਪਤਾ ਕਰਨ ਭੇਜਿਆ ਸੀ। ਅਸੀਂ ਲਹੁਡੇ ਵੇਲੇ ਦੀ ਗੱਡੀ ਮੁੜ ਜਾਣੈਂ।"

ਨਜ਼ੀਰ ਅਹਿਮਦ, ਅਸ਼ਰਫ ਦੀਆਂ ਗੱਲਾਂ ਵਿਚੋਂ ਕੋਰਾਪਨ ਲੱਭ ਕੇ, ਪਰੇਸ਼ਾਨ ਹੋ ਕੇ ਘਰ ਵੱਲ ਮੁੜ ਪਿਆ। ਉਸ ਨੇ ਅਸ਼ਰਫ ਦੇ ਰਾਤ ਕਾਰਖਾਨੇ ਰਹਿਣ ਵਾਲੀ ਗੱਲ ਆਪਣੀ ਬੀਵੀ ਨੂੰ ਦੱਸੀ। ਉਸ ਨੂੰ ਅਸ਼ਰਫ ਦੇ ਕਾਰਖਾਨੇ ਰਹਿਣ ਦੀ ਗੱਲ ਉੱਕੀ ਸਮਝ ਨਾ ਆਈ। ਨਜ਼ੀਰ ਅਹਿਮਦ ਨੇ ਊਧੋ ਤੇ ਜਾਗੋ ਬਾਰੇ ਆਪਣੇ ਘਰ ਕੇਵਲ ਏਨਾ ਹੀ ਦੱਸਿਆ ਸੀ ਕਿ ਲਤੀਫ ਨੇ ਦੋ ਸਿੱਖ ਮੁੰਡੇ ਕੰਮ ਲਾਉਣ ਲਈ ਭੇਜੇ ਐ।

ਉਸ ਨੇ ਆਪਣੀ ਬੀਵੀ ਦੀ ਸਲਾਹ ਨਾਲ, ਅਸ਼ਰਫ ਦੀ ਉਡੀਕ ਕਰਨ ਲਈ, ਦੁਕਾਨ ਉਤੇ ਦੇਰ ਨਾਲ ਜਾਣ ਦਾ ਮਨ ਬਣਾ ਲਿਆ। ਉਹ ਦੋਵੇਂ ਅਸ਼ਰਫ ਦੀ ਉਡੀਕ ਕਰਨ ਲੱਗੇ।

ਉਧਰ ਅਸ਼ਰਫ ਨੇ ਊਧੋ ਤੇ ਜਾਗੋ ਨੂੰ ਅੰਮ੍ਰਿਤਸਰ ਵਾਪਸ ਜਾਣ ਵਾਸਤੇ ਤਿਆਰ ਹੋਣ ਲਈ ਆਖਿਆ। ਉਹ ਤਾੜ ਗਏ ਕਿ ਅਸ਼ਰਫ ਆਪਣੇ ਮਾਮੇ ਉਤੇ ਗੁੱਸੇ ਹੈ ਕਿਉਂਕਿ ਉਸ ਨੇ ਉਨ੍ਹਾਂ ਨਾਲ ਉਹ ਸਲੂਕ ਨਹੀਂ ਸੀ ਕੀਤਾ ਜਿਸ ਦੀ ਉਸ ਨੂੰ ਆਸ ਸੀ। ਉਨ੍ਹਾਂ ਵਾਪਸ ਜਾਣ ਤੋਂ ਇਨਕਾਰ ਕਰ ਦਿੱਤਾ। ਜਾਗੋ ਨੇ ਕਿਹਾ, "ਅਸ਼ਰਫ! ਅਸੀਂ ਏਥੇ ਖ਼ੁਸ਼ ਆਂ, ਮਿਹਨਤ ਮਜੂਰੀ ਕਰਦੇ ਆਂ, ਕੁਝ ਕੰਮ ਵੀ ਸਿੱਖ ਰਹੇ ਆਂ, ਮਰਜ਼ੀ ਨਾਲ ਸੌਂਦੇ ਆਂ, ਮਰਜ਼ੀ ਨਾਲ ਜਾਗਦੇ ਆਂ, ਮਰਜ਼ੀ ਨਾਲ ਪਕਾਂਦੇ ਆਂ, ਖਾਂਦੇ ਆਂ। ਕਦੇ ਕਦੇ ਮੰਡੂਆ ਵੇਖਣ ਵੀ ਚਲੇ ਜਾਂਦੇ ਆਂ।"

ਵਿਚੋਂ ਊਧੋ ਬੋਲ ਪਿਆ, "ਵੱਡੀ ਗੱਲ ਇਹ ਐ ਕਿ ਅਸੀਂ ਕਿਸੇ ਉਤੇ ਭਾਰੂ ਨਹੀਂ ਹੋਣਾ ਚਾਹੁੰਦੇ। ਮਿਹਨਤ ਮਜੂਰੀ ਕਰਦੇ ਆਂ, ਚਾਚਾ ਜੀ ਮਜੂਰੀ ਚੰਗੀ ਦੇ ਦੇਂਦੇ ਐ, ਗੁਜ਼ਾਰਾ ਚੰਗਾ ਹੋਣ ਲੱਗ ਪਿਐ। ਸੰਤਾਂ ਉਤੇ ਕਿੰਨੀ ਦੇਰ ਭਾਰੂ ਬਣੇ ਰਹਿੰਦੇ। ਫਿਰ ਸਾਡੇ ਕਰਕੇ ਸੰਤਾਂ ਨੂੰ ਕੋਤਵਾਲੀ ਜਾਣਾ ਪਿਆ। ਹੋ ਸਕਦੈ ਸਾਡੇ ਉਥੇ ਰਹਿਣ ਨਾਲ ਤੇਰੇ ਪਿੱਛੇ ਵੀ ਪੁਲਸ ਲੱਗ ਤੁਰਦੀ।"

"ਸੰਤਾਂ ਨੂੰ ਮੈਂ ਉਸੇ ਦਿਨ ਦੱਸ ਆਇਆ ਸਾਂ ਜਿਸ ਦਿਨ ਤੁਸੀਂ ਜਲੰਧਰ ਨੂੰ ਗੱਡੀ ਚੜ੍ਹੇ ਸੀ। ਉਹ ਡਾਢੇ ਗੁੱਸੇ ਸੀਗੇ ਪਰ ਬੋਲੇ ਕੁਝ ਨਹੀਂ। ਮੈਂ ਉਨ੍ਹਾਂ ਨੂੰ ਤੁਹਾਡਾ ਥਾਂ ਟਿਕਾਣਾ ਦੱਸਿਆ। ਉਨ੍ਹਾਂ ਅਣਸੁਣੀ ਕਰ ਛੱਡੀ।" ਫਿਰ ਉਸ ਨੇ ਜੇਬ ਵਿਚੋਂ ਵੀਹ ਰੁਪਏ ਕਢ ਕੇ ਦੇਂਦਿਆਂ ਕਿਹਾ, "ਇਹ ਸੰਤਾਂ ਨੇ ਤੁਹਾਨੂੰ ਦੇਣ ਲਈ ਦਿੱਤੇ ਸੀ।"

ਊਧੋ ਨੇ ਸੰਤਾਂ ਨੂੰ ਰੁਪਏ ਮੋੜ ਦੇਣ ਦੀ ਪੱਕੀ ਕਰਦਿਆਂ ਕਿਹਾ, "ਸੰਤਾਂ ਨੂੰ ਕਹਿਣਾ ਰੁਪਏ ਸਾਨੂੰ ਪਹੁੰਚ ਗਏ। ਚਾਚਾ ਜੀ ਜਦ ਛੁੱਟੀ ਦੇਣਗੇ ਅਸੀਂ ਜ਼ਰੂਰ ਆਵਾਂਗੇ। ਉਹ ਸਾਡਾ ਫ਼ਿਕਰ ਨਾ ਕਰਨ।"

"ਤੇ ਮਾਂ ਜੀ ਤੇ ਚਾਚਾ ਜੀ ਨੂੰ ਸਾਡੇ ਵਲੋਂ ਸਲਾਮ ਦੇਈਂ, ਨਾਲੇ ਸ਼ੀਰੀਂ ਦੇ ਸਿਰ ਵਿਚ ਇਕ ਪਟੋਕੀ ਮਾਰੀਂ ਮੇਰੇ ਵਲੋਂ।" ਜਾਗੋ ਨੇ ਮੁਸਕਰਾਂਦਿਆਂ ਕਿਹਾ।

## 21

ਊਧੋ ਤੇ ਜਾਗੋ, ਨਜ਼ੀਰ ਅਹਿਮਦ ਦੇ ਕਾਰਖਾਨੇ ਵਿਚ ਕੰਮ ਕਰ ਕੇ ਖ਼ੁਸ਼ ਸਨ। ਅਜ਼ਾਦ ਸਨ, ਉਨ੍ਹਾਂ ਕੁਝ ਰੁਪਏ ਵੀ ਜਮ੍ਹਾਂ ਕਰ ਲਏ ਸਨ ਪਰ ਨਜ਼ੀਰ ਅਹਿਮਦ ਦੇ ਖਿੱਚੇ ਖਿੱਚੇ ਰਹਿਣ ਕਰਕੇ ਉਹ ਕੋਈ ਹੋਰ ਕੰਮ ਲੱਭ ਕੇ ਤੇ ਕਮਰਾ ਕਰਾਏ ਉਤੇ ਲੈ ਕੇ ਰਹਿਣ ਬਾਰੇ ਸੋਚਣ ਲੱਗ ਪਏ।

ਐਤਵਾਰ ਕਾਰਖਾਨਾ ਬੰਦ ਰਹਿੰਦਾ ਸੀ। ਇਕ ਐਤਵਾਰ ਤੜਕੇ-ਤੜਕੇ ਉਹ ਸ਼ਹਿਰ ਵੱਲ ਤੁਰ ਪਏ। ਰੈਣਕ ਬਜ਼ਾਰ ਪਹੁੰਚ ਕੇ ਹਲਵਾਈ ਦੀ ਦੁਕਾਨ ਤੋਂ ਉਨ੍ਹਾਂ ਗਰਮ-ਗਰਮ ਦੁੱਧ ਦੀ ਇਕ ਇਕ ਬਾਟੀ ਪੀਤੀ। ਬਜ਼ਾਰ ਦੀ ਨੁੱਕਰ ਉਤੇ ਉਨ੍ਹਾਂ ਕੁਝ ਬੰਦੇ ਖਲੋਤੇ ਵੇਖੇ। ਉਹ ਕਿੰਨੀ ਦੇਰ ਉਨ੍ਹਾਂ ਦੇ ਅੱਗੇ ਪਿੱਛੇ ਫਿਰਦੇ ਰਹੇ। ਫਿਰ ਸਲਾਹ ਕਰ ਕੇ ਉਨ੍ਹਾਂ ਬੰਦਿਆਂ ਵਿਚ ਰਲ ਕੇ ਖਲੋ ਗਏ। ਕਈ ਬੰਦੇ ਆਉਂਦੇ , ਉਹਨਾਂ ਨਾਲ ਖਲੋਤੇ ਬੰਦਿਆਂ ਨਾਲ ਦਿਹਾੜੀ ਚੁਕਾਉਂਦੇ ਤੇ ਉਹਨਾਂ ਨੂੰ ਨਾਲ ਲੈ ਤੁਰਦੇ। ਊਧੋ ਤੇ ਜਾਗੋ ਵੀ ਕਲੀ ਕਰਨ ਵਾਲੇ ਹੋਰ ਦੋ ਮਜ਼ਦੂਰਾਂ ਨਾਲ ਕਲੀ ਕਰਨ ਤੁਰ ਪਏ। ਉਹਨਾਂ ਦੇ ਨਾਲ ਦੇ ਦੋਵੇਂ ਬੰਦੇ ਤਜਰਬਾਕਾਰ ਸਨ। ਊਧੋ ਤੇ ਜਾਗੋ ਉਹਨਾਂ ਦੀ ਨਕਲ ਕਰ ਕੇ ਕੰਮ ਸਿੱਖਣ ਦਾ ਜਤਨ ਕਰਦੇ ਰਹੇ। ਉਹਨਾਂ ਨੇ ਊਧੋ ਤੇ ਜਾਗੋ ਨੂੰ ਨਵੇਂ ਮਜ਼ਦੂਰ ਜਾਣ ਕੇ ਕੰਮ ਸਮਝਾਉਣ ਦੀ ਹਮਦਰਦੀ ਜਿਤਲਾਈ। ਜਦ ਉਹ ਦੁਪਹਿਰੇ ਰੋਟੀ ਖਾਣ ਬੈਠੇ ਤਾਂ ਊਧੋ ਤੇ ਜਾਗੋ ਬਜ਼ਾਰ ਵੱਲ ਤੁਰ ਪਏ। ਉਹਨਾਂ ਵਿਚੋਂ ਇਕ ਨੇ ਕਿਹਾ, "ਆਓ! ਰਲ ਕੇ ਖਾ ਲੈਂਦੇ ਆਂ।"

ਊਧੋ ਤੇ ਜਾਗੋ ਨੇ ਇਕ ਦੂਜੇ ਵੱਲ ਤਕਿਆ। ਉਸੇ ਮਜ਼ਦੂਰ ਨੇ ਫ਼ਿਰ ਇਕ ਵਾਰੀ ਸੱਦਾ ਦਿਤਾ। ਚਾਰੇ ਲੱਤਾਂ ਲਮਕਾ ਕੇ ਬਹਿ ਗਏ। ਉਹਨਾਂ ਪੌਣੇ ਵਿਚ ਬੱਧੀਆਂ ਰੋਟੀਆਂ ਖੋਲ੍ਹੀਆਂ। ਉਹ ਗੰਢੇ ਤੇ ਅੰਬ ਦੇ ਅਚਾਰ ਨਾਲ ਰੋਟੀ ਖਾਣ ਲੱਗੇ। ਉਹ ਅੱਧੇ ਪੌਣੇ ਘੰਟੇ ਵਿਚ ਹੀ ਘੁਲ ਮਿਲ ਗਏ। ਦੁਪਹਿਰ ਪਿੱਛੋਂ ਉਹ ਕੰਮ ਵੀ ਕਰਦੇ ਰਹੇ ਤੇ ਹੱਸਦੇ ਖੇਡਦੇ ਵੀ ਰਹੇ। ਜਦ ਸ਼ਾਮ ਨੂੰ ਉਹ ਦਿਹਾੜੀ ਦੀ ਮਜ਼ਦੂਰੀ ਲੈ ਕੇ ਤੁਰਨ ਲੱਗੇ ਤਾਂ ਉਹਨਾਂ ਆਪਣੇ ਸਾਥੀ ਮਜ਼ਦੂਰਾਂ ਤੋਂ ਕਿਸੇ ਖ਼ਾਲੀ ਕਮਰੇ ਦੀ ਪੁੱਛ ਕੀਤੀ। ਉਹਨਾਂ ਦੋਹਾਂ ਮਜ਼ਦੂਰਾਂ ਨੇ ਊਧੋ ਤੇ ਜਾਗੋ ਨੂੰ ਆਪਣੇ ਪਾਸ ਰਹਿਣ ਦਾ ਸੱਦਾ

ਦਿਤਾ। ਜਦ ਉਹ ਉਹਨਾਂ ਦੇ ਕਮਰੇ ਵਿਚ ਪਹੁੰਚੇ ਤਾਂ ਉਹਨਾਂ ਵਾਹਣੀਆਂ ਮੰਜੀਆਂ ਉਤੇ ਦਰੀਆਂ ਤੇ ਸਿਰਹਾਣੇ ਲਪੇਟੇ ਵੇਖੇ। ਕੁਝ ਘੰਟਿਆਂ ਦੀ ਜਾਣ-ਪਛਾਣ ਨਾਲ ਹੀ ਉਹ ਉਹਨਾਂ ਮਜ਼ਦੂਰਾਂ ਨਾਲ ਕਈ ਸਾਂਝਾਂ ਪਰਤੀਤ ਕਰਨ ਲੱਗ ਪਏ। ਉਸੇ ਰਾਤ ਉਹ ਨਜ਼ੀਰ ਅਹਿਮਦ ਕੋਲ ਗਏ ਹਿਸਾਬ ਚੁਕਾਉਣ ਲਈ। ਨਜ਼ੀਰ ਅਹਿਮਦ ਵਿਚੋਂ ਖ਼ੁਸ਼ ਸੀ ਪਰ ਫਿਰ ਵੀ ਉਸ ਨੇ ਉਹਨਾਂ ਨੂੰ ਨਾ ਛੱਡ ਕੇ ਜਾਣ ਲਈ ਆਖਿਆ। ਉਹ ਰਾਤ ਮਜ਼ਦੂਰਾਂ ਕੋਲ ਆ ਟਿਕੇ। ਇਕ ਮੰਜੇ ਉਤੇ ਊਧੋ ਤੇ ਜਾਗੋ ਤੇ ਦੂਜੇ ਉਤੇ ਉਹ ਦੋਵੇਂ ਮਜ਼ਦੂਰ ਲੇਟੇ ਅੱਧੀ ਰਾਤ ਤਕ ਗੱਲਾਂ ਕਰਦੇ ਰਹੇ।

ਉਹਨਾਂ ਚੌਹਾਂ ਦਾ ਇਕ ਜੁੱਟ ਬਣ ਗਿਆ। ਉਹ ਸਵੇਰੇ ਉਠਦੇ। ਰੈਣਕ ਬਜ਼ਾਰ ਦੇ ਮੋੜ ਉਤੇ ਜਾ ਖੜੇ ਹੁੰਦੇ। ਜਤਨ ਕਰਦੇ ਇਕੱਠੇ ਹੀ ਮਜ਼ਦੂਰੀ ਲੱਭਣ ਦਾ। ਜੇ ਦੋਹਾਂ-ਦੋਹਾਂ ਨੇ ਵੱਖ-ਵੱਖ ਜਾਣਾ ਹੁੰਦਾ ਤਾਂ ਊਧੋ ਇਕ ਮਜ਼ਦੂਰ ਨਾਲ ਚਲਾ ਜਾਂਦਾ ਤੇ ਜਾਗੋ ਦੂਜੇ ਨਾਲ। ਕੁਝ ਦਿਨਾਂ ਮਗਰੋਂ ਉਹਨਾਂ ਦੇ ਗੁਆਂਢ ਹੀ ਊਧੋ ਤੇ ਜਾਗੋ ਨੂੰ ਇਕ ਕਮਰਾ ਮਿਲ ਗਿਆ।

ਉਹ ਕੁਝ ਹਫ਼ਤੇ ਸੱਤੇ ਦਿਨ ਕੰਮ ਕਰਦੇ ਰਹੇ। ਉਹਨਾਂ ਮਤਾ ਪਕਾਇਆ ਕਿ ਹਫ਼ਤੇ ਵਿਚ ਇਕ ਛੁੱਟੀ ਕੀਤੀ ਜਾਇਆ ਕਰੇ। ਉਹ ਐਤਵਾਰ ਦੀ ਛੁੱਟੀ ਕਰਨ ਲੱਗ ਪਏ। ਛੁੱਟੀ ਵਾਲੇ ਦਿਨ ਉਹ ਚਿਰਕੇ ਜਾਗਦੇ। ਰੋਟੀ ਤੰਦੂਰ ਉਤੇ ਖਾਂਦੇ ਉਸ ਦਿਨ। ਫਿਰ ਬਜ਼ਾਰਾਂ ਵਿਚ ਘੁੰਮਦੇ ਫਿਰਦੇ ਰਹਿੰਦੇ।

ਸੁੱਚਾ ਸਿੰਘ ਉਹਨਾਂ ਦੀ ਟੋਲੀ ਦਾ ਆਗੂ ਸੀ। ਉਹ ਬਾਕੀਆਂ ਸਾਰਿਆਂ ਨਾਲੋਂ ਉਮਰੋਂ ਵੱਡਾ ਸੀ। ਉਹ ਸਰੀਰ ਦਾ ਪਤਲਾ ਤੇ ਕੰਮ ਵਿਚ ਛੋਹਲਾ ਸੀ। ਅਖ਼ਬਾਰ ਪੜ੍ਹਨ ਦਾ ਉਸ ਨੂੰ ਬੜਾ ਸ਼ੌਕ ਸੀ। ਉਸ ਨੇ ਗਾਉਣਾ ਕਿਧਰੋਂ ਸਿਖਿਆ ਨਹੀਂ ਸੀ ਪਰ ਉਰਦੂ ਦੀਆਂ ਗ਼ਜ਼ਲਾਂ ਤੇ ਬੈਂਤ ਗਾਉਣ ਦੀ ਉਸ ਨੂੰ ਬਹੁਤ ਮੁਹਾਰਤ ਸੀ।

ਸੁੱਚਾ ਸਿੰਘ ਦਾ ਸਾਥੀ ਤੇਜਾ ਸਿੰਘ ਸੀ। ਤੇਜਾ ਸਿੰਘ ਕੱਦ ਦਾ ਮਧਰਾ ਤੇ ਗੋਲ ਮੋਲ ਸੀ। ਉਹ ਦੋਵੇਂ ਛੇ ਸਤ ਮਹੀਨਿਆਂ ਤੋਂ ਇਕੱਠੇ ਰਹਿ ਰਹੇ ਸਨ। ਉਹ ਦੋਵੇਂ ਵੀ ਪਹਿਲੀ ਵਾਰੀ ਰੈਣਕ ਬਜ਼ਾਰ ਦੇ ਮਜ਼ਦੂਰਾਂ ਵਾਲੇ ਅੱਡੇ ਉਤੇ ਹੀ ਮਿਲੇ ਸਨ। ਉਹਨਾਂ ਦੋਹਾਂ ਦੀ ਬੇਟਿਕਾਣਾ ਤੇ ਬੇਸਹਾਰਾ ਹੋਣ ਦੀ ਸਾਂਝ ਨੇ ਉਹਨਾਂ ਨੂੰ ਇਕੱਠਿਆਂ ਕਰ ਦਿਤਾ ਸੀ। ਉਹਨਾਂ ਦੀਆਂ ਲੋੜਾਂ ਸਾਂਝੀਆਂ ਸਨ।

ਇਕ ਸ਼ਾਮ ਨੂੰ ਕੰਮ ਤੋਂ ਆ ਕੇ, ਨਹਾ ਧੋ ਕੇ, ਖਾ ਪੀ ਕੇ ਚਾਰੇ ਬਾਹਰ ਨਿਕਲ ਤੁਰੇ। ਗਰਮੀ ਕਾਫ਼ੀ ਸੀ। ਤੁਰਦੇ-ਤੁਰਦੇ ਉਹ ਸ਼ਹਿਰੋਂ ਬਾਹਰ ਵੱਲ ਨਿਕਲ ਤੁਰੇ। ਰੁਮਕ-ਰੁਮਕ ਵਗਦੀ ਹਵਾ, ਉਹਨਾਂ ਦਾ ਮੁੜ੍ਹਕਾ ਸੁਕਾਉਣ ਲੱਗੀ। ਸੁੱਚਾ ਸਿੰਘ ਗੁਣਗੁਣਾਉਣ ਲੱਗਾ। ਗੁਣਗੁਣਾਉਂਦਾ ਹੋਇਆ ਉਹ ਅੱਗੇ-ਅੱਗੇ ਤੁਰਿਆ ਗਿਆ।

"ਕੀ ਨੱਕ ਵਿਚ ਗੁਣਗੁਣਾਈ ਜਾਂਦੈਂ ?" ਜਾਗੋ ਨੇ ਤੇਜਾ ਸਿੰਘ ਨੂੰ ਪੁੱਛਿਆ।

"ਟੱਲੀ ਅਰਗੀ 'ਵਾਜ ਊ ਇਹਦੀ। ਜਦ ਲੋਰ 'ਚ ਆਉਂਦੈ, ਗਾਂਦੈ।"

"ਲੋਰ ਵਿਚ ਕਦੋਂ ਆਉਂਦੈ ?"

"ਜਦ ਖ਼ੁਸ਼ ਹੋਵੇ।"

"ਖ਼ੁਸ਼ ਕਦੋਂ ਹੁੰਦੈ ?"

"ਜਦ ਇਹਦਾ ਜੀਅ ਕਰੇ।"

"ਇਹਦਾ ਜੀਅ ਕਦੋਂ ਕਰਦੈ ?"

ਤੇਜਾ ਸਿੰਘ ਨੂੰ ਜਾਗੋ ਦੇ ਸੁਆਲ ਦਾ ਜੁਆਬ ਨਾ ਸੁੱਝਾ। ਊਧੋ ਨੇ ਜਾਗੋ ਦੀ ਵੱਖੀ ਵਿਚ ਪੋਲੀ ਜਿਹੀ ਹੁੱਝ ਮਾਰੀ। ਜਾਗੋ ਅੱਗੋਂ ਬੋਲ ਉਠਿਆ, "ਲੱਗ ਗਿਐ ਪਤਾ, ਜਦ ਵੱਖੀ ਵਿਚ ਹੁੱਝ ਵਜੇ।" ਉਹ ਇਹ ਕਹਿੰਦਾ ਹੀ ਭੱਜ ਕੇ ਸੁੱਚਾ ਸਿੰਘ ਦੀਆਂ ਵੱਖੀਆਂ ਵਿਚ ਕੁਤਕੁਤਾਰੀਆਂ ਕੱਢਣ ਲਗਾ। ਉਹ ਅੱਗੇ ਅੱਗੇ ਤੇ ਬਾਕੀ ਤਿੰਨੇ ਪਿੱਛੇ ਪਿੱਛੇ ਭੱਜ ਉਠੇ। ਥੋੜਾ ਜਿਹਾ ਭੱਜ ਕੇ ਸੁੱਚਾ ਸਿੰਘ ਇਕ ਛੱਪੜ ਦੇ ਕੰਢੇ ਰੁੱਖਾਂ ਦੀ ਝੁੰਗੀ ਹੇਠਾਂ ਜਾ ਬੈਠਾ। ਦੋ ਮੱਝਾਂ ਛੱਪੜ ਵਿਚੋਂ ਨਹੀਂ ਸਨ ਨਿਕਲ ਰਹੀਆਂ। ਵਾਗੀ ਉਨ੍ਹਾਂ ਨੂੰ ਛੱਪੜੋਂ ਬਾਹਰ ਕੱਢਣ ਦਾ ਸਾਰਾ ਜ਼ੋਰ ਲਾ ਰਿਹਾ ਸੀ। ਸੁੱਚਾ ਸਿੰਘ ਪਿੱਠ ਪਰਨੇ ਲੰਮਾ ਪੈ ਕੇ ਗੁਣਗੁਣਾਉਣ ਲੱਗਾ। ਫਿਰ ਹੌਲੀ ਹੌਲੀ ਉਸ ਦੀ 'ਵਾਜ ਉੱਚੀ ਹੁੰਦੀ ਗਈ :

"ਨਾ ਕਿਸੀ ਕੀ ਆਂਖ ਕਾ ਨੂਰ ਹੂੰ,
ਨਾ ਕਿਸੀ ਕੇ ਦਿਲ ਦਾ ਕਰਾਰ ਹੂੰ।
ਜੋ ਕਿਸੀ ਕੇ ਕਾਮ ਨਾ ਆ ਸਕੇ,
ਮੈਂ ਵੁਹ ਏਕ ਮੁਸ਼ਤੇ ਗ਼ੁਬਾਰ ਹੂੰ।
ਨਾ ਤੋ ਮੈਂ ਕਿਸੀ ਕਾ ਹਬੀਬ ਹੂੰ,
ਨਾ ਤੋ ਮੈਂ ਕਿਸੀ ਕਾ ਰਕੀਬ ਹੂੰ।
ਜੋ ਬਿਗੜ ਗਿਆ ਵੁਹ ਨਸੀਬ ਹੂੰ,
ਜੋ ਉਜੜ ਗਿਆ ਵੁਹ ਦਇਆਰ ਹੂੰ।"

ਤੇਜਾ ਸਿੰਘ ਨੇ ਇਹ ਨਜ਼ਮ ਪਹਿਲੋਂ ਵੀ ਸੁਣੀ ਹੋਈ ਸੀ। ਜਾਗੋ ਦਾ ਬਹੁਤਾ ਧਿਆਨ ਮੱਝਾਂ ਤੇ ਵਾਗੀ ਵੱਲ ਸੀ। ਊਧੋ ਨੂੰ ਇਉਂ ਜਾਪਿਆ ਜਿਵੇਂ ਸੁੱਚਾ ਸਿੰਘ ਉਸ ਦੀ ਲਾਚਾਰੀ ਦਾ ਨਕਸ਼ਾ ਬੰਨ੍ਹ ਰਿਹਾ ਹੋਵੇ। ਉਸ ਨੂੰ ਆਪਣਾ ਯਤੀਮ ਹੋਣਾ ਯਾਦ ਆ ਗਿਆ। ਮਾਪੇ ਨਾ ਹੋਣ ਕਰਕੇ ਉਹ ਆਪਣੇ ਆਪ ਨੂੰ ਬਦਨਸੀਬ ਮਹਿਸੂਸ ਕਰ ਰਿਹਾ ਸੀ। ਏਨੀ ਦੇਰ ਨੂੰ ਸੁੱਚਾ ਸਿੰਘ ਨੇ ਫਿਰ ਅਵਾਜ਼ ਕੱਢੀ :

"ਮੇਰਾ ਰੰਗ ਰੂਪ ਬਿਗੜ ਗਿਆ,
ਮੇਰਾ ਯਾਰ ਮੁਝ ਸੇ ਬਿਛੜ ਗਿਆ।
ਜੋ ਚਮਨ ਖਿਜ਼ਾਂ ਸੇ ਉਜੜ ਗਿਆ,
ਮੈਂ ਉਸੀ ਕੀ ਫਸਲੇ ਬਹਾਰ ਹੂੰ।

ਨਾ ਕਿਸੀ ਕੀ ਆਂਖ ਕਾ ਨੂਰ ਹੂੰ,
ਨਾ ਕਿਸੀ ਕੇ ਦਿਲ ਕਾ ਕਰਾਰ ਹੂੰ।"

ਸੁੱਚਾ ਸਿੰਘ ਦੀਆਂ ਅਖ਼ੀਰਲੀਆਂ ਤੁਕਾਂ ਊਧੋ ਦੇ ਮਨ ਉਤੇ ਉਕਰ ਰਹੀਆਂ ਸਨ। ਸੁੱਚਾ ਸਿੰਘ ਨੇ ਉਭਾ ਸਾਹ ਲੈ ਕੇ ਫਿਰ ਅਵਾਜ਼ ਕੱਢੀ :

"ਪੈ ਫਾਤਿਹਾ ਕੋਈ ਆਏ ਕਿਉਂ ?
ਕੋਈ ਚਾਰ ਫੂਲ ਚੜ੍ਹਾਏ ਕਿਉਂ ?
ਕੋਈ ਆ ਕੇ ਸ਼ਮ੍ਹਾਂ ਜਲਾਏ ਕਿਉਂ ?
ਮੈਂ ਬੇਕਸੀ ਕਾ ਮਜ਼ਾਰ ਹੂੰ।
ਨਾ ਕਿਸੀ ਕੀ ਆਂਖ ਕਾ ਨੂਰ ਹੂੰ,
ਨਾ ਕਿਸੀ ਕੇ ਦਿਲ ਕਾ ਕਰਾਰ ਹੂੰ।"

ਸੁੱਚਾ ਸਿੰਘ ਨੇ ਅੰਤਲੀਆਂ ਤੁਕਾਂ ਕਈ ਵਾਰੀ ਦੁਹਰਾਈਆਂ। ਊਧੋ ਨੇ ਵੇਖਿਆ, ਸੁੱਚਾ ਸਿੰਘ ਦੀਆਂ ਅੱਖਾਂ ਦੀਆਂ ਦੋਹਾਂ ਬਾਹਰਲੀਆਂ ਨੁੱਕਰਾਂ ਵਿਚੋਂ ਹੰਝੂ ਵਹਿ ਤੁਰੇ ਸਨ। ਉਸ ਨੇ ਹੰਝੂ ਵਹਿਣ ਦਿਤੇ। ਫਿਰ ਉਸ ਨੇ ਅੱਖਾਂ ਮੀਟ ਲਈਆਂ। ਫਿਰ ਪੁੱਠਾ ਹੋ ਕੇ ਲੇਟ ਗਿਆ। ਉਹ ਕਿੰਨੀ ਦੇਰ ਪੁੱਠਾ ਲੰਮਾ ਪਿਆ ਰਿਹਾ। ਊਧੋ ਉਸ ਦੇ ਕੋਲ, ਉਸ ਦੀ ਗ਼ਜ਼ਲ ਦੇ ਅਸਰ ਹੇਠ ਦਬਿਆ ਚੁੱਪ ਚੁਪਾਤਾ ਬੈਠਾ ਰਿਹਾ। ਜਦ ਉਸ ਨੇ ਪਿੱਛੇ ਮੁੜ ਕੇ ਤੱਕਿਆ ਤਾਂ ਜਾਗੋ ਤੇ ਤੇਜਾ ਸਿੰਘ ਮੱਝਾਂ ਦੇ ਛੇੜੂ ਦੀ ਮਦਦ ਵਿਚ ਰੁੱਝੇ ਹੋਏ ਸਨ।

## 22

ਸੁੱਚਾ ਸਿੰਘ ਵਾਹਣੀ ਮੰਜੀ ਉਤੇ ਲੰਮਾ ਪਿਆ ਕੁਝ ਪੜ੍ਹ ਰਿਹਾ ਸੀ। ਊਧੋ ਤੇ ਜਾਗੋ ਨੂੰ ਆਪਣੇ ਵੱਲ ਆਉਂਦਿਆਂ ਵੇਖ ਕੇ ਉਸ ਕਾਪੀ ਆਪਣੇ ਸਿਰ ਹੇਠਾਂ ਰੱਖ ਲਈ। ਊਧੋ ਨੂੰ ਇਉਂ ਜਾਪਿਆ ਜਿਵੇਂ ਸੁੱਚਾ ਸਿੰਘ ਉਨ੍ਹਾਂ ਤੋਂ ਕੁਝ ਲੁਕਾ ਰਿਹਾ ਹੋਵੇ। ਜਾਗੋ ਨੇ ਉਸ ਦੇ ਸਿਰ ਹੇਠੋਂ ਕਾਪੀ ਖਿੱਚੀ। ਸੁੱਚਾ ਸਿੰਘ ਨੇ ਕਾਪੀ ਫੜੀ ਰੱਖਣ ਦਾ ਜਤਨ ਕੀਤਾ। ਕਾਪੀ ਜਾਗੋ ਦੇ ਹੱਥ ਆ ਗਈ। ਉਸ ਨੇ ਊਧੋ ਨੂੰ ਕਾਪੀ ਫੜਾਂਦਿਆਂ ਕਿਹਾ, "ਚਿੱਠੀ ਆਈ ਹੋਣੀ ਐ ਕਿਸੇ ਭਾਨੋ ਜਾਂ ਸੰਤੀ ਦੀ। ਕਾਪੀ ਵਿਚ ਲੁਕਾ ਲੁਕਾ ਕੇ ਪੜ੍ਹਦੈ।"

ਊਧੋ ਨੇ ਕਾਪੀ ਫੋਲੀ। ਉਸ ਵਿਚੋਂ ਕੋਈ ਚਿੱਠੀ ਨਾ ਨਿਕਲੀ। ਉਰਦੂ ਵਿਚ ਨਜ਼ਮਾਂ ਲਿਖੀਆਂ ਵੇਖ ਕੇ ਊਧੋ ਨੇ ਪੁਛਿਆ, "ਤੇਰੀ ਉਹ ਨਜ਼ਮ ਵੀ ਹੋਣੀ ਐ ਇਸ

ਕਾਪੀ ਵਿਚ ?"

"ਕਿਹੜੀ ?"

"ਜਿਹੜੀ ਤੂੰ ਛੱਪੜ ਕੰਢੇ ਪੜ੍ਹੀ ਸੀ।"

"ਕਿਹੜੀ ਪੜ੍ਹੀ ਸੀ ?"

ਊਧੋ ਨੇ ਵਰਕੇ ਫਰੋਲਦਿਆਂ ਕਿਹਾ, "ਲੱਭ ਪਈ ਐ।"

ਫਿਰ ਊਧੋ ਆਪ ਮੁਹਾਰਾ ਪੜ੍ਹਨ ਲੱਗਾ :

"ਨਾ ਕਿਸੀ ਕੀ ਆਂਖ ਕਾ ਨੂਰ ਹੂੰ,
ਨਾ ਕਿਸੀ ਕੇ ਦਿਲ ਕਾ ਕਰਾਰ ਹੂੰ।
ਜੋ ਕਿਸੀ ਕੇ ਕਾਮ ਨਾ ਆ ਸਕੇ,
ਮੈਂ ਵੁਹ ਏਕ ਮੁਸ਼ਤੇ ਗ਼ੁਬਾਰ ਹੂੰ।"

ਇਹ ਦੋ ਸਤਰਾਂ ਪੜ੍ਹਦਿਆਂ ਹੀ ਊਧੋ ਦਾ ਹਸੂੰ ਹਸੂੰ ਕਰਦਾ ਚਿਹਰਾ ਗੰਭੀਰ ਹੋ ਗਿਆ। ਉਸ ਨੇ ਕਾਪੀ ਸੁੱਚਾ ਸਿੰਘ ਦੇ ਹੱਥ ਫੜਾਂਦਿਆਂ, ਉਸ ਦੀ ਪੈਂਦ ਵੱਲ ਬਹਿੰਦਿਆਂ ਪੁੱਛਿਆ, "ਤੂੰ ਇਹ ਨਜ਼ਮ ਆਪ ਲਿਖੀ ਐ ?"

ਸੁੱਚਾ ਸਿੰਘ ਨੇ ਊਧੋ ਦੀ ਗੱਲ ਦਾ ਜੁਆਬ ਨਾ ਦਿਤਾ। ਬਿੱਟ ਬਿੱਟ ਉਸ ਦੇ ਚਿਹਰੇ ਵੱਲ ਵੇਖਦਾ ਰਿਹਾ। ਉਨ੍ਹਾਂ ਦੋਹਾਂ ਦੇ ਗੰਭੀਰ ਚਿਹਰੇ ਵੇਖ ਕੇ ਜਾਗੋ, ਤੇਜਾ ਸਿੰਘ ਵੱਲ ਤੁਰ ਪਿਆ। ਉਹ ਚੌਂਕੇ ਵਿਚ ਕੌਡਾ ਹੋਇਆ ਦਾਲ ਵਿਚ ਕੜਛੀ ਫੇਰ ਰਿਹਾ ਸੀ। ਜਾਗੋ ਨੇ ਪੋਲੇ ਜਿਹੇ ਪਿਛੋਂ ਗੋਡਾ ਮਾਰਿਆ ਤੇ ਨਾਲ ਹੀ ਉਸ ਨੂੰ ਮੋਢਿਆਂ ਤੋਂ ਫੜ ਕੇ ਡਿਗਣੋਂ ਸੰਭਾਲ ਲਿਆ। ਉਸ ਨੇ ਗੁੱਸੇ ਨਾਲ ਜਾਗੋ ਵੱਲ ਤਕਿਆ। ਜਾਗੋ ਨੇ ਵੇਖਿਆ ਕਿ ਸੁੱਚਾ ਸਿੰਘ ਤੇ ਊਧੋ ਗੰਭੀਰ ਬੈਠੇ ਸਨ। ਉਸ ਨੂੰ ਸਾਰਾ ਮਾਹੌਲ ਕੁਝ ਕਸਿਆ ਕਸਿਆ ਲੱਗਾ। ਅਜਿਹੇ ਮਾਹੌਲ ਵਿਚ ਉਸ ਦਾ ਸਾਹ ਘੁਟਣ ਲੱਗਾ। ਉਸ ਨੇ ਪੱਗ ਲਾਹ ਕੇ ਕੱਛੇ ਮਾਰੀ ਤੇ ਆਪਣੇ ਕਮਰੇ ਵੱਲ ਹੋ ਤੁਰਿਆ।

"ਤੂੰ ਕੀ ਬਿੱਟ ਬਿੱਟ ਤੱਕੀ ਜਾਨੈਂ ?" ਊਧੋ ਨੇ ਸੁੱਚਾ ਸਿੰਘ ਨੂੰ ਪੁੱਛਿਆ।

"ਊਧੋ ! ਮੇਰਾ ਮਨ ਅੱਜ ਕੁਝ ਚੰਗਾ ਨਹੀਂ ?"

"ਫਿਰ ਬਣਾ ਲੈ ਚੰਗਾ। ਆਪੇ ਬਣਾਉਣੈ।"

"ਕੰਮ ਲੱਗੇ ਰਹੀਦੈ ਤਾਂ ਮਨ ਰੁੱਝਾ ਰਹਿੰਦੈ। ਛੁੱਟੀ ਵਾਲੇ ਦਿਨ ਮਨ ਉਖੜਿਆ-ਉਖੜਿਆ ਰਹਿੰਦੈ।"

"ਤੇਰੇ ਮਨ ਵਿਚ ਕੁਝ ਗੱਲ ਐ, ਉਸੇ ਵਿਚ ਘੁਲਿਆ ਰਹਿੰਦੈਂ। ਜੇ ਦਿਲ ਖੋਲ੍ਹ ਦਏਂ ਤਾਂ ਤੇਰਾ ਮਨ ਹੌਲਾ ਹੋ ਜਾਏ।"

"ਨਹੀਂ ! ਅਜਿਹੀ ਕੋਈ ਗੱਲ ਨਹੀਂ।"

"ਨਾ ਸਹੀ। ਕੁੜ੍ਹਦਾ ਰਹੋ ਫਿਰ।"

ਫਿਰ ਦੋਵੇਂ ਕੁਝ ਚਿਰ ਚੁੱਪ ਬੈਠੇ ਰਹੇ। ਊਧੋ ਨੇ ਕਾਪੀ ਉਸ ਦੇ ਹੱਥੋਂ ਲੈਂਦਿਆਂ

ਪੁੱਛਿਆ, "ਤੂੰ ਇਹ ਨਜ਼ਮ ਆਪ ਲਿਖੀ ਐ ਜਾਂ ਕਿਸੇ ਪਾਸੋਂ ਲਿਖਾਈ ਐ?"

"ਸਾਡੇ ਪਿੰਡ ਦਾ ਇਕ ਬੰਦਾ ਐ। ਉਹਨੂੰ ਸਭ ਜ਼ਬਾਨੀ ਯਾਦ ਐ।"

"ਉਹਨੇ ਆਪ ਲਿਖੀ ਐ?"

"ਨਹੀਂ! ਬਹਾਦਰ ਸ਼ਾਹ ਦੀ ਲਿਖੀ ਐ। ਉਹ ਬਾਦਸ਼ਾਹ ਸੀ। ਗੋਰੇ ਉਹਨੂੰ ਫੜ ਕੇ ਬਰਮਾ ਲੈ ਗਏ।"

"ਕਿਉਂ?"

"ਬਸ ਮਰਜ਼ੀ ਗੋਰਿਆਂ ਦੀ।"

ਸੁੱਚਾ ਸਿੰਘ ਦੀ ਇਹ ਗੱਲ ਸੁਣਦਿਆਂ ਹੀ ਜਲ੍ਹਿਆਂ ਵਾਲੇ ਦੇ ਖ਼ੂਨੀ ਸਾਕੇ ਦਾ ਭਿਆਨਕ ਦ੍ਰਿਸ਼, ਊਧੋ ਦੀਆਂ ਅੱਖਾਂ ਅੱਗੇ ਆ ਖਲੋਤਾ। ਉਹ ਬਹਾਦਰ ਸ਼ਾਹ ਬਾਰੇ ਜਾਣਨ ਲਈ ਕਾਹਲਾ ਪੈ ਉਠਿਆ। ਸੁੱਚਾ ਸਿੰਘ, ਬਹਾਦਰ ਸ਼ਾਹ ਦੀਆਂ ਨਜ਼ਮਾਂ ਪੜ੍ਹ ਕੇ ਸੁਣਾਉਣ ਲੱਗ ਪਿਆ। ਊਧੋ ਦੋਹਾਂ ਹੱਥਾਂ ਉਤੇ ਠੋਡੀ ਟਿਕਾ ਕੇ ਸੁਣੀ ਜਾ ਰਿਹਾ ਸੀ।

ਊਧੋ ਦਾ ਗੰਭੀਰ ਚਿਹਰਾ ਵੇਖ ਕੇ ਸੁੱਚਾ ਸਿੰਘ ਦਾ ਮਨ ਕੀਤਾ ਕਿ ਉਹ ਉਸ ਨਾਲ ਰੱਜ ਕੇ ਗੱਲਾਂ ਕਰੇ। ਫਿਰ ਉਸ ਨੂੰ ਖ਼ਿਆਲ ਆਇਆ ਕਿ ਊਧੋ ਕੱਚੀ ਉਮਰ ਦਾ ਹੈ ਸ਼ਾਇਦ ਉਸ ਦੀਆਂ ਗੱਲਾਂ ਉਸ ਦੇ ਮਨ ਲੱਗਣ ਜਾਂ ਨਾ। ਊਧੋ ਤੇ ਜਾਗੋ ਨੇ ਆਪਣੇ ਬਾਰੇ ਸੁੱਚਾ ਸਿੰਘ ਤੇ ਤੇਜਾ ਸਿੰਘ ਨੂੰ ਕਦੇ ਕੁਝ ਨਹੀਂ ਸੀ ਦਸਿਆ। ਉਹਨਾਂ ਦੀ ਸਾਂਝ ਮਜ਼ੂਰੀ ਕਰਨ ਦੀ ਸੀ। ਸੁੱਚਾ ਸਿੰਘ ਦਾ ਮਨ ਬੇਕਾਬੂ ਹੋ ਗਿਆ। ਉਸ ਨੇ ਪੁੱਛਿਆ, "ਊਧੋ! ਤੇਰੇ ਨਾਲ ਕੁਝ ਗੱਲਾਂ ਕਰਾਂ ਜੇ ਤੂੰ ਆਪਣੇ ਕੋਲ ਈ ਰਖੇਂ ਤਾਂ?"

ਉਸ ਨੇ ਸੁੱਚਾ ਸਿੰਘ ਨਾਲ ਦਸਤ-ਪੰਜਾ ਲੈਂਦਿਆਂ ਕਿਹਾ, "ਬਚਨ ਹੋਇਆ।"

"ਸਾਡਾ ਪੇਂਡੂ ਮੇਰੇ ਬਾਪੂ ਦਾ ਹਾਣੀ ਐ।"

"ਤੂੰ ਤਾਂ ਕਹਿੰਦੈਂ ਤੇਰਾ ਬਾਪੂ ਹੈ ਨਹੀਂ।"

"ਠੀਕ ਐ! ਮੇਰਾ ਬਾਪੂ, ਸਾਡੇ ਪੇਂਡੂ ਦਾ ਹਾਣੀ ਸੀਗਾ। ਉਹ ਦੋਵੇਂ 'ਕੱਠੇ ਚੀਨ ਗਏ ਸੀਗੇ। ਉਹ ਦੋਵੇਂ ਦੋ-ਤਿੰਨ ਸਾਲ ਸ਼ੰਘਾਈ ਕੰਮ ਕਰਦੇ ਰਹੇ। ਕੈਨੇਡਾ ਤੇ ਅਮਰੀਕਾ ਖੁਲ੍ਹੀ ਤੇ ਉਹ ਅਮਰੀਕਾ ਚਲਿਆ ਗਿਆ। ਬਾਪੂ ਰਹਿ ਗਿਆ ਪਿੱਛੇ। ਲੋਕਾਂ ਇਕ ਜਹਾਜ਼ ਪੂਰਾ ਕਰਾਏ ਤੇ ਲਿਆ ਤੇ ਤੁਰ ਪਏ ਕੈਨੇਡਾ ਨੂੰ। ਉਥੇ ਵੀ ਗੋਰਿਆਂ ਦਾ ਰਾਜ ਐ। ਉਹਨਾਂ ਜਹਾਜ਼ ਕੰਢੇ ਨਾ ਲੱਗਣ ਦਿਤਾ। ਜਦ ਉਹ ਜਹਾਜ਼ ਮੁੜ ਕੇ ਆ ਕੇ ਕਲਕੱਤੇ ਲੱਗਾ ਤਾਂ ਗੋਰਿਆਂ ਨੇ ਮੁਸਾਫ਼ਰਾਂ ਉਤੇ ਗੋਲੀ ਚਲਾ ਦਿਤੀ। ਕਈ ਬੰਦੇ ਗੋਲੀਆਂ ਨਾਲ ਭੁੰਨ ਦਿਤੇ। ਕਈ ਜ਼ਖ਼ਮੀ ਹੋਏ। ਕਈ ਨੱਸ ਗਏ। ਮੁੜ ਕਈ ਫੜੇ ਗਏ। ਕੈਦਾਂ ਹੋਈਆਂ। ਜਾਇਦਾਦਾਂ ਜ਼ਬਤ ਹੋਈਆਂ। ਬਾਪੂ ਦਾ ਅੱਜ ਤਾਈਂ ਪਤਾ ਨਹੀਂ ਲੱਗਾ। ਹੈਗਾ ਵੀ ਐ ਕਿ ਨਹੀਂ।"

ਸੁੱਚਾ ਸਿੰਘ ਦਾ ਮਨ ਭਰ ਆਇਆ। ਉਹ ਚੁੱਪ ਹੋ ਗਿਆ। ਊਧੋ ਨੇ ਨੀਵੀਂ ਪਾਈ ਹੋਈ ਸੀ।

## 23

"ਸ਼ਹੀਦਾਂ ਨੇ ਇਸ ਧਰਤੀ ਨੂੰ ਖ਼ੂਨ ਦੇ ਕੇ ਸਿੰਜਿਆ ਹੈ। ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਦੇ ਰਲਵੇਂ ਖ਼ੂਨ ਦੀ ਧਾਂਕ ਸਾਰੇ ਜਗ ਵਿਚ ਫੈਲ ਚੁੱਕੀ ਹੈ। ਇਸ ਬਾਗ ਦੇ ਜ਼ਰੇ-ਜ਼ਰੇ ਵਿਚੋਂ ਸ਼ਹੀਦਾਂ ਦੇ ਖ਼ੂਨ ਦੀ ਖ਼ੁਸ਼ਬੋ ਉਠ ਰਹੀ ਹੈ। ਸਾਰੇ ਲੋਕਾਂ ਦਾ ਇਤਫ਼ਾਕ ਵੇਖ ਕੇ ਗੋਰੇ ਸ਼ਾਹੀ ਕੰਬ ਉਠੀ ਹੈ। ਪਤਾ ਲੱਗਾ ਹੈ ਕਿ ਗੋਰੇਸ਼ਾਹੀ ਮਜ਼ਹਬੀ ਫ਼ਸਾਦ ਕਰਾਉਣ ਲਈ ਨਵੀਆਂ ਗੋਂਦਾਂ ਗੁੰਦ ਰਹੀ ਹੈ। ਭਰਾਵੋ ਤੇ ਭੈਣੋ! ਜਾਗਦੇ ਰਹੋ! ਖ਼ਬਰਦਾਰ ਰਹੋ! ਸਰਕਾਰੀ ਗੱਲਾਂ ਵਿਚ ਨਾ ਫਸਣਾ। ਸ਼ਹੀਦਾਂ ਦੀ ਯਾਦ ਵਿੱਚ ਕਸਮ ਖਾਓ। ਹਿੰਦੂ, ਸਿੱਖ, ਮੁਸਲਮਾਨ ਆਪਸ ਵਿਚ ਜੱਫੀਆਂ ਪਾਓ। ਪੱਗਾਂ ਵਟਾਓ।

"ਜਿਸ ਪਵਿੱਤਰ ਧਰਤੀ ਉਤੇ ਤੁਸੀਂ ਬੈਠੇ ਹੋ,ਠੀਕ ਉਸ ਥਾਂ ਕਿਸੇ ਨਾ ਕਿਸੇ ਸ਼ਹੀਦ ਦਾ ਖ਼ੂਨ ਡੁੱਲ੍ਹਾ ਹੈ। ਹਜ਼ਾਰਾਂ ਬੱਚੇ ਯਤੀਮ ਹੋਏ ਹਨ। ਭੈਣਾਂ ਵਿਧਵਾ ਹੋਈਆਂ ਹਨ। ਭੈਣਾਂ ਦੇ ਭਰਾ ਗੁਆਚੇ ਹਨ। ਮਾਵਾਂ ਦੇ ਪੁਤ ਗੁਆਚੇ ਹਨ। ਉਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਅੱਜ ਫਿਰ ਨਵੇਂ ਸਿਰਿਓਂ ਕਸਮਾਂ ਖਾਓ। ਕਮਰਕਸੇ ਕਰੋ। ਜੰਗੇ-ਅਜ਼ਾਦੀ ਲਈ ਡੱਟ ਜਾਓ।"

ਜਦ ਸਰਾਜਦੀਨ ਨੇ ਆਪਣੀ ਗੱਲ ਖ਼ਤਮ ਕੀਤੀ ਤਾਂ ਸਟੇਜ ਸਕੱਤਰ ਨੇ ਇਕ ਨੌਜਵਾਨ ਵੱਲ ਇਸ਼ਾਰਾ ਕਰਦਿਆਂ ਕਿਹਾ, "ਇਹ ਨੌਜਵਾਨ ਉਚੇਚਾ ਜਲੰਧਰੋਂ ਆਏ ਹਨ। ਕੁਝ ਕਹਿਣ ਲਈ ਬਹੁਤ ਕਾਹਲੇ ਪਏ ਹੋਏ ਹਨ। ਇਹਨਾਂ ਨੂੰ ਪਹਿਲੋਂ ਵਕਤ ਦਿਤਾ ਜਾਂਦਾ ਹੈ। ਹੁਣ ਸੁੱਚਾ ਸਿੰਘ ਹੋਰੀਂ ਬੋਲਣਗੇ ਕੁਝ ਮਿੰਟਾਂ ਲਈ।"

ਸੁੱਚਾ ਸਿੰਘ ਨੇ ਪਿੱਛੇ ਬੈਠੇ ਊਧੋ ਵੱਲ ਨਜ਼ਰ ਮਾਰ ਕੇ ਬੋਲਣਾ ਸ਼ੁਰੂ ਕੀਤਾ, "ਮੇਰਾ ਮਨ ਉਛਲ ਪਿਆ ਐ ਕੁਝ ਕਹਿਣ ਲਈ, ਅੱਜ ਅਸੀਂ ਪਿਛਲੀ ਵਿਸਾਖੀ ਉਤੇ ਖ਼ੂਨੀ ਸਾਕੇ ਵਿਚ ਹੋਏ ਸ਼ਹੀਦਾਂ ਦੀ ਯਾਦ ਵਿਚ ਇਥੇ ਇਕੱਠੇ ਹੋਏ ਆਂ। ਉਨ੍ਹਾਂ ਸ਼ਹੀਦਾਂ ਨੇ ਸ਼ਹੀਦੀਆਂ ਦੇ ਪੂਰਨੇ ਸਾਡੇ ਦਿਲਾਂ ਵਿਚ ਪਾ ਦਿਤੇ ਹਨ। ਕੋਈ ਸ਼ਹੀਦੀ ਅਜਾਈਂ ਨਹੀਂ ਜਾਂਦੀ। ਆਓ ਜ਼ਰਾ ਕੁਝ ਸਾਲ ਹੋਰ ਪਿੱਛੇ ਨਜ਼ਰ ਮਾਰੀਏ। ਸਾਡੇ ਨਾਲ ਕੀ ਬੀਤੀਆਂ ਹਨ। ਤੁਹਾਡੇ ਇਸੇ ਸ਼ਹਿਰ ਵਿਚ, ਅੰਮ੍ਰਿਤਸਰ ਵਿਚ ਇਕ ਨੌਜਵਾਨ ਪੈਦਾ ਹੋਇਆ ਸੀ। ਨਾਂ ਸੀ ਉਹਦਾ ਮਦਨ ਲਾਲ ਢੀਂਗਰਾ।ਸੁਣਿਆ ਜੇ

ਕਦੇ ਉਹਦਾ ਨਾਂ ?"

ਲੋਕੀਂ ਚੁੱਪ ਸਨ। ਉਸ ਨੇ ਫਿਰ ਸੁਆਲ ਦੁਹਰਾਇਆ, "ਸੁਣਿਆਂ ਜੇ ਕਦੇ ਮਦਲ ਲਾਲ ਢੀਂਗਰਾ ਦਾ ਨਾਂ ? ਬਾਹਵਾਂ ਖੜੀਆਂ ਕਰੋ, ਜੇ ਸੁਣਿਆ ਜੇ ਤਾਂ।"

ਹਜ਼ਾਰਾਂ ਦੀ ਗਿਣਤੀ ਵਿਚੋਂ ਉਸ ਨੇ ਦੋ ਤਿੰਨ ਬਾਹਵਾਂ ਖੜੀਆਂ ਹੁੰਦੀਆਂ ਵੇਖੀਆਂ।

"ਤੁਸੀਂ ਆਪਣੇ ਸ਼ਹੀਦਾਂ ਦੇ ਨਾਵਾਂ ਤੋਂ ਵੀ ਜਾਣੂੰ ਨਹੀਂ। ਇਸ ਸ਼ਹਿਰ ਵਿਚ ਉਹ ਜੰਮਿਆ ਪਲਿਆ, ਪੜ੍ਹਿਆ। ਉਹ ਲੰਡਨ ਵਿਚ ਵਿਦਿਆਰਥੀ ਸੀ। ਜਦ ਉਸ ਨੇ ਅੰਗਰੇਜ਼ਾਂ ਦੇ ਵੱਡੇ ਗੜ੍ਹ ਲੰਡਨ ਵਿਚ ਸਰਕਾਰੀ ਅਫ਼ਸਰਾਂ ਦੇ ਰਵੱਈਏ ਦੇ ਖ਼ਿਲਾਫ਼ ਅਣਸੁਣੀ ਕੀਤੇ ਜਾਣ ਦੇ ਪ੍ਰੋਟੈਸਟ ਵਿਚ, ਰਿਵਾਲਵਰ ਦੀਆਂ ਗੋਲੀਆਂ ਰਾਹੀਂ ਮਜ਼ਲੂਮ ਹਿੰਦੁਸਤਾਨੀਆਂ ਦੀ ਅਵਾਜ਼ ਉੱਚੀ ਚੁੱਕੀ ਤਾਂ ਸਲਤਨਤ ਬਰਤਾਨੀਆ ਕੰਬ ਉੱਠੀ। ਉਸ ਨੇ ਅੰਗਰੇਜ਼ੀ ਸਰਕਾਰ ਦੇ ਮਜ਼ਬੂਤ ਕਿਲ੍ਹੇ ਦੀਆਂ ਕੰਧਾਂ ਵਿਚ ਛੇਕ ਕਰ ਦਿਤੇ। ਉਹ ਦੇਸ਼-ਅਜ਼ਾਦੀ ਖ਼ਾਤਰ, ਤੁਹਾਡੀ ਖ਼ਾਤਰ ਹਸੂੰ ਹਸੂੰ ਕਰਦਾ ਲੰਡਨ ਵਿਚ ਫਾਂਸੀ ਦੇ ਰੱਸਿਆਂ ਨੂੰ ਚੁੰਮਦਾ ਸ਼ਹੀਦ ਹੋ ਗਿਆ।

"ਸੁਣਿਆ ਜੇ ਕਦੇ ਨਾਂ ਮੇਵਾ ਸਿੰਘ ਸ਼ਹੀਦ ਦਾ? ਜਦ ਜ਼ੁਲਮ ਦੀ ਅਤਿ ਹੋ ਗਈ, ਸਾਰੇ ਕੈਨੇਡਾ ਤੇ ਅਮਰੀਕਾ ਦੇ ਹਿੰਦੀ ਮਜ਼ਦੂਰਾਂ ਦੀ ਅਵਾਜ਼ ਨੂੰ ਨਾ ਸੁਣਿਆ ਗਿਆ ਤਾਂ ਉਸ ਨੇ ਗੋਲੀ ਚਲਾ ਕੇ ਸਰਕਾਰ ਦੇ ਕੰਨ ਖੋਲ੍ਹ ਦਿਤੇ। ਉਸ ਨੇ ਸ਼ਹੀਦੀ ਪ੍ਰਾਪਤ ਕਰ ਕੇ ਸਲਤਨਤ ਬਰਤਾਨੀਆ ਦੇ ਗੜ੍ਹ ਵਿਚ ਇਕ ਹੋਰ ਮਘੋਰਾ ਕਰ ਦਿਤਾ।

"ਭੁੱਲ ਗਏ ਹੋ ਗ਼ਦਰ ਦੇ ਸ਼ਹੀਦਾਂ ਨੂੰ ? ਅਜੇ ਕੱਲ੍ਹ ਦੀ ਗੱਲ ਐ। ਭੁੱਲ ਗਏ ਓ ਕਰਤਾਰ ਸਿੰਘ ਸਰਾਭਾ ਨੂੰ ? ਵਿਸ਼ਨੂੰ ਪਿੰਗਲੇ ਨੂੰ ? ਬਲਵੰਤ ਸਿੰਘ ਨੂੰ ? ਹਾਫਿਜ਼ ਅਬਦੁੱਲਾ ਨੂੰ ? ਡਾਕਟਰ ਮਥਰਾ ਸਿੰਘ ਨੂੰ ਤੇ ਉਹਨਾਂ ਦੇ ਹੋਰ ਸੈਂਕੜੇ ਸਾਥੀਆਂ ਨੂੰ ? ਭੁੱਲ ਗਏ ਓ ਉਹਨਾਂ ਜਿੰਦਾ ਸ਼ਹੀਦਾਂ ਨੂੰ ਜੋ ਕਾਲੇ ਪਾਣੀ ਤੇ ਹੋਰ ਜੇਲ੍ਹਾਂ ਵਿਚ ਸੜ ਰਹੇ ਹਨ। ਭੁੱਲ ਗਏ ਓ ਸਿੰਘਾਪੁਰ ਦੇ ਗ਼ਦਰ ਦੇ ਸ਼ਹੀਦਾਂ ਨੂੰ। ਹਰ ਇਕ ਸ਼ਹੀਦ ਨੇ ਸ਼ਹੀਦੀ ਦੇ ਕੇ ਅੰਗਰੇਜ਼ਾਂ ਦੇ ਗੜ੍ਹ ਵਿਚ ਇਕ ਨਵਾਂ ਮਘੋਰਾ ਕੀਤਾ ਐ। ਅੰਗਰੇਜ਼ੀ ਰਾਜ ਦੀਆਂ ਕੰਧਾਂ ਖੋਖਲੀਆਂ ਹੋਈਆਂ ਪਈਆਂ ਹਨ। ਅੰਗਰੇਜ਼ੀ ਸਲਤਨਤ ਦੀਆਂ ਨੀਹਾਂ ਨੂੰ ਸ਼ਹੀਦਾਂ ਦੇ ਖ਼ੂਨ ਨੇ ਖੋਖਲਾ ਕਰ ਦਿਤਾ ਐ।

"ਕਦੇ ਸੋਚਿਆ ਜੇ 'ਕਾਮਾ ਗਾਟਾ ਮਾਰੂ' ਜਹਾਜ਼ ਦੇ ਮੁਸਾਫ਼ਰਾਂ ਨਾਲ ਕੀ ਬੀਤੀ ਸੀ ? ਉਹਨਾਂ ਵਿਚੋਂ ਕਿੰਨੇ ਸ਼ਹੀਦ ਕੀਤੇ ਗਏ ਸਨ ? ਕਿੰਨੇ ਜੇਲ੍ਹਾਂ ਵਿਚ ਸੁੱਟ ਦਿਤੇ ਗਏ ਸਨ ? ਕਿੰਨੇ ਅਜੇ ਵੀ ਲਾਪਤਾ ਹਨ ? ਕਦੇ ਸੋਚਿਆ ਜੇ ਭਾਈ ਗੁਰਦਿਤ ਸਿੰਘ ਸਰਹਾਲੀ ਦਾ ਕੀ ਬਣਿਐ ? ਮਰ ਗਿਆ ਐ ਜਾਂ ਜੀਊਂਦਾ ਐ ?"

ਸੁੱਚਾ ਸਿੰਘ ਨੇ ਇਕਦਮ ਬੋਲਣਾ ਬੰਦ ਕੀਤਾ ਤੇ ਸਟੇਜੋਂ ਉਤਰ ਗਿਆ। ਊਧੋ ਵੀ ਉਸ ਦੇ ਨਾਲ ਉਤਰ ਕੇ ਲੋਕਾਂ ਵਿਚ ਰਲ ਗਿਆ।

ਫਿਰ ਇਕ ਬਜ਼ੁਰਗ ਸਰਦਾਰ ਉਠੇ। ਦੋਹਰੀ ਦਸਤਾਰ, ਕਰੜ ਬਰੜਾ ਦਾਹੜਾ, ਕਾਲੀ ਅਚਕਨ ਤੇ ਚੂੜੀਦਾਰ ਪਜਾਮਾ,ਚੰਗਾ ਦੀਦਾਰੀ ਚਿਹਰਾ ਵੇਖ ਕੇ ਲੋਕੀਂ ਚੁੱਪ ਹੋ ਗਏ।

"ਲੋਕੋ ! ਧੰਨ ਹੋ ਜੋ ਦੇਸ਼ ਦੇ ਸ਼ਹੀਦਾਂ ਦੀ ਯਾਦ ਤਾਜ਼ਾ ਕਰ ਰਹੇ ਹੋ। ਆਓ ਜ਼ਰਾ ਗ਼ਦਾਰਾਂ ਦੀ ਵੀ ਗੱਲ ਕਰੀਏ। ਡਾਇਰ ਤੇ ਓਡਵਾਇਰ ਦੀ ਕੀ ਗੱਲ ਕਰਨੀ ਐ ਉਹ ਤਾਂ ਹੋਏ ਈ ਬਿਗਾਨੇ। ਦਰਬਾਰ ਸਾਹਿਬ ਦੇ ਸਰਬਰਾਹ ਅਰੂੜ ਸਿੰਘ ਨੇ, ਡਾਇਰ ਦੀ ਬਹਾਦਰੀ ਲਈ ਉਸਨੂੰ ਸਰੋਪਾ ਦਿਤੇ ਤੇ ਕਕਾਰ ਭੇਟ ਕੀਤੇ। ਇਹ ਉਸ ਦੀ ਪਹਿਲੀ ਗ਼ਦਾਰੀ ਨਹੀਂ। ਜਦ 'ਕਾਮਾ ਗਾਟਾ ਮਾਰੂ' ਦੇ ਮੁਸਾਫ਼ਰਾਂ ਉਤੇ ਜ਼ਾਲਮ ਸਰਕਾਰ ਨੇ ਧੱਕਾ ਕੀਤਾ ਸੀ ਤਾਂ ਸਰਬਰਾਹ ਅਰੂੜ ਸਿੰਘ ਨੇ ਉਹਨਾਂ ਦੇਸ਼-ਭਗਤਾਂ ਨੂੰ ਕੁਰਾਹੀਏ, ਅਸਿੱਖ ਤੇ ਗ਼ਦਾਰ ਕਹਿ ਕੇ ਅੰਗਰੇਜ਼ੀ ਸਰਕਾਰ ਦੀ ਚਾਪਲੂਸੀ ਕੀਤੀ ਸੀ।

"ਸ਼ਰਮ ਤੇ ਹਯਾ ਦੀ ਕੋਈ ਹੱਦ ਹੋਂਦੀ ਐ। ਸਾਲ ਹੋ ਗਿਐ ਉਸ ਦੀ ਗ਼ਦਾਰੀ ਨੂੰ। ਸਰਬਰਾਹ ਦੀ ਪਿੱਠ ਉਤੇ ਸਰਕਾਰ ਐ। ਉਸ ਨੂੰ ਸਰਬਰਾਹੀ ਤੋਂ ਅਸਤੀਫ਼ਾ ਦੇਣ ਲਈ ਆਖਿਆ ਗਿਆ ਐ ਸੰਗਤ ਵਲੋਂ, ਪਰ ਉਸ ਦੇ ਕੰਨ ਉਤੇ ਜੂੰ ਤਕ ਨਹੀਂ ਸਰਕੀ। ਇਕ ਤਜਵੀਜ਼ ਪੇਸ਼ ਹੋਈ ਐ। ਉਹ ਇਹ ਕਿ ਉਸ ਨੂੰ ਦੋ ਮਹੀਨੇ ਦਾ ਮੌਕਾ ਦਿਤਾ ਜਾਏ। ਜੇ ਉਹ ਸਰਬਰਾਹੀ ਨਾ ਛੱਡੇ ਤਾਂ ਉਸ ਦੀ ਅਰਥੀ ਕੱਢੀ ਜਾਏ। ਗੰਦੀਆਂ ਮੰਦੀਆਂ ਲੀਰਾਂ ਨਾਲ ਉਸ ਦਾ ਬੁੱਤ ਬਣਾਇਆ ਜਾਏ। ਫਿਰ ਉਸ ਬੁੱਤ ਦਾ ਜਨਾਜ਼ਾ ਕਢਿਆ ਜਾਏ ਜਲੂਸ ਦੀ ਸ਼ਕਲ ਵਿਚ। ਉਸ ਦਾ ਸਿਆਪਾ ਕੀਤਾ ਜਾਏ। ਫਿਰ ਉਸ ਦੇ ਬੁੱਤ ਦਾ ਸਸਕਾਰ ਕੀਤਾ ਜਾਏ।"

ਸਰਦਾਰ ਨੇ ਅਜੇ ਗੱਲ ਖ਼ਤਮ ਨਹੀਂ ਸੀ ਕੀਤੀ ਕਿ ਉੱਚੀ-ਉੱਚੀ ਸਿਆਪਾ ਕਰਨ ਦੀ ਅਵਾਜ਼ ਆਉਣ ਲੱਗ ਪਈ। ਜਾਗੋ, ਸਟੇਜ ਦੇ ਕੁਝ ਦੂਰ ਖਲੋਤਾ ਆਪਣੇ ਮੱਥੇ, ਛਾਤੀ ਤੇ ਪੱਟਾਂ ਉਤੇ ਵਾਰੀ-ਵਾਰੀ ਦੋਵੇਂ ਹੱਥ ਮਾਰ ਕੇ ਉੱਚੀ-ਉੱਚੀ ਹਾਏ-ਹਾਏ ਰੂੜ੍ਹ, ਹਾਏ ਹਾਏ ਰੂੜ੍ਹ, ਹਾਏ ਹਾਏ ਰੂੜ੍ਹ ਪੁਕਾਰ ਕੇ ਸਿਆਪਾ ਕਰ ਰਿਹਾ ਸੀ।

ਸਭ ਲੋਕਾਂ ਦਾ ਧਿਆਨ ਜਾਗੋ ਵੱਲ ਚਲਾ ਗਿਆ। ਬਹੁਤੇ ਲੋਕੀਂ ਉਠ ਖਲੋਤੇ। ਸਟੇਜ ਸਕੱਤਰ ਲੋਕਾਂ ਨੂੰ ਬਹਿਣ ਲਈ ਕਹਿ ਰਿਹਾ ਸੀ। ਸੁੱਚਾ ਸਿੰਘ ਤੇ ਊਧੋ ਇਸ ਰੌਲੇ-ਗੌਲੇ ਵਿਚ ਭੀੜ ਭੜੱਕੇ ਵਿਚੋਂ ਲੰਘ ਕੇ ਕੰਧ ਟੱਪ ਕੇ ਧੋਬੀਆਂ ਵਾਲੇ ਬਜ਼ਾਰ ਨੂੰ ਤਿੱਖੇ ਤਿੱਖੇ ਹੋ ਤੁਰੇ। ਉਹਨਾਂ ਦਾ ਖ਼ਿਆਲ ਸੀ ਕਿ ਜਾਗੋ ਵੀ ਉਹਨਾਂ ਦੇ ਪਿੱਛੇ ਆ ਰਿਹਾ ਹੋਵੇਗਾ।

# 24

ਸੁੱਚਾ ਸਿੰਘ ਤੇ ਊਧੋ, ਰੌਲੇ-ਗੌਲੇ ਤੇ ਭੀੜ-ਭੜੱਕੇ ਵਿਚ ਜਲਸੇ ਵਿਚੋਂ ਖਿਸਕ ਗਏ। ਪਰ ਜਾਗੋ ਦੋ ਚਿਟ-ਕਪੜੀਏ ਪੁਲਸੀਆਂ ਦੇ ਹੱਥ ਆ ਗਿਆ। ਉਹ ਉਸ ਨੂੰ ਕੋਤਵਾਲੀ ਵੱਲ ਲੈ ਤੁਰੇ। ਕੋਤਵਾਲੀ ਪਹੁੰਚਦਿਆਂ ਹੀ ਉਨ੍ਹਾਂ ਜਾਗੋ ਉਤੇ ਚਪੇੜਾਂ ਦਾ ਮੀਂਹ ਵਰ੍ਹਾ ਦਿਤਾ। ਉਸ ਦੀ ਪੱਗ ਨਾਲ ਹੀ ਉਸਦੇ ਦੋਵੇਂ ਹੱਥ ਪਿੱਛੇ ਜੂੜ ਕੇ ਬੰਨ੍ਹ ਦਿਤੇ। ਫਿਰ ਧੱਕ ਕੇ ਹਵਾਲਾਤ ਵਿਚ ਬੰਦ ਕਰ ਦਿਤਾ।

ਊਧੋ ਤੇ ਸੁੱਚਾ ਸਿੰਘ ਸੰਤਾਂ ਦੇ ਡੇਰੇ ਪਹੁੰਚੇ ਹੀ ਸਨ ਕਿ ਅਗੋਂ ਉਨ੍ਹਾਂ ਨੂੰ ਨਿਰਵੈਰੀ ਮਿਲ ਪਿਆ। ਨਿਰਵੈਰੀ ਨੇ ਉਨ੍ਹਾਂ ਨੂੰ ਦਸਿਆ ਕਿ ਉਸ ਨੇ ਆਪ ਜਾਗੋ ਨੂੰ ਦੋ ਪੁਲਸੀਆਂ ਦੇ ਘੇਰੇ ਵਿਚ ਕੋਤਵਾਲੀ ਵੱਲ ਜਾਂਦਿਆਂ ਵੇਖਿਆ ਹੈ ਤੇ ਸੰਤਾਂ ਨੂੰ ਦੱਸਣ ਲਈ ਭੱਜਾ ਭੱਜਾ ਡੇਰੇ ਆਇਆ ਹੈ। ਜਦ ਉਹ ਪੌੜੀਆਂ ਚੜ੍ਹੇ ਤਾਂ ਉਨ੍ਹਾਂ ਨੂੰ ਪਤਾ ਲਗਾ ਕਿ ਸੰਤ ਡੇਰੇ ਨਹੀਂ ਹਨ। ਜਦ ਉਹ ਪੌੜੀਆਂ ਉਤਰੇ ਤਾਂ ਨਿਰਵੈਰੀ ਨੇ ਦਸਿਆ, "ਊਧੋ! ਸੰਤ ਕਹਿੰਦੇ ਸੀ ਕਿ ਉਨ੍ਹਾਂ ਨੂੰ ਵੀ ਤੇਰੇ ਥਾਂ ਟਿਕਾਣੇ ਦਾ ਕੋਈ ਪਤਾ ਨਹੀਂ।"

"ਨਿਰਵੈਰੀ! ਅਸੀਂ ਆਪੇ ਸੰਤਾਂ ਨੂੰ ਮਿਲ ਪਾਂ'ਗੇ ਜਦ ਮੌਕਾ ਲੱਗੂ। ਤੇਰਾ ਤੇ ਹੋਰ ਬੇਲੀਆਂ ਦਾ ਕੀ ਹਾਲ ਐ?"

"ਤਿੰਨ ਚਾਰ ਮਹੀਨੇ ਹੋਏ ਮੈਂ ਯਤੀਮਖ਼ਾਨਾ ਛੱਡ ਕੇ ਸੰਤਾਂ ਕੋਲ ਆ ਟਿਕਿਆ ਹਾਂ।"

"ਫਿਰ ਤੂੰ ਇਉਂ ਕਰੀਂ ਮੇਰੇ ਵੀਰ! ਅਸੀਂ ਚਲੇ ਊ ਅਸ਼ਰਫ ਦੇ। ਸੰਤ ਜਾਣਦੇ ਐ। ਜੇ ਜਾਗੋ ਬਾਰੇ ਕੋਈ ਸੁਰ ਪਤਾ ਚਲੇ ਤਾਂ ਸੰਤਾਂ ਨੂੰ ਕਹੀਂ ਉਹ ਅਸ਼ਰਫ ਦੇ ਘਰ ਖ਼ਬਰ ਪਹੁੰਚਾ ਦੇਣ।"

ਅਸ਼ਰਫ ਦੇ ਘਰ ਪਹੁੰਚਦਿਆਂ ਹੀ ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਪੁਲਸ ਉਨ੍ਹਾਂ ਦੋਹਾਂ ਨੂੰ ਵੀ ਲੱਭ ਰਹੀ ਸੀ। ਉਨ੍ਹਾਂ ਸ਼ਹਿਰੋਂ ਨਿਕਲ ਜਾਣ ਦਾ ਇਰਾਦਾ ਬਣਾਇਆ। ਮੁਹੰਮਦ ਲਤੀਫ ਤੇ ਰਜੀਨਾ ਨੇ ਉਨ੍ਹਾਂ ਦੇ ਫੜੇ ਜਾਣ ਦੇ ਡਰ ਕਰਕੇ ਉਨ੍ਹਾਂ ਦੀ ਇਹ ਤਜਵੀਜ਼ ਨਾ ਮੰਨੀ। ਜਦ ਰਾਤ ਪਈ ਤਾਂ ਤੋਤਾ ਆ ਨਿਕਲਿਆ। ਉਸ ਨੇ ਉਨ੍ਹਾਂ ਦੀਆਂ ਸਾਰੀਆਂ ਤਜਵੀਜ਼ਾਂ ਰੱਦ ਕਰ ਕੇ ਆਪਣੇ ਘਰ ਲੈ ਜਾਣ ਦੀ ਗੱਲ ਕੀਤੀ। ਉਹ ਤੋਤੇ ਨਾਲ ਤੁਰ ਪਏ।

ਤੋਤੇ ਦੀ ਮਾਂ ਦੀਆਂ ਅੱਖਾਂ ਦੀ ਜੋਤ ਨਿੰਮ੍ਹੀ ਪੈ ਗਈ ਸੀ, ਆਪਣੇ ਖਾਵੰਦ ਦੀ ਅਚਾਨਕ ਮੌਤ ਪਿੱਛੋਂ ਰੋਂਦਿਆਂ ਰੋਂਦਿਆਂ। ਉਸ ਦੀ ਇਕੋ ਇਕ ਭੈਣ ਉਸ ਨਾਲੋਂ ਇਕ ਸਾਲ ਵੱਡੀ ਸੀ। ਦੋਵੇਂ ਮਾਵਾਂ ਧੀਆਂ ਆਂਢੀਆਂ-ਗੁਆਂਢੀਆਂ ਦੇ ਮਾੜੇ ਮੋਟੇ ਕੰਮ ਕਰ ਕੇ ਘਰ ਦਾ ਗੁਜ਼ਾਰਾ ਚਲਾਂਦੀਆਂ ਸਨ। ਘਰ ਦੀ ਬੁਰੀ ਹਾਲਤ ਵੇਖ ਕੇ ਤੋਤੇ ਨੇ, ਜਲ੍ਹਿਆਂ ਵਾਲੇ ਬਾਗ ਦੇ ਸਾਕੇ ਪਿੱਛੋਂ ਸਕੂਲ ਜਾਣਾ ਛੱਡ ਦਿਤਾ ਸੀ।

ਉਸ ਨਾਲ ਜੋ ਬੀਤੀ ਸੀ ਉਸ ਦੇ ਕਾਰਨ ਉਸ ਅੰਦਰ ਸਿਆਸੀ ਜਾਗਰਤ ਆ ਗਈ ਸੀ। ਉਹ ਸੋਚਣ ਲੱਗ ਪਿਆ ਸੀ ਕਿ ਉਹ ਲੁਹਾਰ ਦਾ ਪੁਤ ਹੈ ਤੇ ਇਸ ਸਿੱਟੇ ਉਤੇ ਪਹੁੰਚ ਚੁੱਕਾ ਸੀ ਕਿ ਲੋਹੇ ਨੂੰ ਲੋਹਾ ਹੀ ਕੱਟ ਸਕਦਾ ਹੈ। ਉਸ ਦੀ ਮਾਂ ਤੇ ਭੈਣ ਉਸ ਦੀਆਂ ਗੱਲਾਂ ਨਹੀਂ ਸਨ ਸਮਝ ਸਕਦੀਆਂ ਪਰ ਉਸ ਦੀ ਹਰ ਗੱਲ ਮੰਨਣ ਨੂੰ ਤਿਆਰ ਹੋ ਜਾਂਦੀਆਂ ਸਨ ਭਾਵੇਂ ਉਨ੍ਹਾਂ ਨੂੰ ਚੰਗੀ ਲੱਗੇ ਜਾਂ ਨਾ।

ਜੇ ਉਹ ਸਿੱਖਾਂ ਦੇ ਮੁੰਡੇ ਜਲ੍ਹਿਆਂ ਵਾਲੇ ਸਾਕੇ ਤੋਂ ਪਹਿਲੋਂ, ਆਪਣੇ ਘਰ ਲੈ ਆਉਂਦਾ ਤਾਂ ਉਨ੍ਹਾਂ ਨੂੰ ਕੁਝ ਹੋਰ ਹੋਰ ਲੱਗਦਾ। ਪਰ ਅੱਜ ਤੋਤੇ ਦੀ ਮਾਂ ਸੁੱਚਾ ਸਿੰਘ ਤੇ ਊਧੋ ਦੇ ਚਿਹਰਿਆਂ ਨੂੰ ਟਟੋਲ ਕੇ ਉਨ੍ਹਾਂ ਦੇ ਮੱਥੇ ਚੁੰਮਣ ਲੱਗੀ। ਸੁੱਚਾ ਸਿੰਘ ਤਾਂ ਇਕ ਪਾਸੇ ਹੋ ਕੇ ਖਲੋ ਗਿਆ ਪਰ ਊਧੋ ਨੇ ਉਸ ਨੂੰ 'ਮਾਂ ਜੀ' ਕਹਿ ਕੇ ਜੱਫ਼ੀ ਪਾ ਲਈ। ਅਣ-ਪਛਾਣੇ ਮਾਂ-ਪੁਤ ਦੋਵੇਂ ਆਪਣੀਆਂ ਸੱਜਲ ਅੱਖਾਂ ਪੂੰਝਣ ਲੱਗੇ। ਊਧੋ, ਪਹਿਲਾਂ ਅਸ਼ਰਫ ਦੀ ਮਾਂ ਦੀਆਂ ਅੱਖਾਂ ਚੋਂ ਆਪਣੀ ਮਾਂ ਨੂੰ ਲੱਭਣ ਲੱਗ ਪਿਆ ਸੀ। ਅੱਜ ਉਹ ਤੋਤੇ ਦੀ ਮਾਂ ਵਿਚੋਂ ਆਪਣੀ ਮਾਂ ਲੱਭਣ ਲੱਗ ਪਿਆ। ਤੋਤੇ ਦੀ ਮਾਂ ਨੇ ਪੀੜ੍ਹੀ ਉਤੇ ਬਹਿੰਦਿਆਂ ਪੁੱਛਿਆ, "ਵੇ ਪੁਤ, ਤੇਰਾ ਈ ਨਾਂ ਐ ਨਾ ਊਧੋ ?"

"ਹਾਂ, ਮਾਂ ਜੀ।"

"ਤੋਤਾ ਵੜੀਆਂ ਗੱਲਾਂ ਕਰਦੈ ਤੇਰੀਆਂ। ਉਠਦਾ ਬਹਿੰਦਾ, ਕਦੇ ਊਧੋ ਕਦੇ ਜਾਗੋ, ਤੇ ਜਾਗੋ ਪੁਤ! ਤੂੰ ਕਿਉਂ ਏਨੀ ਦੂਰ ਚੁੱਪ ਖਲੋਤਾ ਐਂ।"

"ਮਾਂ ਜੀ! ਜਾਗੋ ਨਹੀਂ ਆਇਆ। ਇਹ ਸੁੱਚਾ ਸਿਹੁੰ ਐ, ਮੇਰਾ ਦੋਸਤ।"

"ਜੰਮ ਜੰਮ ਆ ਸੁੱਚਿਆ, ਪਰ ਪੁਤ ਜਾਗੋ ਕਿਉਂ ਨਹੀਂ ਆਇਆ ?"

ਊਧੋ ਨੇ ਗੱਲ ਦੂਜੇ ਪਾਸੇ ਪਾਉਣ ਲਈ ਜਵਾਬ ਦਿਤਾ, "ਮਾਂ ਜੀ! ਅਸੀਂ ਜੁ ਆ ਗਏ ਆਂ। ਉਹ ਵੀ ਆ ਜਾਊ ਕਿਸੇ ਦਿਨ।"

ਤੋਤੇ ਦੀ ਮਾਂ ਅੱਗੋਂ ਚੁੱਪ ਕਰ ਗਈ ਪਰ ਤੋਤਾ ਬੋਲ ਪਿਆ, "ਮਾਂ, ਜਾਗੋ ਨੂੰ ਪੁਲਸ ਫੜ ਕੇ ਲੈ ਗਈ ਐ।"

"ਹਾਏ! ਹਾਏ!! ਗੜੀ ਪਵੇ ਇਹਨਾਂ ਪੁਲਸੀਆਂ ਨੂੰ। ਕਿਤੇ ਤੇਰੇ ਵਾਲਾ ਹਾਲ ਨਾ ਕਰਨ ਉਹਦਾ ਵੀ। ਕੀ ਕਸੂਰ ਕੀਤਾ ਸੂ ?"

"ਮੈਂ ਕੀ ਕਸੂਰ ਕੀਤਾ ਸੀ ਮਾਂ ? ਊਧੋ ਤੇ ਸੁੱਚਾ ਸਿਹੁੰ ਨੂੰ ਵੀ ਪੁਲਸ ਲੱਭਦੀ ਫਿਰਦੀ ਐ। ਇਹ ਅਸ਼ਰਫ ਦੇ ਘਰ ਸੀਗੇ। ਉਹਨਾਂ ਦੇ ਬਜ਼ਾਰ ਵਿਚ ਹਰ ਵੇਲੇ ਪੁਲਸ ਅਵਾਰਾ ਕੁੱਤਿਆਂ ਵਾਂਗੂੰ ਫਿਰਦੀ ਰਹਿੰਦੀ ਐ। ਮੈਂ ਕਿਹਾ ਸਾਡਾ ਘਰ ਠੀਕ ਰਹੂ।"

"ਜੰਮ ਜੰਮ ਆਓ ਪੁਤ। ਜੜ੍ਹ ਪੁੱਟੀ ਜਾਏ ਇਹਨਾਂ ਗੋਰਿਆਂ ਦੀ।"

"ਮਾਂ! ਕੋਈ ਪੁੱਟੂ ਤਾਂ ਈ ਪੁੱਟੀ ਜਾਊ।" ਤੋਤੇ ਨੇ ਉੱਤਰ ਦਿਤਾ।

"ਵੇ ਪੁਤ! ਕੋਈ ਹੋਰ ਨਵਾਂ ਬਖੇੜਾ ਨਾ ਖੜਾ ਕਰ ਲਿਓ।"

ਰੇਸ਼ਮਾ ਉਨ੍ਹਾਂ ਤੋਂ ਕੁਝ ਦੂਰ ਇਕ ਨੁੱਕਰ ਵਿਚ ਖਲੋਤੀ ਉਨ੍ਹਾਂ ਦੀਆਂ ਗੱਲਾਂ

ਸੁਣ ਰਹੀ ਸੀ। ਉਸ ਨੇ ਦਖਲ ਦੇਂਦਿਆਂ ਕਿਹਾ, "ਮੈਂ ਜਾਵਾਂ ਭਾਨੋ ਦੇ ਘਰ। ਕਹਿ ਆਵਾਂ ਕਿ ਸਾਡੇ ਪਰਾਹੁਣੇ ਆਏ ਐ ਤੇ ਰੋਟੀ ਪਾਣੀ ਤਿਆਰ ਕਰ ਦੇਣ। ਸੁੱਕਾ ਰਾਸ਼ਨ ਦੇ ਆਊਂ।"

ਉਸ ਦੀ ਮਾਂ ਦੇ ਮੂੰਹ ਖੋਲ੍ਹਣ ਤੋਂ ਪਹਿਲੋਂ ਹੀ ਊਧੋ ਬੋਲ ਪਿਆ, "ਰੇਸ਼ਮਾ! ਤੈਨੂੰ ਰੋਟੀ ਨਹੀਂ ਪਕਾਉਣੀ ਆਉਂਦੀ?"

ਰੇਸ਼ਮਾ ਨੇ ਅੱਖਾਂ ਨੀਵੀਆਂ ਕਰ ਕੇ ਸ਼ਰਮਾ ਕੇ ਜਵਾਬ ਦਿਤਾ, "ਆਉਂਦੀ ਕਿਉਂ ਨਹੀਂ?"

"ਫਿਰ ਪਕਾ ਘਰ, ਭੁੱਖ ਲਗੀ ਐ। ਰਲ ਕੇ ਖਾਵਾਂਗੇ ਸਾਰੇ।"

ਰੇਸ਼ਮਾ ਤੋਤੇ ਦੇ ਮੂੰਹ ਵੱਲ ਤੱਕਣ ਲੱਗੀ। ਮਾਂ ਹੱਸ ਪਈ, "ਵੇ ਪੁਤ! ਕਹਿੰਦੇ ਐ ਹਿੰਦੂ ਧਰਮ ਕੱਚਾ ਧਾਗਾ ਹੁੰਦਾ ਐ।"

"ਹੁੰਦਾ ਹੋਊ! ਤਾਹੀਓਂ ਤਾਂ ਹਰ ਰੋਜ਼ ਟੁੱਟ ਟੁੱਟ ਜਾਂਦੈ। ਜਿੰਨੀ ਦੇਰ ਕੋਈ ਹਿੰਦੂ ਐ, ਕੋਈ ਸਿੱਖ ਐ, ਕੋਈ ਮੁਸਲਮਾਨ ਐ, ਗੋਰਾ ਸਾਨੂੰ ਲੜਾ ਲੜਾ ਕੇ, ਅੱਡ ਅੱਡ ਕਰ ਕੇ ਜੁੱਤੀਆਂ ਮਾਰਦਾ ਰਹੂ।" ਕਹਿੰਦਿਆਂ ਊਧੋ ਦਾ ਚਿਹਰਾ ਭੱਖ ਉਠਿਆ। ਉਹ ਸੁੱਚਾ ਸਿੰਘ ਵੱਲ ਵੇਖ ਰਿਹਾ ਸੀ।

"ਰੇਸ਼ਮਾ! ਤਪਾ ਚੁਲ੍ਹਾ ਤੇਰਾ ਅੱਬਾ ਵੀ ਹਿੰਦੂ-ਮੁਸਲਮ ਇਤਫ਼ਾਕ ਦੀਆਂ ਗੱਲਾਂ ਕਰਦਾ ਨਹੀਂ ਸੀ ਰੱਜਦਾ। ਯਾ ਅੱਲ੍ਹਾ! ਅੱਜ ਹੋਂਦਾ ਉਹ।"

## 25

ਜਦ ਜਾਗੋ ਨੂੰ ਹਰ ਰੋਜ਼ ਕੁੱਟ-ਕੁਟਾਪਾ ਕਰਨ ਤੋਂ ਬਾਅਦ ਹਫ਼ਤੇ ਪਿਛੋਂ ਹਵਾਲਾਤ ਵਿਚੋਂ ਛਡਿਆ ਗਿਆ ਤਾਂ ਉਹ ਸਿੱਧਾ ਦਰਬਾਰ ਸਾਹਿਬ ਪਹੁੰਚਿਆ। ਜਦ ਸਰਬਰਾਹ ਨੂੰ ਵੇਖੇ ਤਾਂ ਨਫ਼ਰਤ ਕਰਕੇ ਦੂਜੇ ਪਾਸੇ ਮੂੰਹ ਕਰ ਲਵੇ। ਲੰਗਰ ਵਿਚੋਂ ਪਰਸ਼ਾਦੇ ਛੱਕ ਛਡਿਆ ਕਰੇ। ਰਾਤ ਨੂੰ ਪਰਕਰਮਾ ਵਿਚ ਲੰਮਾ ਪੈ ਰਿਹਾ ਕਰੇ। ਜਦ ਉਸ ਨੂੰ ਪੱਕਾ ਭਰੋਸਾ ਹੋ ਗਿਆ ਕਿ ਪੁਲਸ ਉਸ ਦਾ ਪਿੱਛਾ ਨਹੀਂ ਕਰ ਰਹੀ ਤਾਂ ਉਹ ਇਕ ਦਿਨ ਸੰਤਾਂ ਦੇ ਡੇਰੇ ਜਾ ਪਹੁੰਚਾ।

ਊਧੋ ਤੇ ਸੁੱਚਾ ਸਿੰਘ ਅੰਮ੍ਰਿਤਸਰ ਛੱਡਣ ਤੋਂ ਪਹਿਲੋਂ ਸੰਤਾਂ ਨੂੰ ਮਿਲ ਕੇ ਗਏ ਸਨ। ਉਹ ਤਿੰਨੇ ਸਾਰੀ ਰਾਤ ਗੱਲਾਂ ਕਰਦੇ ਰਹੇ ਸਨ। ਨਿਰਵੈਰੀ ਨੇ ਜਾਗੋ ਨੂੰ ਦਸਿਆ, "ਜਾਗੋ! ਉਹ ਤੇਰਾ ਬੜਾ ਫ਼ਿਕਰ ਕਰਦੇ ਸੀਗੇ। ਉਹ ਤੇਰੇ ਬਿਨਾਂ ਨਹੀਂ ਸੀ ਜਾਣਾ ਚਾਹੁੰਦੇ, ਪਰ ਸੰਤਾਂ ਨੇ ਉਨ੍ਹਾਂ ਨੂੰ ਜਾਣ ਲਈ ਮਜਬੂਰ ਕਰ ਦਿਤਾ ਤੇ ਕਿਹਾ, 'ਜਾਗੋ

ਦਾ ਪੁਲਸ ਕੁਝ ਨਹੀਂ ਵਿਗਾੜ ਸਕਦੀ। ਉਸ ਉਤੇ ਕੋਈ ਇਲਜ਼ਾਮ ਹੈ ਹੀ ਨਹੀਂ।' "

ਜਾਗੋ ਨੇ ਆਪਣੀ ਪਿੱਠ ਤੋਂ ਕੁੜਤਾ ਚੁੱਕਦਿਆਂ ਨਿਰਵੈਰੀ ਨੂੰ ਵਿਖਾਂਦਿਆਂ ਕਿਹਾ, "ਕਿੱਲਾਂ ਵਾਲੇ ਬੂਟਾਂ ਨਾਲ ਉਨ੍ਹਾਂ ਮੇਰੀ ਪਿੱਠ ਛਾਨਣੀ ਕਰ ਦਿਤੀ ਐ। ਸੰਤਾਂ ਨੂੰ ਕੀ ਪਤੈ।"

ਨਿਰਵੈਰੀ ਉਸ ਦੇ ਜ਼ਖ਼ਮਾਂ ਨੂੰ ਵੇਖ ਕੇ ਡਰ ਗਿਆ।

"ਤੇ ਤੂੰ ਮਲ੍ਹਮ-ਪੱਟੀ ਕਿਉਂ ਨਹੀਂ ਕਰਾਈ ?"

"ਗਿਆ ਸੀ ਭਾਈ ਸੁੰਦਰ ਸਿੰਘ ਹਕੀਮ ਪਾਸ। ਉਹਨਾਂ ਉਹੜ ਪੁਹੜ ਕੀਤਾ ਤੇ ਕਿਹਾ, ਕੁਝ ਦਿਨਾਂ ਵਿਚ ਆਪੇ ਜ਼ਖ਼ਮ ਭਰ ਜਾਣਗੇ।"

"ਤੇ ਉਹਨਾਂ ਪੁੱਛਿਆ ਨਹੀਂ ਸੱਟਾਂ ਬਾਰੇ।"

"ਉਹਨਾਂ ਕੋਲੋਂ ਲੁਕੋ ਰੱਖਣ ਦਾ ਕੀ ਫੈਦਾ! ਉਹ ਤਾਂ ਮੇਰੀ ਮੁੱਠ ਵਿਚ ਕੁਝ ਰੁਪਏ ਵੀ ਪਾਂਦੇ ਸੀਗੇ ਪਰ ਮੈਂ ਨਾਂਹ ਕਰ ਦਿਤੀ।"

ਏਨੀ ਦੇਰ ਨੂੰ ਸੰਤ ਆ ਗਏ। ਉਨ੍ਹਾਂ ਜਾਗੋ ਦੀ ਕਹਾਣੀ ਨਵੇਂ ਸਿਰਿਓਂ ਸੁਣੀ ਤੇ ਕਿਹਾ, "ਤੇਰੇ ਜਲੰਧਰ ਜਾਣ ਦਾ ਕੋਈ ਲਾਭ ਨਹੀਂ। ਉਹ ਤੈਨੂੰ ਉਥੇ ਨਹੀਂ ਮਿਲਣੇ। ਉਹ ਕਦੇ ਦੇ ਪਹਿਲਾ ਟਿਕਾਣਾ ਛੱਡ ਗਏ ਹੋਣਗੇ। ਪਤਾ ਨਹੀਂ ਕਿਧਰ ਨਿਕਲ ਗਏ ਹੋਣ। ਉਹਨਾਂ ਨੂੰ ਲੱਭਣਾ ਫ਼ਜ਼ੂਲ ਐ। ਜਦ ਉਹਨਾਂ ਨੂੰ ਮੌਕਾ ਮਿਲਿਆ ਆਪੇ ਸਾਡੇ ਨਾਲ ਮੇਲ-ਮਿਲਾਪ ਕਾਇਮ ਕਰਨਗੇ।"

ਜਾਗੋ ਹੱਕਾ-ਬੱਕਾ ਹੋਇਆ ਸੰਤਾਂ ਦੀਆਂ ਗੱਲਾਂ ਸੁਣਦਾ ਰਿਹਾ। ਸੰਤਾਂ ਨੇ ਉਸਨੂੰ ਕਿਸੇ ਦੁਕਾਨ ਉਤੇ ਬਹਿ ਜਾਣ ਦੀ ਸਲਾਹ ਦਿਤੀ ਪਰ ਉਹ ਨਾ ਮੰਨਿਆ।

ਜਦ ਉਹ ਜਲੰਧਰ ਆਪਣੇ ਟਿਕਾਣੇ ਪਹੁੰਚਿਆ ਤਾਂ ਉਸਨੇ ਆਪਣੇ ਵਿਹੜੇ ਵਿਚ ਦੋ ਨਵੇਂ ਬੰਦੇ ਬੈਠੇ ਵੇਖੇ। ਫਿਰ ਉਸਨੇ ਆਂਢੀ-ਗੁਆਂਢੀ ਮਜ਼ਦੂਰਾਂ ਤੋਂ ਤੇਜਾ ਸਿੰਘ ਬਾਰੇ ਪੁਛਿਆ। ਇਕ ਮਜ਼ਦੂਰ ਨੇ ਦਸਿਆ ਕਿ ਉਸਨੇ ਕਈ ਦਿਨਾਂ ਤੋਂ ਉਹਨੂੰ ਨਹੀਂ ਵੇਖਿਆ। ਉਸਨੂੰ ਤੇਜਾ ਸਿੰਘ ਦੇ ਪਿੰਡ ਪਤੇ ਦਾ ਵੀ ਪਤਾ ਨਹੀਂ ਸੀ। ਉਹ ਨਿਰਾਸ਼ ਹੋ ਅੰਮ੍ਰਿਤਸਰ ਮੁੜ ਪਿਆ।

ਉਸ ਦੇ ਮਨ ਵਿਚ ਕਈ ਕਿਸਮ ਦੇ ਖ਼ਿਆਲ ਉਠਦੇ। ਊਧੋ ਦੀ ਯਾਰੀ ਉਤੇ ਸ਼ੱਕ ਹੋ ਆਉਂਦਾ। ਫਿਰ ਉਸ ਨੂੰ ਖ਼ਿਆਲ ਆਉਂਦਾ ਕਿ ਊਧੋ ਦੀ ਯਾਰੀ ਸੁੱਚਾ ਸਿੰਘ ਨਾਲ, ਉਸ ਦੀ ਯਾਰੀ ਨਾਲੋਂ ਪੱਕੀ ਹੋ ਗਈ ਹੈ। ਫਿਰ ਉਸ ਨੂੰ ਖ਼ਿਆਲ ਆਉਂਦਾ ਕਿ ਉਹ ਉਸਨੂੰ ਪੁਲਸ ਦੇ ਫੰਧੇ ਵਿਚ ਫਸਿਆ ਵੇਖ ਕੇ ਡਰ ਕੇ ਨੱਸ ਗਏ ਹਨ ਆਪਣੀ ਡ਼ੁੱਮੜੀ ਬਚਾਉਣ ਲਈ। ਉਹ ਮਨ ਹੀ ਮਨ ਵਿਚ ਊਧੋ ਤੋਂ ਦੂਰ ਜਾਣ ਲੱਗ ਪਿਆ। ਉਹ ਇਨ੍ਹਾਂ ਸੋਚਾਂ ਵਿਚ ਡੁੱਬਾ ਰਹਿੰਦਾ ਪਰ ਫਿਰ ਵੀ ਉਹ ਊਧੋ ਨੂੰ ਮਿਲਣ ਲਈ ਉਤਾਵਲਾ ਰਹਿੰਦਾ। ਉਸਦਾ ਮਨ ਊਧੋ ਬਿਨਾਂ ਨਾ ਲੱਗਦਾ। ਉਸਦਾ ਜਾਗਦੇ ਸੁੱਤੇ ਦਾ ਧਿਆਨ ਹਰ ਵੇਲੇ ਊਧੋ ਵੱਲ ਰਹਿੰਦਾ।

ਜਦ ਉਸਨੂੰ ਅਸ਼ਰਫ ਤੋਂ ਪਤਾ ਲੱਗਾ ਕਿ ਉਹ ਅਸ਼ਰਫ ਹੋਰਾਂ ਨੂੰ ਮਿਲ ਕੇ ਗਏ ਸਨ ਤੇ ਤੋਤੇ ਹੋਰਾਂ ਦੇ ਘਰ ਰਹਿ ਕੇ ਗਏ ਸਨ ਤਾਂ ਉਹ ਅਸ਼ਰਫ ਨੂੰ ਨਾਲ ਲੈ ਕੇ ਤੋਤੇ ਦੇ ਘਰ ਪਹੁੰਚ ਗਿਆ। ਤੋਤੇ ਦੀ ਮਾਂ ਬਰੂਹਾਂ ਵਿਚ ਬੈਠੀ ਸੀ। ਅਸ਼ਰਫ ਨੇ ਦੁਆ ਸਲਾਮ ਕਰ ਕੇ ਤੋਤੇ ਬਾਰੇ ਪੁੱਛਿਆ।

"ਪੁਤ! ਤੋਤਾ ਖਰਾਦੇ ਲੱਗ ਗਿਐ। ਆਹ ਕੌਣ ਐ ਤੇਰੇ ਨਾਲ?"

"ਮਾਸੀ! ਸਾਡਾ ਦੋਸਤ ਐ ਜਾਗੋ।"

ਉਹ ਉਠ ਖਲੋਤੀ, "ਆ ਵੇ ਪੁਤ ਜਾਗੋ।"

ਜਾਗੋ ਨੇੜੇ ਹੋਇਆ। ਉਸ ਨੇ ਉਸ ਦਾ ਮੱਥਾ ਚੁੰਮਿਆ। ਫਿਰ ਉਸ ਨੂੰ ਫੜ ਕੇ ਅੰਦਰ ਵੱਲ ਲੈ ਤੁਰੀ। ਅਸ਼ਰਫ ਉਨ੍ਹਾਂ ਦੇ ਪਿੱਛੇ ਪਿੱਛੇ ਅੰਦਰ ਲੰਘ ਗਿਆ। ਉਸ ਨੇ ਰੇਸ਼ਮਾ ਨੂੰ ਇਕ ਪਾਸੇ ਖਲੋਤਿਆਂ ਵੇਖ ਕੇ ਪੁੱਛਿਆ, "ਰੇਸ਼ਮਾ ਤੋਤਾ ਕਦੋਂ ਮੁੜੂ?"

"ਉਹਦਾ ਕੋਈ ਵਕਤ ਨਹੀਂ। ਜੀਅ ਕਰੇ ਤਾਂ ਸੂਰਜ ਗ਼ਰੂਬ ਹੁੰਦੇ ਆ ਵੜੇ। ਨਾ ਆਵੇ ਤਾਂ ਕਈ ਵਾਰ ਅੱਧੀ ਰਾਤ ਕਰ ਦੇਂਦੈ।"

"ਮਾਸੀ ਜੀ! ਤੋਤੇ ਦਾ ਕੋਈ ਬੰਦੋਬਸਤ ਕਰੋ। ਫਿਰ ਆਪੇ ਆਊ ਵਕਤ ਸਿਰ ਘਰ।"

"ਅਸ਼ਰਫ ਪੁਤ! ਪਹਿਲੋਂ ਰੇਸ਼ਮਾ ਨੂੰ ਬਰੂਹੋਂ ਚੁਕਣੈ।" ਤੋਤੇ ਦੀ ਮਾਂ ਨੇ ਕੁਝ ਉਦਾਸੀ ਨਾਲ ਜਵਾਬ ਦਿਤਾ।

ਰੇਸ਼ਮਾ ਸ਼ਰਮਾ ਕੇ ਅੰਦਰ ਚਲੀ ਗਈ।

ਜਾਗੋ ਨੇ ਕਿਹਾ, "ਮਾਂ ਜੀ! ਤੋਤਾ ਖਰਾਦੇ ਲਗ ਗਿਐ। ਉਸ ਨੂੰ ਕਹਿਣਾ ਮੈਨੂੰ ਵੀ ਲੁਆ ਲਏ ਆਪਣੇ ਨਾਲ।"

ਉਹ ਹੱਸ ਪਈ, "ਯੱਕ ਨਾ ਸ਼ੁੱਦ ਦੋ ਸ਼ੁੱਦ।"

"ਕੀ ਕਿਹਾ ਜੇ ਮਾਂ ਜੀ?"

"ਮੈਂ ਕਿਹੈ ਇਕ ਅਵਾਰਾਗਰਦ ਮਾਣ ਨਹੀਂ ਸੀ ਫਿਰ ਦੋ ਹੋ ਜਾਣਗੇ।"

ਜਾਗੋ ਤੇ ਅਸ਼ਰਫ ਖਿੜ ਖਿੜਾ ਕੇ ਹੱਸ ਪਏ।

## 26

ਸੁੱਚਾ ਸਿੰਘ ਦੁਨੀਆ ਵਿਚ ਇਕੱਲਾ ਕਾਰਾ ਸੀ। ਅਜੇ ਤਕ ਉਸ ਨੂੰ ਉਸ ਦੇ ਬਾਪੂ ਬਾਰੇ ਕੋਈ ਸੋਅ ਨਹੀਂ ਸੀ ਮਿਲੀ। ਮਾਂ ਉਸਦੀ ਆਪਣੇ ਪਤੀ ਦੀ ਉਡੀਕ ਵਿਚ ਘੁਲ ਘੁਲ ਕੇ ਮਰ ਗਈ ਸੀ। ਨਾ ਉਸਦੀ ਕੋਈ ਭੈਣ ਸੀ ਨਾ ਕੋਈ ਭਰਾ,

ਦੋ ਚਾਰ ਪੈਲੀਆਂ ਸਨ। ਉਹ ਗਹਿਣੇ ਪਾ ਕੇ ਉਸਦਾ ਬਾਪੂ ਕਮਾਈ ਕਰਨ ਲਈ ਪਰਦੇਸ ਤੁਰ ਗਿਆ ਸੀ। 'ਕਾਮਾ ਗਾਟਾ ਮਾਰੂ' ਦੇ ਸਾਕੇ ਮਗਰੋਂ ਉਸ ਦੇ ਜੀਂਦੇ ਹੋਣ ਦੀ ਤੇ ਨਾ ਉਸਦੇ ਅੰਗਰੇਜ਼ਾਂ ਦੇ ਹੱਥੋਂ ਮਾਰੇ ਜਾਣ ਦੀ ਕੋਈ ਪੱਕੀ ਖ਼ਬਰ ਉਸ ਨੂੰ ਅਜੇ ਤਕ ਮਿਲੀ ਸੀ। ਅਫ਼ਵਾਹਾਂ ਉਸ ਨੂੰ ਕਈ ਮਿਲੀਆਂ ਸਨ। ਇਕ ਅਫ਼ਵਾਹ ਇਹ ਸੀ ਕਿ ਬੱਜ ਬੱਜ ਘਾਟ ਉਤੇ ਜਦ ਗੋਰਿਆਂ ਨੇ ਜਹਾਜ਼ ਦੇ ਮੁਸਾਫ਼ਰਾਂ ਉਤੇ ਅੰਨ੍ਹੇ ਵਾਹ ਗੋਲੀ ਚਲਾਈ ਤਾਂ ਉਹ ਜ਼ਖ਼ਮੀ ਹੁੰਦਾ ਹੋਇਆ ਵੀ ਭੱਜ ਗਿਆ ਸੀ।

ਉਸ ਦਾ ਇਕੋ ਇਕ ਮਾੜਾ ਮੋਟਾ ਆਸਰਾ ਸੀ ਬਹਾਦਰ ਸਿੰਘ। ਉਸ ਦੇ ਬਾਪੂ ਦਾ ਮਿੱਤਰ। ਉਹ ਦੋਵੇਂ ਇਕੱਠੇ ਸ਼ੰਘਾਈ ਕੰਮ ਕਰਦੇ ਰਹੇ ਸਨ। ਜਦ ਉਹ ਗ਼ਦਰ ਪਾਰਟੀ ਵਿਚ ਭਰਤੀ ਹੋ ਕੇ ਦੇਸ਼ ਵਿਚ ਗ਼ਦਰ ਕਰਨ ਲਈ ਪੁੱਜਾ ਸੀ ਤਾਂ ਸਰਕਾਰ ਨੇ ਉਸ ਨੂੰ ਪਿੰਡ ਵਿਚ ਹੀ ਨਜ਼ਰਬੰਦ ਕਰ ਦਿਤਾ ਸੀ। ਜਦ ਕਦੇ ਸੁੱਚਾ ਸਿੰਘ ਦਾ ਜੀਅ ਬਹੁਤ ਉਦਾਸ ਹੋ ਜਾਂਦਾ ਤਾਂ ਉਹ ਬਹਾਦਰ ਸਿੰਘ ਪਾਸ ਚਲਾ ਜਾਂਦਾ। ਬਹਾਦਰ ਸਿੰਘ ਨੇ ਪ੍ਰਣ ਕੀਤਾ ਹੋਇਆ ਸੀ ਕਿ ਜਦ ਤਕ ਦੇਸ਼ ਅਜ਼ਾਦ ਨਾ ਹੋਵੇ ਉਹ ਵਿਆਹ ਨਹੀਂ ਕਰੇਗਾ। ਜਦ ਸੁੱਚਾ ਸਿੰਘ ਉਸ ਪਾਸ ਜਾਂਦਾ ਤਾਂ ਉਹ ਸਾਰੀ ਸਾਰੀ ਰਾਤ ਗੱਲਾਂ ਕਰਦੇ ਰਹਿੰਦੇ। ਉਹ ਉਸ ਨੂੰ ਸ਼ੰਘਾਈ, ਅਮਰੀਕਾ ਤੇ ਕੈਨੇਡਾ ਵਿਚ ਰਹਿ ਰਹੇ ਹਿੰਦੀਆਂ ਦੀਆਂ ਕੁਰਬਾਨੀਆਂ ਦੱਸਦਾ। ਉਸ ਦੇ ਬਾਪੂ ਨਾਲ ਬੀਤੇ ਦਿਨਾਂ ਦੀਆਂ ਗੱਲਾਂ ਦੁਹਰਾਂਦਾ। ਗ਼ਦਰ ਕਰਨ ਦੇ ਦੋਸ਼ ਵਿਚ ਸ਼ਹੀਦ ਹੋਏ ਜੋਧਿਆਂ ਦੇ ਕਾਰਨਾਮੇ ਦੱਸਦਾ ਦੱਸਦਾ ਨਾ ਥੱਕਦਾ। ਅੰਡੇਮਾਨ ਤੇ ਹੋਰ ਜੇਲ੍ਹਾਂ ਵਿਚ ਬੰਦ ਕੀਤੇ ਦੇਸ਼-ਭਗਤਾਂ ਦੀਆਂ ਗੱਲਾਂ ਕਰਦਾ। ਸੁੱਚਾ ਸਿੰਘ ਉਸ ਦੀਆਂ ਗੱਲਾਂ ਸਾਰੀ ਸਾਰੀ ਰਾਤ ਸੁਣਦਾ ਰਹਿੰਦਾ।

ਊਧੋ ਵੀ ਦੁਨੀਆ ਦਾ ਬੇ-ਆਸਰਾ, ਬੇ-ਸਹਾਰਾ ਸੀ। ਉਸਦਾ ਮਾੜਾ ਮੋਟਾ ਟਿਕਾਣਾ ਸੀ ਸੰਤਾਂ ਦਾ ਡੇਰਾ। ਜਾਗੋ ਵੀ ਯਤੀਮ ਸੀ। ਜਾਗੋ ਤੇ ਊਧੋ ਇਕ ਦੂਜੇ ਦਾ ਸਹਾਰਾ ਸਨ। ਜਾਗੋ ਤੋਂ ਨਿੱਖੜ ਜਾਣ ਕਰਕੇ ਊਧੋ ਤੇ ਸੁੱਚਾ ਸਿੰਘ ਇਕ ਦੂਜੇ ਦੇ ਸਾਥੀ ਬਣ ਗਏ ਸਨ। ਸੁੱਚਾ ਸਿੰਘ ਊਧੋ ਨਾਲੋਂ ਕੁਝ ਵੱਡਾ ਸੀ। ਦੋਹਾਂ ਦੀਆਂ ਲੋੜਾਂ ਬਹੁਤ ਥੋੜੀਆਂ ਸਨ। ਉਨ੍ਹਾਂ ਨੂੰ ਪਤਾ ਸੀ ਕਿ ਸੁੱਚਾ ਸਿੰਘ ਦੇ ਪਿੱਛੇ ਪੁਲਸ ਲੱਗ ਗਈ ਸੀ, ਵਿਸਾਖੀ ਵਾਲੇ ਦਿਨ ਜਲ੍ਹਿਆਂ ਵਾਲੇ ਬਾਗ ਵਿਚ ਤਕਰੀਰ ਕਰਨ ਕਰਕੇ। ਉਸਦੀ ਤਕਰੀਰ ਨੂੰ ਬਾਗ਼ੀਆਨਾ-ਤਕਰੀਰ ਕਰਾਰ ਦਿਤਾ ਗਿਆ ਸੀ। ਪੁਲਸ ਨੂੰ ਉਸ ਦੇ ਨਾਂ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਸੀ ਪਤਾ। ਜਾਗੋ ਨੇ ਸਰਬਰਾਹ ਦਾ ਸਿਆਪਾ ਕਰਨ ਦਾ ਇਕਬਾਲ ਕਰ ਲਿਆ ਸੀ, ਪਰ ਸੁੱਚਾ ਸਿੰਘ ਦੀ ਜਾਣ-ਪਛਾਣ ਤੋਂ ਇਨਕਾਰ ਕਰ ਦਿਤਾ ਸੀ। ਊਧੋ ਤੇ ਸੁੱਚਾ ਸਿੰਘ ਨੂੰ ਪਤਾ ਲੱਗ ਚੁੱਕਾ ਸੀ ਕਿ ਜਾਗੋ ਨੂੰ ਪੁਲਸ ਨੇ ਛੱਡ ਦਿਤਾ ਸੀ ਤੇ ਉਹ ਤੋਤੇ ਨਾਲ ਖਰਾਦ ਦਾ ਕੰਮ ਸਿਖਣ ਲੱਗ ਪਿਆ ਸੀ। ਊਧੋ ਬਾਰੇ ਨਾ ਹੀ ਪੁਲਸ ਨੇ ਜਾਗੋ ਪਾਸੋਂ ਕੁਝ ਪੁੱਛਿਆ ਤੇ ਨਾ ਹੀ ਉਨ੍ਹਾਂ ਨੂੰ ਪਤਾ ਸੀ ਕਿ ਪੁਲਸ ਦਾ ਊਧੋ ਬਾਰੇ ਕੀ ਰਵਈਆ ਸੀ।

ਸੁੱਚਾ ਸਿੰਘ ਤੇ ਊਧੋ ਦੋਹਾਂ ਨੇ ਆਪਣੇ ਆਪ ਨੂੰ ਭਗੌੜਾ ਸਮਝ ਲਿਆ। ਜੋ ਕੰਮ ਮਿਲਦਾ ਕਰ ਲੈਂਦੇ। ਕਿਧਰੇ ਟਿਕ ਕੇ ਕੰਮ ਨਾ ਕਰਦੇ। ਰਾਜਾਂ ਨਾਲ ਮਜੂਰੀ ਕਰ ਲੈਂਦੇ। ਹਲਵਾਈਆਂ ਦੀਆਂ ਦੁਕਾਨਾਂ ਉਤੇ, ਢਾਬਿਆਂ ਉਤੇ ਕੰਮ ਕਰ ਲੈਂਦੇ। ਕਈ ਦਿਨ ਉਹ ਲਾਹੌਰ ਦੀਆਂ ਗਲੀਆਂ ਵਿਚ ਹੋਕਾ ਦੇ ਕੇ ਲੋਕਾਂ ਦੀਆਂ ਮੰਜੀਆਂ-ਪੀੜ੍ਹੀਆਂ ਉਣਦੇ ਰਹੇ। ਇਸ ਤਰ੍ਹਾਂ ਮਿਹਨਤ ਮਜੂਰੀ ਕਰਦਿਆਂ ਉਨ੍ਹਾਂ ਕਈ ਮਹੀਨੇ ਲੰਘਾ ਦਿਤੇ। ਨਾ ਕਿਸੇ ਨਾਲ ਬਹੁਤੀ ਗੱਲ ਕਰਦੇ, ਨਾ ਕਿਸੇ ਨਾਲ ਬਹੁਤੀ ਵਾਕਫ਼ੀ ਪਾਉਂਦੇ। ਰੋਜ਼ਾਨਾ ਅਖ਼ਬਾਰ ਉਹ ਜ਼ਰੂਰ ਪੜ੍ਹਦੇ,ਕਦੇ ਨਾਗਾ ਨਾ ਪੈਣ ਦੇਂਦੇ।

ਸੁੱਚਾ ਸਿੰਘ ਪਾਸ ਕਸ਼ਮੀਰੀ ਪੱਟੀ ਦਾ ਗਰਮ ਕੋਟ ਸੀ। ਊਧੋ ਪਾਸ ਰੂੰ ਵਾਲੀ ਫਤੂਹੀ ਸੀ। ਫਿਰ ਵੀ ਉਹ ਕੁਝ ਦਿਨਾਂ ਤੋਂ ਠੰਢ ਮਹਿਸੂਸ ਕਰ ਰਹੇ ਸਨ। ਉਨ੍ਹਾਂ ਨੇ ਸਲਾਹ ਕੀਤੀ ਕਿ ਅੱਜ ਛੁੱਟੀ ਕੀਤੀ ਜਾਏ। ਉਹ ਇਕ ਹਲਵਾਈ ਦੀ ਦੁਕਾਨ ਉਤੇ ਦੁੱਧ ਪੀਣ ਲਈ ਬੈਠੇ ਹੀ ਸਨ ਕਿ ਅਖ਼ਬਾਰਾਂ ਵਾਲੇ ਮੁੰਡੇ ਨੇ ਬਜ਼ਾਰ ਦਾ ਮੋੜ ਮੁੜਦਿਆਂ ਹੋਕਾ ਦਿਤਾ—"ਨਨਕਾਣਾ ਸਾਹਿਬ ਵਿਚ ਕਤਲਾਮ, ਇਕ ਹੋਰ ਜਲ੍ਹਿਆਂ ਵਾਲਾ ਬਾਗ।" ਸੁੱਚਾ ਸਿੰਘ ਨੇ ਅਖ਼ਬਾਰ ਖ਼ਰੀਦਿਆ। ਕਾਹਲੀ ਕਾਹਲੀ ਪੜ੍ਹਨ ਲੱਗਾ—"ਕਤਲਾਮ, ਕਤਲਾਮ, ਇਕ ਹੋਰ ਕਤਲਾਮ, ਨਰੈਣੂ ਮਹੰਤ ਨੇ ਸੈਂਕੜੇ ਨਿਹੱਥੇ ਸਿੰਘਾਂ ਦਾ ਕਤਲਾਮ ਕਰ ਦਿਤਾ।" ਜਿਉਂ ਜਿਉਂ ਉਹ ਪੜ੍ਹਦਾ ਗਿਆ ਉਸਦਾ ਚਿਹਰਾ ਹਲਦੀ-ਰੰਗਾ ਹੁੰਦਾ ਗਿਆ। ਊਧੋ ਉਸ ਦੇ ਮੋਢਿਆਂ ਉਤੋਂ ਪੜ੍ਹਨ ਦਾ ਯਤਨ ਕਰ ਰਿਹਾ ਸੀ। ਕੁਝ ਮਿੰਟਾਂ ਵਿਚ ਹੀ ਦਰਜਨਾਂ ਲੋਕ ਇਕੱਠੇ ਹੋ ਗਏ। ਕਤਲਾਮ ਦੀ ਚਰਚਾ ਹੋਣ ਲਗ ਪਈ। "ਜਲ੍ਹਿਆਂ ਵਾਲੇ ਬਾਗ ਦੇ ਕਤਲਾਮ ਦੀ ਗੱਲ ਅਜੇ ਤਾਜ਼ਾ ਹੀ ਸੀ ਕਿ ਇਕ ਹੋਰ ਕਤਲਾਮ ਹੋ ਗਿਆ।" ਊਧੋ ਨੇ ਹੈਰਾਨ ਹੋ ਕੇ ਕਿਹਾ।

ਇਕ ਹੋਰ ਅਖ਼ਬਾਰ ਆ ਗਿਆ। ਉਹ ਵੀ ਉਨ੍ਹਾਂ ਖਰੀਦਿਆ। "ਗੁਰੂ ਨਾਨਕ ਦੇ ਜਨਮ-ਅਸਥਾਨ ਉਤੇ ਕਤਲੇਆਮ, ਮਹੰਤ ਨਰੈਣ ਦਾਸ ਨੇ ਸ਼ਰਾਬਾਂ ਪਿਆ ਕੇ ਗੁੰਡੇ ਤਿਆਰ ਕੀਤੇ। ਛਵ੍ਹੀਆਂ, ਟਕੂਏ, ਗੰਡਾਸੇ, ਪਸਤੌਲ ਤੇ ਬੰਦੂਕਾਂ ਨਾਲ ਨਿਹਥੇ ਸਿੰਘਾਂ ਉਤੇ ਹਮਲਾ ਕਰ ਕੇ ਕਤਲੇਆਮ ਕੀਤਾ ਗਿਆ। ਜ਼ਖ਼ਮੀ ਸਿੰਘਾਂ ਨੂੰ ਟੋਟੇ ਟੋਟੇ ਕਰ ਕੇ ਅੱਗ ਦੀ ਭੇਟ ਕਰ ਦਿਤਾ ਗਿਆ। ਜੀਂਦੇ ਸਿੰਘਾਂ ਨੂੰ ਜੰਡਾਂ ਨਾਲ ਬੰਨ੍ਹ ਕੇ ਸਾੜਿਆ ਗਿਆ.....।"

ਇਕ ਅਖ਼ਬਾਰ ਸੁੱਚਾ ਸਿੰਘ ਦੇ ਹੱਥ ਵਿਚ ਸੀ ਤੇ ਦੂਜਾ ਊਧੋ ਦੇ ਹੱਥ ਵਿਚ। ਉਹ ਦੋਵੇਂ ਇਕ ਦੂਜੇ ਦੇ ਗੰਭੀਰ ਚਿਹਰਿਆਂ ਵੱਲ ਵੇਖਦੇ, ਕਦੇ ਤੁਰ ਪੈਂਦੇ, ਕਦੇ ਬਜ਼ਾਰਾਂ ਵਿਚ ਥਾਉਂ-ਥਾਈਂ ਇਕੱਠੇ ਹੋ ਕੇ ਅਖ਼ਬਾਰ ਪੜ੍ਹ ਰਹੇ ਤੇ ਨਨਕਾਣਾ ਸਾਹਿਬ ਦੇ ਕਤਲਾਮ ਬਾਰੇ ਗੱਲਾਂ ਕਰ ਰਹੇ ਲੋਕਾਂ ਵਿਚ ਖਲੋ ਜਾਂਦੇ। ਉਨ੍ਹਾਂ ਦੀਆਂ ਗੱਲਾਂ ਸੁਣਦੇ। ਕਦੇ ਢਿੱਲੇ ਪੈਰੀਂ ਤੁਰਦੇ। ਕਦੇ ਤਿਖੇ ਹੋ ਪੈਂਦੇ। ਤੁਰਦੇ ਤੁਰਦੇ ਉਹ ਕਈ ਬਜ਼ਾਰ ਲੰਘਦੇ ਅਨਾਰਕਲੀ ਬਜ਼ਾਰ ਪਹੁੰਚ ਗਏ।

ਅਨਾਰਕਲੀ ਬਜ਼ਾਰ ਵਿਚ ਥਾਉਂ-ਥਾਈਂ ਟੋਲੀਆਂ ਵਿਚ ਲੋਕੀਂ ਗੱਲਾਂ ਕਰ ਰਹੇ ਸਨ, ਕੁਲੇ ਉਤੇ ਬੱਧੀ ਦੁ-ਸ਼ਮਲੀ ਪੱਗ ਵਾਲਾ, ਅੱਧਖੜ ਮੁਸਲਮਾਨ ਕਹਿ ਰਿਹਾ ਸੀ—"ਸਾਡੀ ਮਸਜਦ ਵੱਲ ਕੋਈ ਮੂੰਹ ਕਰ ਕੇ ਤਾਂ ਵੇਖੇ ਜੇ ਪੂਛਾਂ ਨਾ ਚੁਕਾ ਦਈਏ ਤਾਂ।"

ਖੁਲ੍ਹੇ ਗਲਮੇ ਵਾਲੇ ਕੁੜਤੇ ਤੇ ਧੋਤੀ ਵਾਲੇ ਇਕ ਬੰਦੇ ਨੇ ਕਿਹਾ—"ਸਿੱਖਾਂ ਵਿਚ ਉਹ ਪਹਿਲੀ ਗੱਲ ਨਹੀਂ ਰਹੀ।"

ਕੋਲੋਂ ਲੰਘਦੀਆਂ ਬੀਬੀਆਂ ਵਿਚੋਂ ਇਕ ਨੇ, ਪੱਲਾ ਸਿਰ ਉਤੋਂ ਖਿਸਕਦਾ ਸੰਭਾਲਦਿਆਂ ਕਿਹਾ—"ਹਾਏ, ਹਾਏ, ਲੋਹੜਾ ਪੈ ਜਾਏ ਮਹੰਤਾਂ ਨੂੰ, ਚੌਰੇ ਨੇ ਗੋਰੇ ਸ਼ਾਹੀ ਦੀ ਸ਼ਹਿ ਨਾਲ ਹੀ ਕੀਤਾ ਹੋਣੈ ਇਹ ਕਾਰਾ।"

ਇਕ ਹੋਰ ਬੀਬੀ ਨੇ ਕਿਹਾ, "ਸਾਰੇ ਮਰਦ ਚੂੜੀਆਂ ਪਾ ਲੈਣ, ਚੂੜੀਆਂ।"

ਸਾਰੀ ਟੋਲੀ ਦਾ, ਕੋਲੋਂ ਲੰਘਦੀਆਂ ਬੀਬੀਆਂ ਵੱਲ ਖ਼ਿਆਲ ਹੋ ਗਿਆ ਸੀ। ਇਕ ਬਜ਼ੁਰਗ ਨੇ ਆਪਣੀ ਦੋਹਰੀ ਦਸਤਾਰ, ਮੱਥੇ ਤੋਂ ਪਿੱਛੇ ਹਟਾਂਦਿਆਂ ਆਪਣੀ ਰਾਏ ਦਿਤੀ, "ਅਜੇ ਜਲ੍ਹਿਆਂ ਵਾਲੇ ਬਾਗ ਦੇ ਜ਼ਖ਼ਮ ਅੱਲੇ ਪਏ ਹਨ ਤੇ ਹੋਰ ਕਤਲਾਮ ਹੋ ਗਿਐ।"

"ਬਾਬਾ ਜੀ, ਫ਼ਰਕ ਏਨਾ ਐ ਕਿ ਜਲ੍ਹਿਆਂ ਵਾਲੇ ਬਾਗ ਵਿਚ ਸਾਰੀ ਕੌਮ ਦਾ ਖ਼ੂਨ ਇਕੱਠਾ ਵਗਿਆ ਸੀ। ਹਿੰਦੂ, ਸਿੱਖ, ਮੁਸਲਮਾਨ ਦੇ ਇਕੱਠੇ ਵਗੇ ਲਹੂ ਨੇ ਕੌਮ ਵਿਚ ਇਤਫ਼ਾਕ ਲਿਆਂਦਾ ਸੀ। ਅੰਗਰੇਜ਼ਾਂ ਨੇ 'ਪਾੜੋ ਤੇ ਰਾਜ ਕਰੋ' ਵਾਲੀ ਨੀਤੀ ਉਤੇ ਅਮਲ ਕਰਨ ਲਈ ਪਹਿਲਾ ਵਾਰ ਸਿੱਖਾਂ ਉਤੇ ਕਰਵਾਇਆ ਐ। ਹਿੰਦੂਆਂ ਤੇ ਮੁਸਲਮਾਨਾਂ ਦੀ ਵਾਰੀ ਵੀ ਆਈ ਸਮਝੋ।"

ਟੋਲੀ ਵਿਚ ਖਲੋਤੇ ਲੋਕਾਂ ਦਾ ਧਿਆਨ ਸੁੱਚਾ ਸਿੰਘ ਵੱਲ ਹੋ ਗਿਆ। ਦੋਹਰੀ ਦਸਤਾਰ ਵਾਲੇ ਬਜ਼ੁਰਗ ਨੇ ਕਿਹਾ, "ਕਿੰਨੀ ਖ਼ਰੀ ਗੱਲ ਕੀਤੀ ਐ ਤੂੰ।"

"ਖ਼ਰੀ ਨਹੀਂ ਤਾਂ ਹੋਰ ਕੀ। ਅਹੁ ਧੋਤੀ ਵਾਲਾ ਲਾਲਾ ਠੱਠਾ ਕਰ ਕੇ ਤੁਰ ਗਿਐ। ਮੁਸਲਮਾਨ ਸਮਝਦੇ ਐ—ਇਹ ਸਿੱਖਾਂ ਦਾ ਆਪਣਾ ਮਸਲਾ ਐ। ਗੋਰੇ ਪਹਿਲਾਂ ਸਿੱਖਾਂ ਦੀ ਢੂਈ ਕੁੱਟਣਗੇ, ਫਿਰ ਹਿੰਦੂਆਂ ਦੀ, ਫਿਰ ਮੁਸਲਮਾਨਾਂ ਦੀ। ਫਿਰ ਵਾਰੀ ਵਾਰੀ ਹੱਥ ਲਾ ਕੇ ਵੇਖਿਆ ਜੇ ਕੀਹਦੇ ਲਹੂ ਬਹੁਤਾ ਵਗਦੈ।"

ਊਧੋ ਨੇ ਗਰਮੀ ਵਿਚ ਆ ਕੇ ਗੱਲਾਂ ਕਹੀਆਂ ਤੇ ਟੋਲੀ ਵੱਲ ਪਿੱਠ ਦੇ ਕੇ ਖਲੋ ਗਿਆ। ਫਿਰ ਊਧੋ ਤੁਰ ਪਿਆ। ਸੁੱਚਾ ਸਿੰਘ ਉਸ ਦੇ ਪਿੱਛੇ ਹੋ ਤੁਰਿਆ। ਟੋਲੀ ਵਿਚੋਂ ਨਿਖੜਦਿਆਂ, ਦੋਹਰੀ ਦਸਤਾਰ ਵਾਲੇ ਬਜ਼ੁਰਗ ਨੇ ਆਪਣੀ ਦਸਤਾਰ ਮੁੜ ਟਿਕਾਣੇ ਸਿਰ ਕਰਦਿਆਂ ਦ੍ਰਿੜ੍ਹਤਾ ਨਾਲ ਕਦਮ ਪੁਟਦਿਆਂ ਕਿਹਾ, "ਜੁਆਨਾਂ ਦਾ ਜਹਾਨ ਐ, ਜੁਆਨਾਂ ਦਾ।"

ਊਧੋ ਤੇ ਸੁੱਚਾ ਸਿੰਘ ਕਾਲੇ ਕੰਬਲਾਂ ਦੀਆਂ ਬੁਕਲਾਂ ਮਾਰ ਕੇ ਗੁਰੂ ਨਾਨਕ ਦੇ ਜਨਮ-ਅਸਥਾਨ ਦੇ ਦਲਾਨ ਵਿਚ ਭੈ-ਭੀਤ ਹੋਏ ਫਿਰ ਰਹੇ ਸਨ। ਉਨ੍ਹਾਂ ਫ਼ਰਸ਼ ਉਤੇ ਸਭ ਪਾਸੇ ਲਹੂ ਦੇ ਦਰਿਆ ਸੁੱਕੇ ਵੇਖੇ। ਸ਼ਹੀਦ ਹੋਏ ਸਿੰਘਾਂ ਦੀਆਂ ਦਸਤਾਰਾਂ ਤੇ ਕੰਘਿਆਂ ਦਾ ਇਕ ਢੇਰ ਲੱਗਾ ਵੇਖਿਆ। ਸਿੰਘਾਂ ਦੇ ਜੂੜਿਆਂ ਵਿਚੋਂ ਪੁਟੇ ਕੇਸ ਰੁਲਦੇ ਵੇਖੇ। ਸਿੰਘਾਂ ਦੇ ਜਿਸਮਾਂ ਦੀਆਂ ਬੋਟੀਆਂ ਅਜੇ ਵੀ ਕੰਧਾਂ ਉਤੇ ਲਟਕਦੀਆਂ ਦਿੱਸ ਰਹੀਆਂ ਸਨ।

ਛਵ੍ਹੀਆਂ ਤੇ ਗੰਡਾਸਿਆਂ ਨਾਲ ਟੋਟੇ-ਟੋਟੇ ਕਰ ਕੇ, ਉਤੇ ਮਿੱਟੀ ਦਾ ਤੇਲ ਪਾ ਕੇ, ਉਨ੍ਹਾਂ ਸਿੰਘਾਂ ਦੇ ਅੱਧ-ਸੜੇ ਸਰੀਰ ਵੇਖੇ। ਅੱਧ-ਸੜੀਆਂ ਖੋਪਰੀਆਂ ਦਾ ਢੇਰ ਲੱਗਾ ਵੇਖਿਆ। ਜੰਡ ਨਾਲ ਬੰਨ੍ਹ ਕੇ ਸਾੜੇ ਸਿੰਘ ਦਾ ਝੁਲਸਿਆ ਸਰੀਰ ਜੰਡ ਨਾਲ ਲਟਕਦਾ ਵੇਖਿਆ।

ਥਾਂ ਥਾਂ ਸ਼ਰਾਬ ਦੀਆਂ ਖ਼ਾਲੀ ਬੋਤਲਾਂ ਟੁੱਟੀਆਂ ਵੇਖੀਆਂ। ਰਿਵਾਲਵਰਾਂ ਦੀਆਂ ਖ਼ਾਲੀ ਗੋਲੀਆਂ ਤੇ ਬੰਦੂਕਾਂ ਦੇ ਖ਼ਾਲੀ ਕਾਰਤੂਸ ਥਾਂ ਥਾਂ ਖਿਲਰੇ ਵੇਖੇ। ਫਟੇ ਹੋਏ ਗੁਟਕਿਆਂ ਦੇ ਵਰਕੇ ਇਧਰ-ਉਧਰ ਖਿਲਰੇ ਵੇਖੇ। ਮਿਟੀ ਦੇ ਤੇਲ ਦੇ ਖ਼ਾਲੀ ਪੀਪੇ ਰੁਲਦੇ ਵੇਖੇ। ਅੱਧ-ਸੜੀਆਂ ਦਸਤਾਰਾਂ ਤੇ ਸਿੰਘਾਂ ਦੇ ਹੋਰ ਕਪੜੇ ਖਿਲਰੇ ਵੇਖੇ। ਥਾਂ ਥਾਂ ਇੱਟਾਂ ਵੱਟੇ ਖਿਲਰੇ ਵੇਖੇ।

ਸੈਂਕੜੇ ਸਿੰਘਾਂ ਦੇ ਨਾਲ ਉਹ ਵੀ ਗੁਰਦੁਆਰੇ ਵਿਚ ਦਾਖਲ ਹੋ ਗਏ ਸਨ। ਸਿੰਘਾਂ ਵਿਚ ਅਥਾਹ ਰੋਹ ਅਤੇ ਜੋਸ਼ ਸੀ, ਪਰ ਹੁਕਮ ਸੀ ਆਗੂਆਂ ਵਲੋਂ ਜ਼ਬਤ ਵਿਚ ਰਹਿਣ ਦਾ। ਜਦ ਊਧੋ ਤੇ ਸੁੱਚਾ ਸਿੰਘ ਅੱਧ-ਜਲੀਆਂ ਖੋਪਰੀਆਂ ਦੇ ਸਾਹਮਣੇ ਖਲੋਤੇ ਸਨ ਤਾਂ ਊਧੋ ਅੱਭੜਵਾਹੇ ਬੋਲ ਪਿਆ, "ਸੁੱਚਿਆ! ਮੇਰੇ ਸਰੀਰ ਦਾ ਖ਼ੂਨ ਤਾਂ ਪਾਣੀ ਹੋ ਗਿਐ।"

"ਮੇਰੀਆਂ ਅੱਖਾਂ ਅੱਗੇ ਤਾਂ ਭੰਬਰ ਤਾਰੇ ਆ ਰਹੇ ਐ।"

ਫਿਰ ਉਹ ਚੁੱਪ-ਚੁਪਾਤੇ ਬਾਹਰ ਨਿਕਲ ਤੁਰੇ। ਆਗੂਆਂ ਦਾ ਹੁਕਮ ਸੀ ਕਿ ਕੋਈ ਸਿੰਘ ਕਿਸੇ ਚੀਜ਼ ਨੂੰ ਨਾ ਛੇੜੇ, ਜਦ ਤਕ ਕਿ ਆਗੂ ਹੋਏ ਕਤਲਾਮ ਦਾ ਅੰਦਾਜ਼ਾ ਨਾ ਲਾ ਲੈਣ। ਸਿੰਘਾਂ ਦੇ ਨਿੱਕੇ ਨਿੱਕੇ ਕਈ ਜਥੇ ਸੜਕ ਉਤੇ ਉਨ੍ਹਾਂ ਵੇਖੇ। ਸਭ ਦੀ ਜ਼ਬਾਨ ਉਤੇ ਇਕੋ ਸ਼ਬਦ ਸੀ, "ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥"

ਉਹ ਥੱਕੇ ਟੁੱਟੇ ਹੋਏ ਸਨ। ਉਨ੍ਹਾਂ ਦੀਆਂ ਲੱਤਾਂ ਵਿਚ ਖੱਲੀਆਂ ਪਈਆਂ ਹੋਈਆਂ ਸਨ। ਉਹ ਇਕ ਢਾਬੇ ਦੇ ਬਾਹਰਵਾਰ ਬਲਦੇ ਚੁਲ੍ਹੇ ਕੋਲ ਲੱਤਾਂ ਸੇਕਣ ਲੱਗ ਪਏ। ਉਨ੍ਹਾਂ ਨੂੰ ਕਾਫ਼ੀ ਭੁੱਖ ਲੱਗੀ ਹੋਈ ਸੀ, ਪਰ ਉਨ੍ਹਾਂ ਨੇ ਖਾਣ ਪੀਣ ਦੀ ਕੋਈ ਇੱਛਾ

ਨਾ ਜ਼ਾਹਰ ਕੀਤੀ। ਉਨ੍ਹਾਂ ਦੀਆਂ ਲੱਤਾਂ ਤੇ ਪੈਰ ਕੁਝ ਨਿੱਘੇ ਹੋ ਗਏ ਸਨ, ਪਰ ਠੰਢੀ ਹਵਾ ਵਗਣ ਕਰਕੇ ਉਨ੍ਹਾਂ ਦੇ ਚਿਹਰੇ ਲਾਲ ਸੂਹੇ ਹੋ ਗਏ ਸਨ। ਊਧੋ ਨੂੰ ਜਾਪਿਆ ਕਿ ਉਸ ਦੇ ਕੰਨ ਨਾਲ ਹੀ ਨਹੀਂ। ਫਿਰ ਉਹ ਜੀਅ ਭਿਆਣੇ ਜਨਮ-ਅਸਥਾਨ ਵੱਲ ਵਾਪਸ ਮੁੜ ਆਏ। ਸੂਰਜ ਡੁੱਬ ਗਿਆ ਸੀ। ਤਰਕਾਲਾਂ ਦਾ ਹਨੇਰਾ ਵਧ ਰਿਹਾ ਸੀ। ਸਿੰਘ ਰਹਿਰਾਸ ਦਾ ਪਾਠ ਕਰ ਰਹੇ ਸਨ। ਉਹ ਵੀ ਬਹਿ ਗਏ। ਸੈਂਕੜਿਆਂ ਦੀ ਗਿਣਤੀ ਵਿਚ ਸਿੰਘ ਸਨ। ਗੋਡੇ ਨਾਲ ਗੋਡਾ ਜੋੜ ਕੇ ਬੈਠਣ ਕਰਕੇ ਊਧੋ ਤੇ ਸੁੱਚਾ ਸਿੰਘ ਦੇ ਸਰੀਰ ਨਿੱਘੇ ਹੋ ਗਏ। ਕਾਫ਼ੀ ਰਾਤ ਤਕ ਸ਼ਬਦ-ਚੌਂਕੀ ਹੁੰਦੀ ਰਹੀ। ਕਿਸੇ ਦੀਆਂ ਅੱਖਾਂ ਵਿਚ ਨੀਂਦ ਨਹੀਂ ਸੀ। ਅੱਧੀ ਰਾਤ ਪਿਛੋਂ ਜਦ ਲੋਕ ਉਂਘਲਾਉਣ ਲੱਗੇ ਤਾਂ ਊਧੋ ਤੇ ਸੁੱਚਾ ਸਿੰਘ ਇਕ ਦੂਜੇ ਦੀ ਪਿੱਠ ਨਾਲ ਪਿੱਠ ਜੋੜ ਕੇ ਬੈਠੇ ਰਹੇ।

ਅੰਮ੍ਰਿਤ ਵੇਲਾ ਹੋ ਗਿਆ। ਇਕ ਬਜ਼ੁਰਗ ਨੇ ਊਧੋ ਦੇ ਸਾਹਮਣੇ ਆ ਕੇ ਪੁੱਛਿਆ, "ਕਿਉਂ ਪੁਤ, ਕਦੇ ਇਹ ਵੀ ਸੁਣਿਆ ਜੇ ਕਿ ਮੁਲਜ਼ਮ ਵੀ ਉਹੋ ਤੇ ਮੁਨਸਫ਼ ਵੀ ਓਹੋ।"

ਸੁੱਚਾ ਸਿੰਘ ਨੇ ਪਿੱਛੇ ਮੁੜ ਕੇ ਤਕਿਆ। ਬਜ਼ੁਰਗ ਸਿੰਘ ਨੇ ਫਿਰ ਆਪਣਾ ਸੁਆਲ ਦੁਹਰਾਇਆ। ਅੱਗੋਂ ਕੋਈ ਜੁਆਬ ਨਾ ਮਿਲਦਾ ਵੇਖ ਕੇ ਕਿਹਾ, "ਜਾਪਦੈ ਜਦ ਵੱਡਾ ਗੋਰਾ, ਹੋਰ ਕਈ ਗੋਰਿਆਂ ਨੂੰ ਨਾਲ ਲੈ ਕੇ ਆਇਆ ਸੀ ਤਾਂ ਤੁਸੀਂ ਏਥੇ ਨਹੀਂ ਹੋਣੇ।"

"ਨਹੀਂ ਬਾਬਾ ਜੀ! ਅਸੀਂ ਪਛੜ ਕੇ ਪਹੁੰਚੇ ਆਂ।"

"ਕਹਿਣ ਲੱਗਾ ਪੂਰਾ ਇਨਸਾਫ਼ ਹੋਊ। ਕਾਤਲਾਂ ਨੂੰ ਸਜ਼ਾ ਦਿਤੀ ਜਾਊ। ਜਲ੍ਹਿਆਂ ਵਾਲੇ ਬਾਗ ਦੇ ਕਾਤਲਾਂ ਨੂੰ ਹੋਰ ਇਨਾਮ ਤੇ ਅਹੁਦੇ ਦਿਤੇ ਗਏ ਸੀ। ਮੁਲਜ਼ਮ ਵੀ ਆਪ ਤੇ ਮੁਨਸਫ਼ ਵੀ ਆਪ।"

ਬਾਬਾ ਜੀ ਆਪਣੀ ਗੱਲ ਕਰ ਕੇ ਅੱਗੇ ਤੁਰ ਗਏ। ਊਧੋ ਨੇ 'ਮੁਲਜ਼ਮ ਵੀ ਆਪ ਤੇ ਮੁਨਸਫ਼ ਵੀ ਆਪ' ਵਾਲੀ ਗੱਲ ਕਿੰਨੀ ਵਾਰੀ ਦੁਹਰਾਈ। ਸੁੱਚਾ ਸਿੰਘ ਊਧੋ ਦੇ ਚਿਹਰੇ ਵੱਲ ਤਕਦਾ ਰਿਹਾ।

ਊਧੋ ਦੀਆਂ ਅੱਖਾਂ ਦੇ ਸਾਹਮਣੇ ਜਲ੍ਹਿਆਂ ਵਾਲੇ ਬਾਗ ਦੇ ਕਤਲਾਮ ਦਾ ਦ੍ਰਿਸ਼ ਆ ਖਲੋਤਾ। ਗੋਲੀਆਂ ਚਲਣ ਦੀ ਤਾਹੜ-ਤਾਹੜ ਦੀ ਅਵਾਜ਼ ਉਸ ਦੇ ਕੰਨਾਂ ਵਿਚ ਗੂੰਜਣ ਲੱਗੀ। ਉਸ ਨੇ ਲੋਥਾਂ ਦੇ ਢੇਰ ਲੱਗੇ ਵੇਖੇ। ਲਹੂ ਦੀ ਨਦੀ ਚਲਦੀ ਤੱਕੀ। ਫਿਰ ਝੱਟ-ਪੱਟ ਬੋਲ ਉਠਿਆ, "ਆਪੇ ਮੁਲਜ਼ਮ, ਆਪੇ ਮੁਨਸਫ਼। ਆਪੇ ਮੁਲਜ਼ਮ, ਆਪੇ ਮੁਨਸਫ਼।"

ਏਨੀ ਦੇਰ ਨੂੰ ਸ਼ਹੀਦਾਂ ਦੇ ਸਸਕਾਰ ਦਾ ਐਲਾਨ ਹੋ ਗਿਆ। ਅੰਗੀਠਾ ਤਿਆਰ ਕੀਤਾ ਗਿਆ। ਹਜ਼ਾਰਾਂ ਦੀ ਗਿਣਤੀ ਵਿਚ ਸਿੰਘ ਹਾਜ਼ਰ ਸਨ। ਜਦ ਅੱਗ ਦੇ ਲੰਬੂ ਉੱਚੇ ਉੱਠੇ, ਫਿਰ ਉਸੇ ਸ਼ਬਦ ਦੀ ਧੁਨ ਉੱਠੀ, "ਜੁ ਲਰੈ ਦੀਨ ਕੇ ਹੇਤ ਸੂਰਾ ਸੋਈ,

ਸੂਰਾ ਸੋਈ।"

ਊਧੋ ਤੇ ਸੁੱਚਾ ਸਿੰਘ, ਦੋਹਾਂ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ। ਊਧੋ ਨੇ ਕੁਝ ਕਦਮ ਪਿੱਛੇ ਹੱਟਦਿਆਂ ਪੁੱਛਿਆ, "ਸੁੱਚਾ ਸਿਹਾਂ! ਭਾਊ! ਕੀ ਮਤਲਬ ਐ ਥੋੜੇ ਜਿਹੇ ਵਿਚ ਇਸ ਸ਼ਬਦ ਦਾ–ਆਪਣੇ ਧਰਮ ਪਿੱਛੇ ਮਰ ਮਿਟੋ?" ਸੁੱਚਾ ਸਿੰਘ ਦੇ ਬੋਲਣ ਤੋਂ ਪਹਿਲੋਂ ਹੀ ਕੋਈ ਹੋਰ ਬੋਲ ਉਠਿਆ, "ਕਈ ਮਤਲਬ ਦੱਸਣਗੇ ਲੋਕ ਆਪੋ ਆਪਣੀ ਮਰਜ਼ੀ ਦਾ, ਪਰ ਅਸਲੀ ਗੱਲ ਇਹ ਐ ਕਿ ਨਾ ਧੱਕਾ ਕਰਨਾ ਐ ਤੇ ਨਾ ਧੱਕਾ ਸਹਿਣਾ ਐ। ਨਾ ਗੁਲਾਮ ਰਹਿਣਾ ਐ ਤੇ ਨਾ ਗੁਲਾਮ ਬਣਾਉਣਾ ਐ ਕਿਸੇ ਨੂੰ।"

ਸੁੱਚਾ ਸਿੰਘ ਨੇ ਧਿਆਨ ਨਾਲ ਤਕਿਆ ਤੇ ਆਪਣੇ ਪੇਂਡੂ, ਆਪਣੇ ਬਾਪੂ ਦੇ ਬੇਲੀ ਨੂੰ ਝੱਟ ਜੱਫ਼ੀ ਪਾ ਲਈ।

ਊਧੋ, ਸੁੱਚਾ ਸਿੰਘ ਪਾਸੋਂ ਬਹਾਦਰ ਸਿੰਘ ਬਾਰੇ ਕਾਫ਼ੀ ਕੁਝ ਸੁਣ ਚੁੱਕਾ ਸੀ। ਸੁੱਚਾ ਸਿੰਘ ਰਾਹੀਂ ਬਹਾਦਰ ਸਿੰਘ ਊਧੋ ਨੂੰ ਜਾਣਦਾ ਸੀ। ਬਹਾਦਰ ਸਿੰਘ ਨੇ ਸੁੱਚਾ ਸਿੰਘ ਦੀ ਜੱਫ਼ੀ ਵਿਚੋਂ ਨਿਕਲਦਿਆਂ ਊਧੋ ਨੂੰ ਜੱਫ਼ੀ ਪਾ ਲਈ।

## 28

ਸੁੱਚਾ ਸਿੰਘ ਦੀ ਆਪਣੇ ਬਾਪੂ ਨੂੰ ਮਿਲਣ ਦੀ ਆਸ ਲਗਪਗ ਖ਼ਤਮ ਹੋ ਰਹੀ ਸੀ ਜਦ ਅਖ਼ਬਾਰਾਂ ਵਿਚ 'ਕਾਮਾ ਗਾਟਾ ਮਾਰੂ' ਜਹਾਜ਼ ਦੇ ਸੰਚਾਲਕ ਭਾਈ ਗੁਰਦਿਤ ਸਿੰਘ ਸਰਹਾਲੀ ਦੇ ਬਿਆਨ ਛਪਣੇ ਸ਼ੁਰੂ ਹੋ ਗਏ। ਉਨ੍ਹਾਂ ਬਿਆਨਾਂ ਨੂੰ ਉਹ ਬੜੇ ਧਿਆਨ ਨਾਲ ਪੜ੍ਹਦਾ ਪਰ ਉਨ੍ਹਾਂ ਵਿਚੋਂ ਉਸ ਦੇ ਸੁਆਲ ਦਾ ਜੁਆਬ ਨਾ ਮਿਲਦਾ–"ਮੇਰਾ ਬਾਪੂ ਕਿਥੇ ਹੈ? ਹੈ ਵੀ ਕਿ ਨਹੀਂ?" ਊਧੋ ਉਸ ਦੀ ਉਤੇਜਨਾ ਦਾ ਪੂਰਾ ਸਾਂਝੀਵਾਲ ਸੀ।

ਜਦ ਭਾਈ ਗੁਰਦਿਤ ਸਿੰਘ ਦਾ ਇਹ ਬਿਆਨ ਅਖ਼ਬਾਰਾਂ ਵਿਚ ਛਪਿਆ ਕਿ ਉਹ ਨਨਕਾਣੇ ਸਾਹਿਬ ਦੇ ਜੋੜ ਮੇਲੇ ਉੱਤੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕਰੇਗਾ ਤਾਂ ਸੁੱਚਾ ਸਿੰਘ ਦੀ ਖ਼ਾਹਸ਼ ਉਸਨੂੰ ਵੇਖਣ ਤੇ ਮਿਲਣ ਦੀ ਹੋਰ ਵੱਧ ਉੱਠੀ। ਪਰ ਉਸ ਨੂੰ ਇਹ ਸਾਫ਼ ਦਿੱਸ ਰਿਹਾ ਸੀ ਕਿ ਭਾਈ ਗੁਰਦਿਤ ਸਿੰਘ ਪਾਸੋਂ ਜੋ ਕੁਝ ਉਹ ਪੁੱਛਣਾ ਚਾਹੁੰਦਾ ਹੈ, ਇਨ੍ਹਾਂ ਹਾਲਾਤ ਵਿਚ ਪੁੱਛ ਨਹੀਂ ਸਕੇਗਾ। ਊਧੋ ਨੇ ਸਲਾਹ ਦਿਤੀ ਕਿ ਚਲੋ ਭਾਈ ਗੁਰਦਿਤ ਸਿੰਘ ਨੂੰ ਨਾ ਮਿਲ ਸਕੇ ਤਾਂ ਸ਼ਾਇਦ ਉਸ ਵੇਲੇ ਉਸਦੇ ਕਈ ਹੋਰ ਸਾਥੀ ਉਥੇ ਆਏ ਹੋਣਗੇ ਉਸ ਨੂੰ ਵੇਖਣ ਲਈ। ਸ਼ਾਇਦ

ਉਨ੍ਹਾਂ ਵਿਚੋਂ ਕਿਸੇ ਨਾਲ ਮੇਲ ਹੋ ਜਾਏ।

ਉਨ੍ਹਾਂ ਬਹਾਦਰ ਸਿੰਘ ਨਾਲ ਸਲਾਹ ਕੀਤੀ। ਉਹ ਪਹਿਲੋਂ ਹੀ ਜਾਣ ਲਈ ਕਮਰਕਸੇ ਕਰੀ ਬੈਠਾ ਸੀ। ਉਸ ਨੇ ਸੁੱਚਾ ਸਿੰਘ ਨੂੰ ਮੇਲੇ ਨਾ ਜਾਣ ਦੀ ਸਲਾਹ ਦਿਤੀ ਤੇ ਊਧੋ ਨੂੰ ਨਾਲ ਲਿਜਾਣਾ ਮੰਨ ਲਿਆ। ਉਸ ਨੂੰ ਪਤਾ ਸੀ ਕਿ ਭਾਈ ਗੁਰਦਿਤ ਸਿੰਘ ਨੂੰ ਪੁਲਸ, ਉਸਦੇ ਮੇਲੇ ਜਾਣ ਤੋਂ ਪਹਿਲੋਂ ਫੜ ਲੈਣ ਲਈ ਪੂਰਾ ਜ਼ੋਰ ਲਾ ਰਹੀ ਸੀ। ਇਹ ਵੀ ਡਰ ਸੀ ਕਿ ਮੇਲੇ ਜਾਣ ਵਾਲੇ ਲੋਕਾਂ ਦੀ ਪੂਰੀ ਤਾੜ ਰੱਖੀ ਜਾਏਗੀ। ਪੁਲਸ ਵਲੋਂ ਸੁੱਚਾ ਸਿੰਘ ਦੇ ਵਰੰਟ ਸਨ। ਭਾਵੇਂ ਪੁਲਸ ਉਸ ਬਾਰੇ ਬਹੁਤਾ ਕੁਝ ਨਾ ਜਾਣਨ ਕਰਕੇ ਉਸ ਨੂੰ ਲੱਭ ਨਹੀਂ ਰਹੀ ਸੀ ਪਰ ਫਿਰ ਵੀ ਗ੍ਰਿਫ਼ਤਾਰੀ ਦਾ ਡਰ ਸੀ। ਉਸ ਦੇ ਵਰੰਟ ਅਜੇ ਵੀ ਜਾਰੀ ਸਨ।

ਬਹਾਦਰ ਸਿੰਘ ਦੀ ਨਜ਼ਰਬੰਦੀ ਡੇਢ ਦੋ ਸਾਲ ਤੋਂ ਢਿੱਲੀ ਪਾ ਦਿਤੀ ਗਈ ਸੀ। ਭਾਈ ਗੁਰਦਿਤ ਸਿੰਘ ਦੇ ਜ਼ਾਹਰ ਹੋਣ ਸਮੇਂ, ਕਈ ਹੋਰ ਗ਼ਦਰੀਆਂ ਦੇ ਮੇਲੇ ਉਤੇ ਇਕੱਠੇ ਹੋ ਜਾਣ ਦਾ ਡਰ, ਤਾੜ ਕੇ ਇਲਾਕੇ ਦੀ ਪੁਲਸ ਨੂੰ ਬਹਾਦਰ ਸਿੰਘ ਉਤੇ ਪੂਰੀ ਨਿਗਰਾਨੀ ਰੱਖਣ ਦਾ ਹੁਕਮ ਹੋ ਗਿਆ ਤੇ ਪਿੰਡ ਹੀ ਨਜ਼ਰਬੰਦ ਰੱਖਣ ਦੀ ਪੱਕੀ ਕਰ ਦਿਤੀ ਗਈ। ਇਨ੍ਹਾਂ ਹਾਲਾਤ ਵਿਚ ਬਹਾਦਰ ਸਿੰਘ ਦਾ ਮੇਲੇ ਜਾਣਾ ਅਸੰਭਵ ਹੋ ਗਿਆ।

ਊਧੋ ਨੇ ਸੋਚਿਆ ਕਿ ਅੰਮ੍ਰਿਤਸਰ ਜਾ ਕੇ ਜਾਗੋ ਨੂੰ ਨਾਲ ਲੈ ਲਵੇਗਾ, ਪਰ ਫਿਰ ਉਸਨੇ ਇਹ ਖ਼ਿਆਲ ਛੱਡ ਦਿਤਾ। ਇਕੱਲਾ ਹੀ ਮੇਲੇ ਪਹੁੰਚ ਗਿਆ।

ਉਸ ਨੇ ਪੇਂਡੂ ਵੈਲੀਆਂ ਵਾਲਾ ਵੇਸ ਕੀਤਾ ਹੋਇਆ ਸੀ। ਉਸ ਨੇ ਅੱਖਾਂ ਵਿਚ ਬੁੱਕ ਬੁੱਕ ਸੁਰਮਾ ਪਾਇਆ ਹੋਇਆ ਸੀ। ਨਿੱਕੀਆਂ ਨਿੱਕੀਆਂ ਮੁੱਛਾਂ ਨੂੰ ਮਰੋੜੇ ਦੇ ਕੇ ਕੁੰਡਲ ਪਾਏ ਸਨ। ਨਿੱਕੀ ਨਿੱਕੀ ਉੱਗੀ ਦਾਹੜੀ ਉਤੇ ਮਾਰਕੀਨ ਦਾ ਠਾਹਠਾ ਬੱਧਾ ਹੋਇਆ ਸੀ। ਤਣੀਆਂ ਵਾਲਾ ਬਦਾਮੀ ਰੰਗਾ ਕੁੜਤਾ ਤੇ ਲੱਠੇ ਦੀ ਖੜਕਦੀ ਚਾਦਰ। ਪੈਰੀਂ ਠਿੱਬੀ ਨੋਕ ਵਾਲੀ ਜੁੱਤੀ ਤੇ ਹੱਥ ਵਿਚ ਸੰਮਾਂ ਵਾਲੀ ਡਾਂਗ। ਉਸ ਦੀ ਚਾਲ-ਢਾਲ ਤੋਂ ਉਹ ਨਿਰਾ ਅਲ੍ਹੜ ਪੇਂਡੂ ਵੈਲੀ ਜਾਪ ਰਿਹਾ ਸੀ।

ਪੁਲਸ ਦਾ ਪਹਿਰਾ ਕਦਮ ਕਦਮ ਤੇ ਸੀ। ਉਹ ਸ਼ੱਕੀ ਕਿਸਮ ਦੇ ਬੰਦਿਆਂ ਨੂੰ ਰੋਕ ਕੇ ਪੁਛ-ਤਾਛ ਕਰਦੇ ਸਨ। ਊਧੋ ਦੇ ਪਹਿਰਾਵੇ, ਚਾਲ-ਢਾਲ ਤੇ ਹਾਵ-ਭਾਵ ਨੂੰ ਵੇਖ ਕੇ ਪੁਲਸ ਵਾਲੇ ਨੇ ਉਸ ਨੂੰ ਅੱਗੇ ਤੁਰੇ ਜਾਣ ਲਈ ਇਸ਼ਾਰਾ ਕੀਤਾ। ਉਹ ਫਿਰ ਵੀ ਅੜ ਕੇ, ਰੁਕ ਰੁਕ ਕੇ ਤੁਰਦਾ ਰਿਹਾ। ਜਦ ਉਹ ਕਾਫ਼ੀ ਅੱਗੇ ਲੰਘ ਗਿਆ ਤਾਂ ਉਸ ਨੇ ਅੱਗੇ ਪਿੱਛੇ ਝਾਕ ਕੇ ਆਪਣੀ ਅਸਲੀ ਚਾਲ ਫੜ ਲਈ।

ਮੇਲੇ ਵਿਚ ਹਰ ਬੰਦੇ ਦੇ ਮੂੰਹ ਉਤੇ ਇਕੋ ਗੱਲ ਸੀ—ਭਾਈ ਗੁਰਦਿਤ ਸਿੰਘ ਦੇ ਕਈ ਸਾਲ ਰੂਪੋਸ਼ ਰਹਿਣ ਦੀ, ਨਾ ਫੜੇ ਜਾਣ ਦੀ ਤੇ ਆਪਣੇ ਆਪ ਨੂੰ ਮੇਲੇ ਵਿਚ ਪੁਲਸ ਹਵਾਲੇ ਕਰਨ ਦੀ।

ਸਿਰਾਂ ਦੇ ਦਰਿਆ ਦਾ ਇਕ ਹੜ੍ਹ ਆ ਗਿਆ। ਉਹ ਇਸ ਹੜ੍ਹ ਵਿਚ, ਇਕ ਤਿਣਕੇ ਵਾਂਗੂੰ, ਹੜ੍ਹ ਦੇ ਵਹਾਅ ਨਾਲ ਜਾ ਰਿਹਾ ਸੀ। ਦੀਵਾਨ ਵਿਚ ਜਾ ਬੈਠਾ। ਉੱਥੇ ਬੈਠਾ ਬੈਠਾ ਥੱਕ ਗਿਆ। ਉਹ ਉਠਣ ਲਈ ਰਾਹ ਲੱਭ ਰਿਹਾ ਸੀ ਕਿ ਭਾਈ ਗੁਰਦਿਤ ਸਿੰਘ ਦੇ ਜ਼ਾਹਰ ਹੋਣ ਦਾ ਐਲਾਨ ਹੋ ਗਿਆ। ਬਾਬੇ ਦੇ ਜ਼ਾਹਰ ਹੋਣ ਸਾਰ ਲੋਕਾਂ ਵਿਚ ਇਕ ਖ਼ਾਸ ਜੋਸ਼ ਆ ਗਿਆ। ਜਦ ਉਸ ਨੇ ਚਾਦਰ ਦੀ ਬੁੱਕਲ ਖੋਲ੍ਹ ਕੇ ਬੋਲਣਾ ਸ਼ੁਰੂ ਕੀਤਾ ਤਾਂ ਇਉਂ ਜਾਪਿਆ ਜਿਵੇਂ ਉਹ ਇਕ ਸ਼ਮਸ਼ਾਨ ਵਿਚ ਬੋਲ ਰਿਹਾ ਹੋਵੇ। ਉਸ ਨੇ 'ਗੁਰੂ ਨਾਨਕ ਜਹਾਜ਼' ਦੀ ਵਿਥਿਆ ਸ਼ੁਰੂ ਤੋਂ ਅਖ਼ੀਰ ਤਕ ਸੁਣਾਈ। ਉਸ ਨੇ ਆਪਣਾ ਸਾਰਾ ਜ਼ੋਰ ਬੱਜ ਬੱਜ ਘਾਟ ਉਤੇ ਹੋਏ ਕਤਲਾਮ ਦੇ ਸਾਕੇ ਉਤੇ ਲਾ ਦਿਤਾ। ਊਧੋ, ਬੱਜ ਬੱਜ ਘਾਟ, ਜਲ੍ਹਿਆਂ ਵਾਲਾ ਬਾਗ ਤੇ ਨਨਕਾਣਾ ਸਾਹਿਬ ਵਿਚ ਹੋਏ ਕਤਲਾਮਾਂ ਦੀ ਲੜੀ ਆਪਣੇ ਮਨ ਹੀ ਮਨ ਵਿਚ ਜੋੜਨ ਲੱਗ ਪਿਆ। ਉਸਦਾ ਮਨ ਕਲਪ ਉਠਿਆ।

ਊਧੋ ਸੋਚਣ ਲੱਗਾ ਕਿ ਉਹ ਕਿਹੜੀ ਚੀਜ਼ ਹੈ ਜੋ ਲੋਕਾਂ ਨੂੰ ਮਜ਼ਲੂਮ ਰਹਿਣ ਉਤੇ ਮਜਬੂਰ ਕਰ ਰਹੀ ਹੁੰਦੀ ਹੈ। ਉਹ ਇਸ ਨਤੀਜੇ ਉਤੇ ਪਹੁੰਚਾ ਕਿ ਅੰਗਰੇਜ਼ਾਂ ਪਾਸ ਹਥਿਆਰ ਹਨ, ਪੁਲਸ ਹੈ ਤੇ ਆਪਣੇ ਲੋਕਾਂ ਪਾਸ ਕੁਝ ਵੀ ਨਹੀਂ। ਫਿਰ ਉਸ ਨੂੰ ਖ਼ਿਆਲ ਆਇਆ ਕਿ ਲੋਕ ਆਪਣੇ ਹਥਿਆਰ ਕਿਉਂ ਨਹੀਂ ਬਣਾਉਂਦੇ। ਆਪਣੀ ਫ਼ੌਜ ਕਿਉਂ ਨਹੀਂ ਤਿਆਰ ਕਰਦੇ। ਇਨ੍ਹਾਂ ਖ਼ਿਆਲਾਂ ਵਿਚ ਉਹ ਡੁੱਬਾ ਹੋਇਆ ਸੀ। ਬਾਬੇ ਦੇ ਲੈਕਚਰ ਵਲੋਂ ਉਸ ਦਾ ਧਿਆਨ ਉਖੜ ਗਿਆ ਸੀ।

ਇਕ ਹੋਰ ਮਧਰੇ ਕੱਦ ਦਾ ਬੰਦਾ ਇਕਦਮ ਸਟੇਜ ਉਤੇ ਅਚਾਨਕ ਆ ਚੜ੍ਹਿਆ। ਉਸ ਨੇ ਤਿੰਨ-ਫ਼ੁਟੀ ਤਲਵਾਰ ਮਿਆਨ ਵਿਚੋਂ ਖਿੱਚ ਕੇ ਬਾਹਰ ਕੱਢ ਲਈ। ਲੋਕਾਂ ਨੇ ਝੱਟ ਹੀ ਮਾਸਟਰ ਮੋਤਾ ਸਿੰਘ ਨੂੰ ਪਛਾਣ ਲਿਆ। ਸਰਕਾਰ ਨੇ ਉਸ ਦੇ ਵਰੰਟ ਕੱਢੇ ਹੋਏ ਸਨ ਪਰ ਉਸ ਨੂੰ ਫੜਨ ਵਿਚ ਵੀ ਸਰਕਾਰ ਅਸਫ਼ਲ ਰਹੀ ਸੀ। ਉਸ ਨੂੰ ਸਟੇਜ ਉਤੇ ਆਇਆਂ ਵੇਖ ਕੇ ਲੋਕਾਂ ਜੈਕਾਰੇ ਛੱਡਣੇ ਸ਼ੁਰੂ ਕਰ ਦਿਤੇ। ਬਹੁਤੇ ਲੋਕੀਂ ਉਸ ਨੂੰ ਵੇਖਣ ਲਈ ਉੱਠ ਖਲੋਤੇ। ਉਸ ਨੇ ਇਕ ਬੜ੍ਹਕ ਮਾਰ ਕੇ ਉੱਠੇ ਲੋਕਾਂ ਨੂੰ ਬਿਠਾ ਦਿਤਾ।

ਉਸ ਨੇ ਅੰਗਰੇਜ਼ਾਂ ਦੇ ਜ਼ੁਲਮ ਇਕ ਇਕ ਕਰਕੇ ਬਿਆਨ ਕਰਨੇ ਸ਼ੁਰੂ ਕੀਤੇ। ਮਹਾਰਾਜਾ ਦਲੀਪ ਸਿੰਘ ਤੇ ਮਹਾਰਾਣੀ ਜਿੰਦਾਂ ਨਾਲ ਹੋਏ ਧੱਕੇ ਦਾ ਜ਼ਿਕਰ ਕਰ ਕੇ ਉਸ ਨੇ ਅਠਾਰਾਂ ਸੌ ਸਤਵੰਜਾਂ ਦੇ ਸ਼ਹੀਦ ਗ਼ਦਰੀਆਂ ਨੂੰ ਸ਼ਰਧਾਂਜਲੀ ਪੇਸ਼ ਕੀਤੀ। ਬਾਬਾ ਰਾਮ ਸਿੰਘ ਦੀਆਂ ਬਹਾਦਰੀਆਂ ਤੇ ਜਲਾਵਤਨੀ ਦਾ ਜ਼ਿਕਰ ਕੀਤਾ। ਕੂਕਿਆਂ ਨੂੰ ਤੋਪਾਂ ਅੱਗੇ ਬੰਨ੍ਹ ਕੇ ਤੂੰਬਾ ਤੂੰਬਾ ਕਰ ਕੇ, ਅੰਗਰੇਜ਼ਾਂ ਵਲੋਂ ਉਡਾਏ ਜਾਣ ਦਾ ਨਕਸ਼ਾ ਬੱਧਾ। ਫਿਰ ਉਸ ਨੇ 'ਕਾਮਾ ਗਾਟਾ ਮਾਰੂ' ਦੇ ਮੁਸਾਫ਼ਰਾਂ ਨਾਲ ਹੋਏ ਧੱਕੇ ਦਾ ਸੰਖੇਪ ਬਿਆਨ ਕਰਦਿਆਂ ਗ਼ਦਰ ਪਾਰਟੀ ਦੇ ਉਨ੍ਹਾਂ ਯੋਧਿਆਂ ਦਾ ਇਕ ਇਕ ਕਰਕੇ

ਜ਼ਿਕਰ ਕੀਤਾ ਜਿਨ੍ਹਾਂ ਨੂੰ ਫਾਂਸੀਆਂ ਉਤੇ ਲਟਕਾਇਆ ਗਿਆ ਸੀ, ਕਾਲੇ ਪਾਣੀ ਭੇਜਿਆ ਗਿਆ ਸੀ, ਹੋਰ ਜੇਲ੍ਹਾਂ ਵਿਚ ਲੰਮੀਆਂ ਕੈਦਾਂ ਦਿਤੀਆਂ ਗਈਆਂ ਸਨ, ਪਿੰਡ ਵਿਚ ਨਜ਼ਰਬੰਦ ਕੀਤਾ ਗਿਆ ਸੀ ਤੇ ਬੇਗੁਨਾਹਾਂ ਨੂੰ ਫੜ ਕੇ ਪੁਲਸ ਮਕਾਬਲੇ ਦਾ ਇਲਜ਼ਾਮ ਲਗਾ ਕੇ ਬਾਹਰ ਰੌੜਾਂ ਤੇ ਜੰਗਲਾਂ ਵਿਚ ਲਿਜਾ ਕੇ ਗੋਲੀ ਦਾ ਨਿਸ਼ਾਨਾ ਬਣਾ ਦਿਤਾ ਗਿਆ ਸੀ।

ਜਦ ਮਾਸਟਰ ਮੋਤਾ ਸਿੰਘ ਪੁਲਸ ਦੇ ਮੁਕਾਬਲੇ ਵਿਚ ਮਾਰੇ ਜਾਣ ਵਾਲੇ ਸ਼ਹੀਦਾਂ ਦਾ ਜ਼ਿਕਰ ਕਰ ਰਿਹਾ ਸੀ ਤਾਂ ਊਧੋ ਦਾ ਦਿਲ ਤੜਫ਼ ਉਠਿਆ। ਉਸ ਨੂੰ ਜਾਪਿਆ ਕਿ ਜਿਵੇਂ ਸੁੱਚਾ ਸਿੰਘ ਦਾ ਬਾਪੂ ਵੀ ਉਨ੍ਹਾਂ ਸ਼ਹੀਦਾਂ ਵਿਚ ਹੋਵੇ। ਸੁੱਚਾ ਸਿੰਘ ਦੇ ਕਦੇ ਨਾ ਵੇਖੇ ਬਾਪੂ ਵਿਚ ਉਸਨੂੰ ਆਪਣਾ ਬਾਪੂ ਦਿੱਸਣ ਲੱਗ ਪਿਆ। ਉਸ ਨੂੰ ਇਉਂ ਜਾਪਿਆ ਜਿਵੇਂ ਸੁੱਚਾ ਸਿੰਘ ਦਾ ਤੇ ਉਸ ਦਾ ਆਪਣਾ ਬਾਪੂ ਇਕ ਹੀ ਹੋਵੇ। ਉਸ ਦਾ ਮਨ ਫਿਰ ਲੈਕਚਰ ਵਲੋਂ ਉਖੜ ਗਿਆ।

ਝਟ ਹੀ, ਉਸ ਨੇ ਮਾਸਟਰ ਮੋਤਾ ਸਿੰਘ ਨੂੰ ਲੈਕਚਰ ਖ਼ਤਮ ਕਰ ਕੇ ਸਟੇਜ ਉਤੋਂ ਉਤਰਦਿਆਂ ਵੇਖਿਆ। ਨਾਲ ਹੀ ਬਾਬਾ ਗੁਰਦਿਤ ਸਿੰਘ ਉਤਰ ਗਿਆ। ਊਧੋ ਦਾ ਦਿਲ ਸੀ ਕਿ ਉਹ ਉਨ੍ਹਾਂ ਦੋਹਾਂ ਨੂੰ ਨੇੜੇ ਹੋ ਕੇ ਤੱਕੇ, ਤੇ ਜੇ ਬਾਬੇ ਦੇ ਨੇੜੇ ਹੋ ਸਕੇ ਤਾਂ ਸੁੱਚਾ ਸਿੰਘ ਦੇ ਬਾਪੂ ਬਾਰੇ ਪੁੱਛੇ। ਪਰ ਉਨ੍ਹਾਂ ਦੇ ਸਟੇਜ ਉਤੋਂ ਉਤਰਨ ਨਾਲ ਹੀ ਲੋਕੀਂ ਉੱਠ ਖਲੋਤੇ। ਉਹ ਦੋਵੇਂ ਲੋਕਾਂ ਦੇ ਸਿਰਾਂ ਦੇ ਅਥਾਹ ਸਮੁੰਦਰ ਵਿਚ ਗੁੰਮ ਹੋ ਗਏ।

## 29

ਊਧੋ ਤੇ ਸੁੱਚਾ ਸਿੰਘ ਫਿਰ ਰਾਜਾਂ ਤੇ ਮਿਸਤਰੀਆਂ ਨਾਲ ਰਲ ਕੇ ਕੰਮ ਕਰਨ ਲੱਗ ਪਏ ਸਨ। ਉਹ ਅਜੇ ਇਕ ਅੱਡੇ ਉਤੇ ਜਾ ਕੇ ਖਲੋਤੇ ਹੀ ਸਨ ਕਿ ਉਨ੍ਹਾਂ ਅਖ਼ਬਾਰ ਖ਼ਰੀਦ ਲਿਆ। ਵੱਡੀ ਸੁਰਖ਼ੀ ਸੀ, "ਬਾਬਾ ਗੁਰਦਿਤ ਸਿੰਘ ਜੀ ਰਿਹਾਅ ਕਰ ਦਿਤੇ ਗਏ।" ਉਸ ਨੇ ਬੜੀ ਉਤਸੁਕਤਾ ਨਾਲ ਖ਼ਬਰ ਪੜ੍ਹੀ ਤੇ ਸਾਥੀਆਂ ਨੂੰ ਸੁਣਾਈ। ਸੁੱਚਾ ਸਿੰਘ ਨੇ ਊਧੋ ਨੂੰ ਕੰਮ ਤੇ ਜਾਣ ਤੋਂ ਰੋਕ ਕੇ ਸਰਹਾਲੀ ਜਾਣ ਲਈ ਤਿਆਰੀ ਕਰਨ ਲਈ ਆਖਿਆ। ਊਧੋ ਨੇ ਤਰਕ ਕੀਤੀ ਕਿ ਅਜੇ ਤਾਂ ਬਾਬਾ ਜੀ ਪਿੰਡ ਨਹੀਂ ਪਹੁੰਚੇ ਹੋਣੇ। ਸੁੱਚਾ ਸਿੰਘ ਸਾਰਾ ਦਿਨ ਬੇਦਿਲ ਜਿਹਾ ਹੋ ਕੇ ਕੰਮ ਕਰਦਾ ਰਿਹਾ। ਊਧੋ ਉਸ ਦੇ ਮਨ ਦੇ ਉਤਰਾਵਾਂ-ਚੜ੍ਹਾਵਾਂ ਦਾ ਅੰਦਾਜ਼ਾ ਲੈਂਦਾ ਰਿਹਾ। ਦੂਜੇ ਦਿਨ ਸੁੱਚਾ ਸਿੰਘ ਇਕੱਲਾ ਹੀ ਸਰਹਾਲੀ ਜਾਣ ਲਈ ਗੱਡੀ ਚੜ੍ਹ ਪਿਆ।

ਊਧੋ ਨੇ ਸੁੱਚਾ ਸਿੰਘ ਦੀ ਕਈ ਦਿਨ ਉਡੀਕ ਕੀਤੀ, ਪਰ ਉਹ ਨਾ ਮੁੜਿਆ। ਹਫ਼ਤਾ ਲੰਘ ਗਿਆ। ਦੋ ਹਫ਼ਤੇ ਲੰਘ ਗਏ। ਉਸ ਦੀ ਉਡੀਕ ਵਿਚ ਊਧੋ ਦਾ ਧੀਰਜ ਜਾਂਦਾ ਰਿਹਾ। ਮਹੀਨਾ ਲੰਘ ਗਿਆ। ਉਸਨੂੰ ਖ਼ਿਆਲ ਆਇਆ ਕਿ ਅੰਮ੍ਰਿਤਸਰ ਉਤਰ ਕੇ ਜਾਗੋ ਨੂੰ ਮਿਲ ਕੇ ਸਰਹਾਲੀ ਜਾਏ। ਉਥੇ ਪਹੁੰਚ ਕੇ ਉਸਨੂੰ ਪਤਾ ਲੱਗਾ ਕਿ ਜਾਗੋ ਗੁਰੂ ਰਾਮਦਾਸ ਹਸਪਤਾਲ ਵਿਚ ਜ਼ਖ਼ਮੀ ਹਾਲਤ ਵਿਚ ਪਿਆ ਹੈ। ਉਹ ਉਥੇ ਪਹੁੰਚਾ ਤਾਂ ਉਸ ਨੇ ਜਾਗੋ ਦੇ ਸਿਰ ਉਤੇ ਪੱਟੀ ਬੱਧੀ ਵੇਖੀ। ਸੱਜੀ ਅੱਖ ਦੀ ਨੁੱਕਰ ਉਤੇ ਲੱਗੀ ਸੱਟ ਨਾਲ ਉਹ ਥਾਂ ਨੀਲੀ ਹੋਈ ਤੱਕੀ। ਊਧੋ ਨੇ ਗੰਭੀਰ ਹੋ ਕੇ ਪੁੱਛਿਆ, "ਜਾਗੋ ਕੀ ਹਾਲ ਐ ਤੇਰਾ ?"

"ਮੇਰਾ ਕੁਝ ਵੀ ਨਹੀਂ ਵਿਗੜਿਆ ਊਧੋ।"

"ਕੀ ਮਤਲਬ ਤੇਰਾ ?"

"ਇਹੋ ਕਿ ਟਿਲ ਲਾ ਲਿਆ ਸਾਲੇ ਬੀਟੀ ਨੇ।"

"ਕੀ ਬੀਟੀ ਨੇ ਤੈਨੂੰ ਆਪ ਕੁਟਿਐ।"

"ਕੀ ਪਤਾ ਲੱਗਦਾ ਸੀ ਓਸ ਵੇਲੇ। ਧਾੜ ਦੀ ਧਾੜ ਸੀ ਘੋੜ ਚੜ੍ਹਿਆਂ ਦੀ, ਪਰ ਅੱਖ ਵਾਲੀ ਸੱਟ ਬੀਟੀ ਦੀ ਮਾਰ ਦਾ ਨਤੀਜਾ ਐ।"

"ਘਸੁੰਨ ਮਾਰਿਆ ਸੂ।"

"ਨਹੀਂ ਸਾਲੇ ਨੇ ਡਾਂਗ ਦੀ ਹੁੱਝ ਮਾਰੀ। ਨਾਲ ਮਾਂ ਦੀ ਗਾਲ੍ਹ ਕੱਢੀ ਉਹਨੇ।"

"ਤੇ ਤੂੰ ਲੰਮਾ ਪੈ ਗਿਆ ਉਹਦੇ ਅੱਗੇ।"

"ਹੁਕਮ ਸੀਗਾ ਹੱਥ ਨਾ ਚੁੱਕਣ ਦਾ।"

"ਕੀਹਦਾ ਹੁਕਮ ?"

"ਜਥੇਦਾਰ ਦਾ। ਉਹ ਵੀ ਪਿਐ ਏਥੇ ਈ ਕਿਧਰੇ। ਉਹਦਾ ਕੋਈ ਅੰਗ ਨਹੀਂ, ਜਿਹਦੇ ਉਤੇ ਜ਼ਖ਼ਮ ਨਾ ਹੋਵੇ ਜਾਂ ਗੁੱਝੀ ਸੱਟ ਨਾ ਲੱਗੀ ਹੋਵੇ।"

"ਤੇ ਉਹ ਡਾਂਗਾਂ ਨਾਲ ਕੁੱਟਦੇ ਰਹੇ ਤੇ ਤੁਸੀਂ ਲੰਮੇ ਪੈ ਕੇ ਸੱਟਾਂ ਖਾਂਦੇ ਰਹੇ ? ਜਾਗੋ ਤੁਸੀਂ ਠੀਕ ਹੋਣੇ ਓ, ਪਰ ਮੇਰਾ ਤਾਂ ਮਨ ਨਹੀਂ ਮੰਨਦਾ ਲੰਮੇ ਪੈ ਕੇ ਮਾਰ ਖਾਣ ਨੂੰ।"

"ਤੇ ਮੇਰਾ ਕਿਹੜਾ ਮੰਨਦੈ।"

"ਤੇ ਫੇਰ ਗਿਆ ਕਿਉਂ ਸੀ ਜਥੇ ਨਾਲ ?"

"ਬਸ, ਜੋਸ਼ ਆ ਗਿਆ।"

"ਹੁਣ ਤੇਰੇ ਜੋਸ਼ ਦਾ ਕੀ ਹਾਲ ਐ ?" ਊਧੋ ਨੇ ਠੱਠਾ ਕੀਤਾ।

"ਊਧੋ ! ਜੇ ਸੱਚੀਂ ਪੁੱਛੇ ਤਾਂ ਮਾਰ ਖਾ ਕੇ ਮੇਰਾ ਮਨ ਤਗੜਾ ਹੋ ਗਿਐ।"

"ਹੋ ਗਿਆ ਹੋਣੈ ਹੋਰ ਮਾਰ ਖਾਣ ਲਈ।"

"ਬਸ ਤੂੰ ਇਹੋ ਸਮਝ ਲੈ।" ਜਾਗੋ ਨੇ ਸਿਰਹਾਣੇ ਦੇ ਆਸਰੇ ਢੋਅ ਲਾਂਦਿਆਂ

ਕਿਹਾ।

ਕੁਝ ਦੇਰ ਦੋਵੇਂ ਚੁੱਪ-ਚਾਪ ਇਕ ਦੂਜੇ ਵੱਲ ਵੇਖਦੇ ਰਹੇ। ਫਿਰ ਦੋਵੇਂ ਹੱਸ ਪਏ।

"ਊਧੋ! ਮੇਰੇ ਮਨ ਵਿਚ ਆਈ ਇਹ ਵੀ ਇਕ ਖੇਡ ਐ, ਖੇਡ ਕੇ ਵੇਖੀਏ।"

"ਹੂੰ।"

"ਜਥੇਦਾਰ ਏਨੀਆਂ ਸੱਟਾਂ ਲੱਗਣ ਦੇ ਬਾਵਜੂਦ ਕਹਿੰਦੈ ਕਿ ਇਹ ਖੇਡ ਸਾਨੂੰ ਹੋਰ ਵੱਡੀ ਖੇਡਣ ਲਈ ਤਿਆਰ ਕਰੇਗੀ।"

"ਠੀਕ ਹੋਣੈ ਜਥੇਦਾਰ, ਪਰ ਮੇਰੀ ਸਮਝ ਵਿਚ ਨਹੀਂ ਆਉਂਦੀ ਤੁਹਾਡੀ ਖੇਡ। ਜ਼ਾਲਮ ਜਿਸਦਾ ਕਰਤਬ ਹੀ ਜ਼ੁਲਮ ਕਰਨਾ ਐ ਉਸਦੇ ਅੱਗੇ ਲੰਮੇ ਪੈ ਕੇ ਮਾਰ ਖਾਈ ਜਾਣੀ।"

"ਮੈਂ ਜੁ ਤੈਨੂੰ ਕਿਹੈ ਕਿ ਮਨ ਨੂੰ ਕਾਬੂ ਰਖੀਏ ਤਾਂ ਮਨ ਵਿਚ ਸ਼ਕਤੀ ਆਉਂਦੀ ਐ।"

"ਬਿਲਕੁਲ ਠੀਕ ਪਰ.....।"

"ਪਰ ਕੀ! ਸੁਣ ਜ਼ਰਾ ਧੀਰਜ ਨਾਲ। ਮੈਂ ਤੈਨੂੰ ਸਾਰੀ ਕਹਾਣੀ ਦੱਸਦਾਂ। ਪਹਿਲੀ ਗੱਲ ਇਹ ਹੋਈ ਕਿ ਗੋਰਖਿਆਂ ਨੇ ਮਾਰ ਕੁਟਾਈ ਕਰਨ ਤੋਂ ਨਾਂਹ ਕਰ ਦਿਤੀ। ਗੋਰਖੇ ਫ਼ੌਜੀਆਂ ਨੇ ਜਲ੍ਹਿਆਂ ਵਾਲੇ ਬਾਗ ਦੇ ਕਤਲਾਮ ਵੇਲੇ ਨਿਹੱਥੇ ਲੋਕਾਂ ਉਤੇ ਗੋਲੀ ਚਲਾ ਕੇ ਜੋ ਬਦਨਾਮੀ ਖੱਟੀ ਸੀ, ਉਸਨੂੰ ਉਨ੍ਹਾਂ ਧੋ ਦਿਤਾ।"

"ਕੀ ਬਣਿਆ ਉਨ੍ਹਾਂ ਦਾ ਫੇਰ?"

"ਕੋਰਟ ਗਾਰਡ ਕੀਤੇ ਗਏ। ਹੋਰ ਕੀ ਹੋਣਾ ਸੀ? ਫਿਰ ਉਹਨਾਂ ਛਾਛੀ ਲਿਆਂਦੇ। ਡਾਂਗਾਂ ਦਾ ਮੀਂਹ ਵਰ੍ਹਿਆ ਸਿੰਘਾਂ ਉਤੇ। ਬੀਟੀ ਨੇ ਆਪ ਡਾਂਗਾਂ ਮਾਰੀਆਂ, ਠੁੱਡੇ ਮਾਰੇ, ਗਾਲ੍ਹਾਂ ਕੱਢੀਆਂ। ਜਿਹੜਾ ਉੱਠਦਾ, ਉਸਨੂੰ ਫਿਰ ਡਾਂਗਾਂ ਮਾਰ ਕੇ ਲੰਮਾ ਪਾ ਦਿਤਾ ਜਾਂਦਾ। ਲੰਮੇ ਪਏ ਸਿੰਘਾਂ ਨੂੰ ਕੁਟਿਆ ਜਾਂਦਾ, ਘੋੜ-ਸੁਆਰਾਂ ਵੀ ਘੱਟ ਨਹੀਂ ਕੀਤੀ। ਉਹ ਘੋੜਿਆਂ ਨੂੰ ਬੇਹੋਸ਼ ਸਿੰਘਾਂ ਉਤੇ ਨਚਾਉਂਦੇ। ਇਕ ਹੋਰ ਗੋਰਾ ਸੀ। ਉਸ ਆਪਣਾ ਕੁੱਤਾ ਵੀ ਲਿਆਂਦਾ ਹੋਇਆ ਸੀ। ਉਹ ਵੀ ਲੋਕਾਂ ਉਤੇ ਟੁੱਟ ਟੁੱਟ ਪੈਂਦਾ। ਭੌਂਕਦਾ ਨਾ ਹੱਟਦਾ।"

"ਇਹਦਾ ਮਤਲਬ ਐ ਤੁਸੀਂ ਗੋਰਿਆਂ ਦੇ ਕੁਤਿਆਂ ਤੋਂ ਵੀ ਨਿਘਰੇ ਹੋਏ ਸੀਗੇ?"

"ਤੂੰ ਨਹੀਂ ਸਮਝਣਾ ਚਾਹੁੰਦਾ ਊਧੋ।"

"ਚੰਗਾ, ਕਰ ਗੱਲ ਆਪਣੀ, ਮੈਂ ਸੁਣਦਾਂ।"

"ਮੈਂ ਚੰਗਾ ਭਲਾ ਆਂ। ਤੂੰ ਜਾਹ ਸੁੱਚੇ ਦਾ ਪਤਾ ਲਿਆ ਜਾ ਕੇ।"

"ਅਸ਼ਰਫ ਕਿਆਂ ਤੇ ਤੋਤੇ ਕਿਆਂ ਦਾ ਕੀ ਹਾਲ ਐ?"

"ਉਹ ਸਭ ਰਾਜ਼ੀ ਖ਼ੁਸ਼ੀ ਐ। ਉਹ ਬੜਾ ਫ਼ਿਕਰ ਕਰਦੇ ਐ ਤੇਰਾ। ਸੰਤ ਜਦ ਮਿਲਦੇ ਐ, ਪੁੱਛਦੇ ਰਹਿੰਦੇ ਐ।"

"ਨਿਰਵੈਰੀ ਦਾ ਕੀ ਹਾਲ ਐ ?"

"ਉਹ ਜਾਪਦੈ ਸੰਤਾਂ ਕੋਲ ਹੀ ਟਿਕ ਗਿਐ। ਸਾਂਭ ਲਊ ਡੇਰਾ।"

"ਮੈਂ ਸੁੱਚੇ ਦੀ ਸੁਖ-ਸਾਂਦ ਦਾ ਪਤਾ ਕਰ ਕੇ ਫਿਰ ਆਊਂ ਤੇਰੀ ਖ਼ਬਰ ਨੂੰ, ਜੇ ਹੋ ਸਕਿਆ ਤਾਂ। ਤੇ ਫਿਰ ਓਦੋਂ ਈ ਮਿਲੂੰ ਸਾਰਿਆਂ ਨੂੰ। ਜੇ ਨਾ ਆ ਸਕਿਆ ਤਾਂ ਤੂੰ ਮੇਰਾ ਕੋਈ ਫ਼ਿਕਰ ਨਾ ਕਰੀਂ। ਤੂੰ ਆਪਣਾ ਆਪ ਸੰਭਾਲ। ਫਿਰ ਨਾ ਤੁਰ ਪਈਂ ਸ਼ਹੀਦੀ ਬਾਣਾ ਪਹਿਨ ਕੇ ਬੀਟੀ ਦੀਆਂ ਡਾਂਗਾਂ ਖਾਣ।"

ਉਹ ਦੋਵੇਂ ਮੁਸਕਰਾ ਪਏ।

## 30

ਊਧੋ, ਸਰਹਾਲੀ ਪਹੁੰਚਾ। ਬਾਬਾ ਗੁਰਦਿਤ ਸਿੰਘ ਨੂੰ ਮਿਲਿਆ। ਰਾਤ ਅੱਧੀ ਰਾਤ ਤਕ ਬਾਬਾ ਜੀ ਦੀਆਂ ਗੱਲਾਂ ਸੁਣਦਾ ਰਿਹਾ। ਉਨ੍ਹਾਂ ਉਸ ਨੂੰ ਦਸਿਆ ਕਿ ਸੁੱਚਾ ਸਿੰਘ ਦੇ ਬਾਪੂ ਨੂੰ ਉਨ੍ਹਾਂ ਆਖ਼ਰੀ ਵਾਰ ਬੱਜ ਬੱਜ ਘਾਟ ਉਤੇ ਜ਼ਖ਼ਮੀ ਹੋਏ ਨੂੰ ਵੇਖਿਆ ਸੀ। ਉਸ ਤੋਂ ਪਿਛੋਂ, ਉਨ੍ਹਾਂ ਨੂੰ ਉਸ ਬਾਰੇ ਕੋਈ ਖ਼ਬਰ ਨਹੀਂ ਮਿਲੀ। ਹੋ ਸਕਦਾ ਹੈ ਉਹ ਉਹਨਾਂ ਜ਼ਖ਼ਮਾਂ ਦੇ ਕਾਰਨ ਸ਼ਹੀਦ ਹੋ ਗਿਆ ਹੋਵੇ ਜਾਂ ਗੋਰਿਆਂ ਨੇ ਪੁਲਸ ਮੁਕਾਬਲੇ ਦਾ ਇਲਜ਼ਾਮ ਲਾ ਕੇ ਗੋਲੀ ਮਾਰ ਦਿਤੀ ਹੋਵੇ। ਜਦ ਉਸ ਨੇ ਸੁੱਚਾ ਸਿੰਘ ਬਾਰੇ ਪੁੱਛਿਆ ਤਾਂ ਬਾਬਾ ਜੀ ਨੇ ਉੱਤਰ ਦਿਤਾ—"ਸੁੱਚਾ ਸਿੰਘ ਤੇ ਬਹਾਦਰ ਸਿੰਘ ਦੋਵੇਂ ਆਏ ਸੀ। ਤਿੰਨ ਦਿਨ ਮੇਰੇ ਪਾਸ ਰਹੇ। ਫਿਰ ਮਿਲਣ ਦਾ ਇਕਰਾਰ ਕਰ ਕੇ ਤੁਰ ਗਏ। ਫਿਰ ਮੁੜ ਨਹੀਂ ਆਏ।"

ਜਦ ਊਧੋ, ਬਹਾਦਰ ਸਿੰਘ ਦੇ ਘਰ ਪਹੁੰਚਾ ਤਾਂ ਉਥੇ ਜੰਦਰਾ ਲੱਗਾ ਸੀ। ਪਿੰਡ ਵਾਲਿਆਂ ਦੱਸਿਆ ਕਿ ਉਹ ਲਗਪਗ ਮਹੀਨਾ ਹੋ ਗਿਆ ਹੈ ਵਾਂਢੇ ਗਿਆ ਸੀ ਤੇ ਅਜੇ ਤਕ ਮੁੜਿਆ ਨਹੀਂ ਜਾਪਦਾ। ਊਧੋ ਹੈਰਾਨ ਸੀ। ਕੀ ਕਰੇ ਤੇ ਕੀ ਨਾ ਕਰੇ। ਉਹ ਨਿਰਾਸ਼ ਹੋ ਕੇ ਲਾਹੌਰ ਮੁੜ ਪਿਆ। ਉਸ ਨੇ ਸੋਚਿਆ ਕਿ ਸੁੱਚਾ ਸਿੰਘ ਦੀ ਉਡੀਕ ਕਰਨ ਲਈ ਲਾਹੌਰ ਆਪਣੇ ਟਿਕਾਣੇ ਰਹਿਣਾ ਹੀ ਠੀਕ ਰਹੇਗਾ। ਉਹ ਸਵੇਰੇ ਉੱਠਦਾ, ਬੜੇ ਢੱਠੇ ਮਨ ਨਾਲ ਕੰਮ ਉਤੇ ਜਾਂਦਾ। ਜਦ ਘਰ ਮੁੜਦਾ ਤਾਂ ਇਕੱਲ ਉਸ ਨੂੰ ਵੱਢ ਵੱਢ ਖਾਂਦੀ। ਉਹ ਤਰਕਾਲਾਂ ਤੋਂ ਲੈ ਕੇ ਅੱਧੀ ਰਾਤ ਤਕ ਬਜ਼ਾਰਾਂ ਵਿਚ ਬੇਮਤਲਬ ਘੁੰਮਦਾ ਰਹਿੰਦਾ।

ਇਕ ਦਿਨ ਉਹ ਘੁੰਮਦਾ-ਘੁਮਾਂਦਾ ਪੁਰਾਣੀਆਂ ਕਿਤਾਬਾਂ ਦੀ ਦੁਕਾਨ ਵਿਚ ਜਾ ਵੜਿਆ। ਉਹ ਦੋ ਤਿੰਨ ਘੰਟੇ ਕਿਤਾਬਾਂ ਫੋਲਦਾ ਰਿਹਾ। ਜਦ ਦੁਕਾਨ ਬੰਦ ਕਰਨ

ਦਾ ਵਕਤ ਹੋਇਆ ਤਾਂ ਦੁਕਾਨਦਾਰ ਨੇ ਪੁੱਛਿਆ, "ਬਰਖ਼ੁਰਦਾਰ! ਤੂੰ ਕਿਹੋ ਜਿਹੀ ਕਿਤਾਬ ਲੱਭਦਾ ਐਂ ?"

"ਜੀ! ਮੈਨੂੰ ਆਪ ਪਤਾ ਨਹੀਂ ਕਿ ਮੈਂ ਕੀ ਪੜ੍ਹਨਾ ਚਾਹੁੰਦਾਂ।"

"ਜੇ ਬੁਰਾ ਨਾ ਮੰਨੇ ਤਾਂ ਮੈਂ ਦੱਸਾਂ ਤੈਨੂੰ ਕੀ ਪੜ੍ਹਨਾ ਚਾਹੀਦੈ।"

"ਜ਼ਰੂਰ ਦੱਸੋ ਮਿਹਰਬਾਨੀ ਕਰ ਕੇ।"

"ਤੁਹਾਡੇ ਪੜ੍ਹਨ ਵਾਲੀਆਂ ਕਿਤਾਬਾਂ ਇਸ ਦੁਕਾਨ ਵਿਚ ਹੈ ਨਹੀਂ।"

"ਕੀ ਮਤਲਬ ?"

"ਇਹੋ ਕਿ ਜੋ ਤੂੰ ਪੜ੍ਹਨਾ ਚਾਹੁੰਦੈਂ ਉਹ ਹੈ ਨਹੀਂ ਇਸ ਦੁਕਾਨ ਵਿਚ। ਦੋ ਤਿੰਨ ਘੰਟੇ ਹੋ ਗਏ ਐ ਤੈਨੂੰ ਕਿਤਾਬਾਂ ਫੋਲਦਿਆਂ।"

"ਤੁਹਾਨੂੰ ਕੀ ਪਤੈ ਕਿ ਮੈਂ ਕੀ ਪੜ੍ਹਨਾ ਚਾਹੁੰਦਾਂ ?"

"ਮੈਨੂੰ ਨਹੀਂ ਪਤਾ ਕਿ ਤੂੰ ਕੀ ਪੜ੍ਹਨਾ ਚਾਹੁੰਦੈ ਪਰ ਮੈਨੂੰ ਇਹ ਜ਼ਰੂਰ ਪਤੈ ਕਿ ਨੌਜਵਾਨਾਂ ਨੂੰ ਕੀ ਪੜ੍ਹਨਾ ਚਾਹੀਦੈ ?"

ਊਧੋ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਦੁਕਾਨਦਾਰ ਨੇ ਪੁੱਛਿਆ, "ਬੁਰਖ਼ੁਰਦਾਰ! ਕੀ ਕੰਮ ਕਰਦੈਂ ?"

"ਮਜ਼ਦੂਰੀ, ਜੋ ਮਿਲ ਜਾਏ।"

"ਤੂੰ ਮਜ਼ਦੂਰ ਨਹੀਂ ਲੱਗਦਾ। ਪੜ੍ਹਿਆ ਲਿਖਿਆ ਜਾਪਦੈਂ।"

ਊਧੋ ਚੁੱਪ ਰਿਹਾ।

"ਮੈਨੂੰ ਇਕ ਬੰਦੇ ਦੀ ਲੋੜ ਐ ਦੁਕਾਨ ਵਿਚ ਪਰ ਮੈਂ ਤਨਖ਼ਾਹ ਬਹੁਤੀ ਨਹੀਂ ਦੇ ਸਕਦਾ।"

ਦੁਕਾਨਦਾਰ ਦੀ ਗੱਲ ਸੁਣ ਕੇ ਊਧੋ ਦਾ ਦਿਲ ਕੀਤਾ ਕਿ ਉਸ ਨਾਲ ਗੱਲ ਕਰੇ ਪਰ ਉਹ ਬਿਨਾਂ ਗੱਲ ਕੀਤੇ ਹੀ ਉਸ ਦੇ ਸੁਆਲ ਦਾ ਜੁਆਬ ਦਿਤੇ ਬਿਨਾਂ ਬਾਹਰ ਨਿਕਲ ਆਇਆ। ਉਹ ਘਰ ਜਾਂਦਾ ਰਾਹ ਵਿਚ ਸੋਚਦਾ ਰਿਹਾ।

ਦੂਜੇ ਦਿਨ ਕੰਮ ਤੋਂ ਮੁੜ ਕੇ ਉਸੇ ਦੁਕਾਨ ਉਤੇ ਪਹੁੰਚ ਗਿਆ। ਕਿਤਾਬਾਂ ਫੋਲਣ ਲੱਗਾ। ਕੋਈ ਕਿਤਾਬ ਉਸ ਨੂੰ ਪਸੰਦ ਨਾ ਆਵੇ।

ਉਹ ਸਾਰਾ ਦਿਨ ਕੰਮ ਕਰ ਕੇ ਮੁੜਦਾ। ਸੁੱਚਾ ਸਿੰਘ ਦੀ ਉਡੀਕ ਕਰਦਾ। ਤਰਕਾਲਾਂ ਵੇਲੇ ਕਿਤਾਬਾਂ ਦੀ ਦੁਕਾਨ ਵੱਲ ਹੋ ਤੁਰਦਾ। ਹਰ ਰੋਜ਼ ਦੁਕਾਨ ਵਿਚ ਆਉਂਦਾ ਵੇਖ ਕੇ ਦੁਕਾਨਦਾਰ ਨੇ ਸੋਚਿਆ ਕਿ ਇਹ ਆਉਂਦਾ ਜ਼ਰੂਰ ਹੈ ਪਰ ਕੋਈ ਕਿਤਾਬ ਨਹੀਂ ਖ਼ਰੀਦਦਾ। ਉਸਨੇ ਊਧੋ ਤੋਂ ਪੁੱਛਿਆ, "ਤੂੰ ਕਿਸ ਕਿਸਮ ਦੀ ਕਿਤਾਬ ਲਭਦੈਂ ?"

"ਜਿਸ ਵਿਚ ਲਿਖਿਆ ਹੋਵੇ ਕਿ ਗੋਰਿਆਂ ਦੀ ਗ਼ੁਲਾਮੀ ਤੋਂ ਛੁਟਕਾਰਾ ਕਿਵੇਂ ਪਾਉਣੈ ?"

ਉਸਦੀ ਗੱਲ ਸੁਣ ਕੇ ਦੁਕਾਨਦਾਰ ਚੁੱਪ ਹੋ ਗਿਆ। ਉਹ ਆਪਣੀ ਕੁਰਸੀ ਉਤੇ ਜਾ ਬੈਠਾ। ਕੁਝ ਦੇਰ ਊਧੋ ਬਾਰੇ ਸੋਚਦਾ ਰਿਹਾ। ਉਸ ਨੂੰ ਇਹ ਭਰੋਸਾ ਸੀ ਕਿ ਉਹ ਖ਼ੁਫ਼ੀਆ ਪੁਲਸ ਦਾ ਬੰਦਾ ਨਹੀਂ ਹੋ ਸਕਦਾ ਪਰ ਫਿਰ ਵੀ ਉਹ ਦੁਕਾਨਦਾਰ ਹੋਣ ਕਰਕੇ ਫੂਕ ਫੂਕ ਕੇ ਪੈਰ ਧਰਨਾ ਚਾਹੁੰਦਾ ਸੀ। ਫਿਰ ਉਸ ਨੇ ਊਧੋ ਕੋਲ ਆਉਂਦਿਆਂ ਕਿਹਾ, "ਮੇਰੇ ਪਾਸ ਕੁਝ ਕਿਤਾਬਾਂ ਹਨ ਜੋ ਮੈਂ ਵੇਚਦਾ ਨਹੀਂ। ਪੜ੍ਹਨ ਲਈ ਦੇ ਸਕਦਾ ਹਾਂ। ਇਹ ਕਿਤਾਬਾਂ ਸਰਕਾਰ ਵਲੋਂ ਜ਼ਬਤ ਹਨ।"

ਦੁਕਾਨਦਾਰ ਨੇ ਆਪਣੇ ਦਰਾਜ਼ ਦਾ ਜੰਦਰਾ ਖੋਲ੍ਹਦਿਆਂ, ਇਕ ਕਿਤਾਬ ਕੱਢ ਕੇ ਕਿਹਾ, "ਇਹ ਕਿਤਾਬ ਹੈ 1857 ਦੇ ਗ਼ਦਰ ਬਾਰੇ। ਤੁਸੀਂ ਪੰਜ ਰੁਪਏ ਜਮ੍ਹਾ ਕਰਾਉ ਤੇ ਮੈਂ ਇਹ ਕਿਤਾਬ ਪੜ੍ਹਨ ਲਈ ਦੇ ਸਕਦਾ ਹਾਂ।"

ਊਧੋ ਪਾਸ ਪੰਜ ਰੁਪਏ ਹੈ ਨਹੀਂ ਸਨ ਉਸ ਵੇਲੇ। ਦੁਕਾਨਦਾਰ ਨੇ ਅੰਦਰੋਂ ਕੁੰਡਾ ਮਾਰਦਿਆਂ ਪੁੱਛਿਆ, "ਪਹਿਲਾਂ ਤੂੰ ਇਹ ਦੱਸ, ਇਸ ਅਮੋਲਕ ਜੀਵਨ ਵਿਚ ਤੇਰੀ ਸਭ ਤੋਂ ਵੱਡੀ ਖ਼ਾਹਸ਼ ਕੀ ਹੈ?"

ਊਧੋ ਨੇ ਉਸ ਦੇ ਚਿਹਰੇ ਨਾਲ ਇਕ ਅਜੀਬ ਨਜ਼ਰ ਸੁਟਦਿਆਂ ਉੱਤਰ ਦਿਤਾ, "ਕੋਈ ਗ਼ਰੀਬ ਨਾ ਹੋਵੇ। ਕੋਈ ਅਮੀਰ ਨਾ ਹੋਵੇ। ਸਭ ਇਕੋ ਜਿਹੇ ਹੋਣ। ਕੋਈ ਜ਼ਾਲਮ ਨਾ ਹੋਵੇ। ਕੋਈ ਮਜ਼ਲੂਮ ਨਾ ਹੋਵੇ। ਕੋਈ ਯਤੀਮ ਨਾ ਹੋਵੇ।"

ਦੁਕਾਨਦਾਰ ਊਧੋ ਦੀ ਗੱਲ ਸੁਣ ਕੇ ਹੱਕਾ ਬੱਕਾ ਰਹਿ ਗਿਆ। ਉਸਨੇ ਪੁਸਤਕ ਦੇਂਦਿਆਂ ਕਿਹਾ, "ਤੂੰ ਇਹ ਪੁਸਤਕ ਲੈ ਜਾਹ। ਹੋਰ ਕਿਸੇ ਨੂੰ ਨਾ ਦਿਖਾਈਂ। ਜਿੰਨੀ ਛੇਤੀ ਹੋ ਸਕੇ ਪੜ੍ਹ ਕੇ ਵਾਪਸ ਕਰ ਦੇਈਂ। ਇਸ ਪੁਸਤਕ ਦਾ ਲਿਖਾਰੀ ਕਾਲੇ ਪਾਣੀ ਉਮਰ ਕੈਦ ਭੁਗਤ ਰਿਹਾ ਹੈ।"

ਊਧੋ ਨੇ ਸ਼ੁਕਰੀਆ ਭਰੀਆਂ ਨਿਗਾਹਾਂ ਨਾਲ ਦੁਕਾਨਦਾਰ ਵੱਲ ਤਕਿਆ। ਕਿਤਾਬ ਉਸਦੇ ਹੱਥੋਂ ਫੜਦਿਆਂ ਉਸ ਨੇ ਪੁੱਛਿਆ, "ਤੁਸੀਂ ਮੇਰੇ ਉਤੇ ਏਨਾ ਅਹਿਸਾਨ ਕਰ ਰਹੇ ਹੋ। ਇਤਬਾਰ ਕਰ ਰਹੇ ਹੋ। ਜੇ ਮੁੜ ਕੇ ਆਵਾਂ ਈ ਨਾ ਫੇਰ।"

"ਬਰਖ਼ੁਰਦਾਰ! ਅਸੀਂ ਭੇਡਾਂ ਨਹੀਂ ਚਾਰੀਆਂ। ਧੌਲੇ ਆ ਗਏ ਬੰਦਿਆਂ ਦੀ ਪਰਖ ਕਰਦਿਆਂ ਕਰਦਿਆਂ। ਸਾਡੇ ਪਾਸ ਕਈ ਕਿਸਮ ਦੇ ਬੰਦੇ ਆਉਂਦੇ ਹੈ। ਜੇ ਤੂੰ ਕਿਤਾਬ ਨਾ ਮੋੜੇਂਗਾ ਤਾਂ ਕਿਸੇ ਹੋਰ ਨੂੰ ਤਾਂ ਪੜ੍ਹਨ ਲਈ ਦਏਂਗਾ। ਇਸੇ ਵਿਚ ਸਾਡਾ ਮੁੱਲ ਮੁੜ ਜਾਏਗਾ। ਨਾਲੇ ਫਿਰ ਹੋਰ ਕਿਤਾਬ ਤਾਂ ਨਾ ਮੰਗਣ ਆਏਂਗਾ।"

ਊਧੋ ਦੇ ਮਨ ਵਿਚ ਇਕ ਹਲਚਲ ਮੱਚ ਗਈ। ਉਹ ਦੁਕਾਨਦਾਰ ਦੇ ਚਿਹਰੇ ਉਤੇ ਅੱਖਾਂ ਗੱਡ ਕੇ ਕਿੰਨੀ ਦੇਰ ਇਕੋ ਥਾਂ ਖਲੋਤਾ ਰਿਹਾ। ਦੁਕਾਨਦਾਰ ਇਕ ਹੋਰ ਕਿਤਾਬ ਦੇ ਵਰਕੇ ਫੋਲ ਰਿਹਾ ਸੀ।

ਅਗਲੀ ਸ਼ਾਮ ਨੂੰ ਜਦ ਉਹ ਕਿਤਾਬ ਮੋੜਨ ਗਿਆ ਤਾਂ ਉਸਨੇ ਦੁਕਾਨਦਾਰ ਦੇ ਹੱਥ ਵਿਚ ਪੰਜ ਰੁਪਏ ਪਾਉਂਦਿਆਂ ਕਿਹਾ, "ਤੁਸੀਂ ਇਹ ਰੁਪਏ ਰੱਖ ਲਓ ਤੇ ਮੈਨੂੰ

ਅਜਿਹੀ ਹੀ ਕੋਈ ਹੋਰ ਕਿਤਾਬ ਦਿਓ।"

ਦੁਕਾਨਦਾਰ ਰੁਪਏ ਫੜਦਿਆਂ, ਊਧੋ ਦੇ ਮਨ ਵਿਚ ਆਏ ਭਾਵਾਂ ਨੂੰ, ਉਸ ਦੇ ਚਿਹਰੇ ਉਤੇ ਆਏ ਪਰਭਾਵਾਂ ਰਾਹੀਂ ਪੜ੍ਹਨ ਦਾ ਜਤਨ ਕਰ ਰਿਹਾ ਸੀ। ਫਿਰ ਉਸ ਨੇ ਪੁੱਛਿਆ, "ਬਰਖ਼ੁਰਦਾਰ ਤੂੰ ਚੰਗਾ ਪੜ੍ਹਿਆ ਲਿਖਿਆ ਜਵਾਨ ਜਾਪਦੈਂ। ਫਿਰ ਮਜ਼ਦੂਰੀ ਕਿਉਂ ਕਰਦੈਂ ? ਕੋਈ ਹੋਰ ਚੰਗਾ ਕੰਮ ਕਿਉਂ ਨਹੀਂ ਕਰ ਲੈਂਦਾ ?"

"ਮੈਨੂੰ ਤਾਂ ਮਜੂਰੀ ਵੀ ਮਾੜੀ ਨਹੀਂ ਲੱਗਦੀ। ਸਾਰੇ ਦੇਸ਼ ਦੀ ਲੁਕਾਈ ਮਜੂਰੀ ਕਰਦੀ ਐ। ਹੋਰ ਕੋਈ ਕੰਮ ਮਿਲੂ ਤਾਂ ਉਹ ਵੀ ਕਰ ਲਊਂ।"

"ਤੇ ਤੂੰ ਕਿਤਾਬ ਕੱਲ੍ਹ ਲੈ ਗਿਆ ਸੀ, ਪੜ੍ਹੀ ਵੀ ਹੈ ਕਿ......"

"ਮੈਂ ਰਾਤ ਪੜ੍ਹਦਾ ਪੜ੍ਹਦਾ ਸੌਂ ਗਿਆ। ਅੱਜ ਕੰਮ ਤੇ ਨਹੀਂ ਗਿਆ। ਛੱਡਣ ਨੂੰ ਜੀਅ ਨਹੀਂ ਕੀਤਾ। ਖ਼ਤਮ ਕਰਨ ਸਾਰ ਵਾਪਸ ਲੈ ਆਇਆ ਆਂ।"

ਊਧੋ ਦੀ ਇਨੀ ਦਿਲਚਸਪੀ ਵੇਖ ਕੇ ਦੁਕਾਨਦਾਰ ਖੁਲ੍ਹ ਪਿਆ, "ਤੈਨੂੰ ਪਤੈ, ਸਾਵਰਕਰ ਨੇ ਵਲੈਤ ਜਾ ਕੇ ਗੋਰੀ ਸਰਕਾਰ ਦਾ ਨੱਕ ਦਮ ਕਰ ਦਿਤਾ ਸੀ। ਸ਼ਿਆਮਾ ਜੀ ਬੜਾ ਅਮੀਰ ਗ਼ਦਰੀ ਐ। ਉਸ ਨੇ ਆਪਣੇ ਖ਼ਰਚੇ ਉਤੇ ਪੜ੍ਹਾਉਣ ਲਈ ਕਈ ਜੁਆਨ ਵਲੈਤ ਸੱਦੇ। ਸ਼ਰਤ ਇਹ ਸੀ ਕਿ ਪੜ੍ਹ ਕੇ ਉਹ ਦੇਸ਼ ਸੇਵਾ ਕਰਨਗੇ। ਸਾਵਰਕਰ ਵੀ ਉਸੇ ਦੇ ਖ਼ਰਚ ਉਤੇ ਗਿਆ ਸੀ। ਨੌਜਵਾਨ ਪੜ੍ਹਿਆਂ ਨਾਲ ਗੋਰੇ ਜੋ ਸਲੂਕ ਕਰਦੇ ਸਨ ਉਹ ਨਾ ਸਹਾਰ ਕੇ ਉਨ੍ਹਾਂ ਗੁਪਤ ਇਕੱਠ ਕੀਤੇ। ਜ਼ੁਲਮ ਦਾ ਜੁਆਬ ਦੇਣ ਲਈ ਉਨ੍ਹਾਂ ਕਈ ਘਾੜਤਾਂ ਘੜੀਆਂ। ਇਕ ਜੁਆਨ ਯੋਧੇ ਨੇ ਸਰੇ ਮੈਦਾਨ ਗੋਲੀ ਚਲਾ ਕੇ ਇਕ ਜ਼ਾਲਮ ਗੋਰੇ ਨੂੰ ਮਾਰ ਦਿਤਾ ਤੇ ਸਰਕਾਰ ਦੇ ਕੰਨ ਖੋਲ੍ਹ ਦਿਤੇ। ਮਦਨ ਲਾਲ ਹਸੂੰ ਹਸੂੰ ਕਰਦਾ, ਦੇਸ਼ ਖ਼ਾਤਰ ਫਾਂਸੀ ਦੇ ਰੱਸੇ ਚੁੰਮ ਗਿਆ। ਸਾਵਰਕਰ ਨੂੰ ਗੋਰਿਆਂ ਉਮਰ ਕੈਦ ਦੇ ਕੇ ਕਾਲੇ ਪਾਣੀ ਭੇਜ ਦਿਤਾ। ਸਾਵਰਕਰ ਇਕ ਮਾਮੂਲੀ ਲੇਖਕ ਨਹੀਂ, ਕਰਮਸ਼ੀਲ ਲੇਖਕ ਹੈ।"

ਜਿਵੇਂ ਮਦਾਰੀ ਦੀ ਬੀਨ ਉਤੇ ਸੱਪ ਮਸਤ ਹੋ ਜਾਂਦਾ ਹੈ ਉਸੇ ਤਰ੍ਹਾਂ ਊਧੋ, ਦੁਕਾਨਦਾਰ ਦੀਆਂ ਗੱਲਾਂ ਸੁਣ ਰਿਹਾ ਸੀ। ਜਦ ਉਸ ਨੇ ਗੱਲ ਖ਼ਤਮ ਕਰ ਦਿਤੀ ਤਾਂ ਵੀ ਊਧੋ ਕਿੰਨੀ ਦੇਰ ਚੁੱਪ ਕੀਤਾ, ਕਿਤਾਬਾਂ ਦੀ ਸ਼ੈਲਫ ਨਾਲ ਕੂਹਣੀ ਲਾ ਕੇ ਖੜਾ ਰਿਹਾ। ਦੁਕਾਨਦਾਰ ਇਕ ਹੋਰ ਗਾਹਕ ਆ ਜਾਣ ਕਰਕੇ ਉਸ ਵੱਲ ਚਲਾ ਗਿਆ। ਜਦ ਉਹ ਗਾਹਕ ਮੁੜ ਗਿਆ ਤਾਂ ਊਧੋ ਨੇ ਆਪਣੇ ਮਨ ਵਿਚ ਇਕ ਜ਼ਬਰਦਸਤ ਉਠਦੇ ਝੱਖੜ ਨੂੰ ਸੰਭਾਲਦਿਆਂ ਪੁੱਛਿਆ, "ਸਰਦਾਰ ਜੀ, ਮਦਨ ਲਾਲ ਬਾਰੇ ਹੈ ਕੋਈ ਕਿਤਾਬ ?"

"ਨਹੀਂ! ਕੋਈ ਨਹੀਂ! ਕਿਸੇ ਛਾਪਣ ਦੀ ਹਿੰਮਤ ਹੀ ਨਹੀਂ ਕੀਤੀ। ਜੇ ਅਜਿਹੀ ਕਿਤਾਬ ਛਪੇ ਤਾਂ ਝਟ ਜ਼ਬਤ। ਫਿਰ ਤਲਾਸ਼ੀਆਂ। ਮੇਰੀ ਵੀ ਤਿੰਨ ਵਾਰੀ ਤਲਾਸ਼ੀ ਹੋ ਚੁੱਕੀ ਹੈ। ਕੁਝ ਨਹੀਂ ਮਿਲਿਆ। ਨਹੀਂ ਤਾਂ ਸਾਨੂੰ ਵੀ ਜੇਲ੍ਹ ਦੀ ਹਵਾ ਖਾਣੀ ਪੈਂਦੀ।"

ਉਸ ਨੇ ਆਪਣੀ ਗੱਲ ਖ਼ਤਮ ਕੀਤੀ ਤੇ ਨਾਲ ਹੀ ਪਿਛਲੇ ਕਮਰੇ ਵਿਚ ਜਾ ਵੜਿਆ। ਫਿਰ ਉਸ ਨੇ ਪੜਛੱਤੀ ਉਤੇ ਚੜ੍ਹਨ ਲਗਿਆਂ, ਊਧੋ ਨੂੰ ਪੌੜੀ ਸੰਭਾਲਣ ਲਈ ਆਖਿਆ। ਹੇਠਾਂ ਉਤਰਦਿਆਂ ਹੀ ਉਸ ਨੇ ਕਿਹਾ, "ਮੇਰੇ ਕੋਲ ਇਹ ਇਕੋ ਇਕ ਕਿਤਾਬ ਹੈ। ਮੈਂ ਸੌ ਰੁਪਏ ਨੂੰ ਵੀ ਵੇਚਣ ਨੂੰ ਤਿਆਰ ਨਹੀਂ। ਅਮਰੀਕਾ ਵਿਚ ਛਪੀ ਸੀ ਵੱਡੀ ਜੰਗ ਵੇਲੇ। ਗ਼ਦਰ ਪਾਰਟੀ ਵਾਲਿਆਂ ਛਾਪ੍ਰੀ ਸੀ। ਇਹਦਾ ਨਾਂ ਹੈ 'ਗ਼ਦਰ ਦੀ ਗੂੰਜ'। ਤੂੰ ਕਿਸੇ ਕਾਪੀ ਵਿਚ ਉਤਾਰ ਲਈਂ ਕਵਿਤਾ। ਆਪਣੇ ਯਾਰਾਂ ਦੋਸਤਾਂ ਨੂੰ ਵੀ ਉਤਾਰਨ ਦਈਂ ਪਰ ਇਹ ਮੈਨੂੰ ਛੇਤੀ ਮੋੜ ਦਈਂ।"

ਊਧੋ ਨੇ ਝੁੱਕ ਕੇ ਦੁਕਾਨਦਾਰ ਦੇ ਗੋਡੀਂ ਹੱਥ ਲਾਉਣ ਦਾ ਜਤਨ ਕੀਤਾ। ਉਸ ਨੇ ਊਧੋ ਦੇ ਦੋਵੇਂ ਹੱਥ ਆਪਣੇ ਹੱਥਾਂ ਵਿਚ ਕਿੰਨੀ ਦੇਰ ਘੁੱਟੀ ਰੱਖੇ।

## 31

ਊਧੋ ਨੂੰ ਸੁੱਚਾ ਸਿੰਘ ਤੇ ਬਹਾਦਰ ਸਿੰਘ ਬਾਰੇ ਕੋਈ ਖ਼ਬਰ ਨਾ ਮਿਲੀ। ਮਹੀਨੇ ਲੰਘ ਗਏ, ਉਸ ਨੂੰ ਸੁੱਚਾ ਸਿੰਘ ਤੇ ਬਹਾਦਰ ਸਿੰਘ ਦੀ ਉਡੀਕ ਕਰਦਿਆਂ। ਉਸ ਦਾ ਮਨ ਸੁੱਚਾ ਸਿੰਘ ਦੀ ਉਡੀਕ ਵਿਚ ਕਾਹਲਾ ਪੈਣ ਲੱਗ ਪਿਆ। ਅੰਤ ਨੂੰ ਉਸ ਨੇ ਮਨ ਬਣਾ ਲਿਆ ਕਿ ਉਹ ਲਾਹੌਰ ਛੱਡ ਕੇ ਅੰਮ੍ਰਿਤਸਰ ਜਾਗੋ ਪਾਸ ਚਲਾ ਜਾਏਗਾ। ਉਸ ਨੇ ਸੋਚਿਆ ਕਿ ਵਿਸਾਖੀ ਦਾ ਮੇਲਾ ਆਉਣ ਵਾਲਾ ਹੈ। ਉਸ ਨੇ ਮੇਲੇ ਤੋਂ ਪਹਿਲਾਂ ਹੀ ਅੰਮ੍ਰਿਤਸਰ ਜਾਣ ਦਾ ਵਿਚਾਰ ਬਣਾ ਲਿਆ।

ਉਹ ਅਸ਼ਰਫ ਹੋਰਾਂ ਦੀ ਦੁਕਾਨ ਦੇ ਸਾਹਮਣੇ ਜਾ ਕੇ ਖਲੋਤਾ ਹੀ ਸੀ ਕਿ ਮੁਹੰਮਦ ਲਤੀਫ ਨੇ ਉਸ ਨੂੰ ਜੱਫੀ ਵਿਚ ਲੈ ਲਿਆ। ਅਸ਼ਰਫ ਵੀ ਦੁਕਾਨ ਦੇ ਪਿਛਲੇ ਪਾਸਿਉਂ ਆ ਗਿਆ। ਦੋਵੇਂ ਯਾਰ ਗਲੇ ਲੱਗ ਕੇ ਮਿਲੇ। ਦੁਕਾਨ ਬੰਦ ਕਰਨ ਦਾ ਵੇਲਾ ਹੋਇਆ ਹੋਇਆ ਸੀ। ਤਿੰਨੇ ਘਰ ਪਹੁੰਚੇ ਤਾਂ ਊਧੋ ਨੂੰ ਵੇਖ ਕੇ ਰਜੀਨਾ ਨੂੰ ਚੰਨ ਚੜ੍ਹ ਗਿਆ। ਸ਼ੀਰੀਂ ਸ਼ਰਮਾ ਕੇ ਇਕ ਪਾਸੇ ਖਲੋਤੀ ਰਹੀ।

ਤੋਤਾ ਕੰਮ ਤੋਂ ਘਰ ਪਹੁੰਚਿਆ ਹੀ ਸੀ ਕਿ ਅਸ਼ਰਫ ਤੇ ਊਧੋ ਉਸ ਨੂੰ ਜਾ ਮਿਲੇ। ਜਾਗੋ ਅਜੇ ਵੀ ਸੱਟਾਂ ਦੇ ਕਾਰਨ ਕੰਮ ਕਰਨ ਯੋਗ ਨਹੀਂ ਸੀ ਹੋਇਆ। ਉਨ੍ਹਾਂ ਨੂੰ ਪਤਾ ਲੱਗਾ ਕਿ ਉਹ ਸੰਤਾਂ ਦੇ ਡੇਰੇ ਗਿਆ ਹੋਇਆ ਹੈ। ਉਹ ਉਥੇ ਪਹੁੰਚ ਗਏ। ਸੰਤ ਡੇਰੇ ਨਹੀਂ ਸਨ।

ਜਾਗੋ ਨੇ ਤਾੜਿਆ ਕਿ ਨਿਰਵੈਰੀ ਨੂੰ ਅਸ਼ਰਫ ਤੇ ਤੋਤੇ ਦਾ ਡੇਰੇ ਆਉਣਾ ਚੰਗਾ ਨਹੀਂ ਲੱਗਾ। ਉਹ ਚਾਰੇ ਡੇਰਿਉਂ ਨਿਕਲਦੇ ਹੀ ਚੌਕ ਬਾਬਾ ਸਾਹਿਬ, ਲਛਮਣ

ਸਰ ਤੇ ਚੌਕ ਮੋਨੀ ਵੱਲੋਂ ਹੁੰਦੇ ਚਾਟੀਵਿੰਡ ਦਰਵਾਜ਼ੇ ਆ ਪਹੁੰਚੇ। ਉਥੋਂ ਉਹ ਸਕੱਤਰੀ ਬਾਗ ਵੱਲ ਹੋ ਤੁਰੇ।

ਚੰਨ ਚਾਨਣੀ ਰਾਤ ਸੀ। ਨਿੰਮ੍ਹੀ ਨਿੰਮ੍ਹੀ ਠੰਢੀ ਹਵਾ ਚੱਲ ਰਹੀ ਸੀ। ਜਾਗੋ ਨੇ ਗੱਲ ਛੇੜਦਿਆਂ ਕਿਹਾ, "ਬੜੀ ਦੇਰ ਬਾਦ 'ਕੱਠੇ ਹੋਏ ਆਂ। ਕੋਈ ਸ਼ੁਗਲ ਹੋ ਜਾਏ।"

"ਅੱਜ ਰੱਜ ਕੇ ਬਰਫ਼ੀ ਖਾਧੀ ਜਾਏ।" ਊਧੋ ਨੇ ਤਜਵੀਜ਼ ਪੇਸ਼ ਕੀਤੀ।

"ਪੈਸੇ ਕੌਣ ਦਊ ? ਆਪਣੇ ਕੋਲ ਤਾਂ ਠਣ ਠਣ ਗੁਪਾਲ ਐ।"

"ਮੈਂ ਦਊਂ ਪੈਸੇ।" ਊਧੋ ਨੇ ਉੱਤਰ ਦਿਤਾ।

"ਊਧੋ, ਤੂੰ ਤਾਂ ਪ੍ਰਾਹੁਣਾ ਹੋਇਉਂ, ਪੈਸੇ ਦਊਂ ਮੈਂ।" ਤੋਤਾ ਬੋਲਿਆ।

"ਤੇ ਮੰਡੂਆ ਮੈਂ ਦਿਖਾਊਂ।" ਅਸ਼ਰਫ ਨੇ ਪੇਸ਼ਕਸ਼ ਕੀਤੀ।

ਰਾਤ ਦੇ ਬਾਰਾਂ ਵੱਜਣ ਵਾਲੇ ਸਨ ਜਦ ਜਾਗੋ ਸੰਤਾਂ ਦੇ ਡੇਰੇ ਵੱਲ ਤੇ ਅਸ਼ਰਫ ਆਪਣੇ ਘਰ ਵੱਲ ਮੁੜਿਆ। ਤੋਤੇ ਦੇ ਜ਼ੋਰ ਦੇਣ ਤੇ ਊਧੋ ਉਸ ਦੇ ਨਾਲ ਤੁਰ ਪਿਆ। ਸਾਰੇ ਬਜ਼ਾਰ ਸੁੰਨਸਾਨ ਪਏ ਸਨ, ਕੋਈ ਕੋਈ ਪਹਿਰੇਦਾਰ ਦੁਕਾਨਾਂ ਅੱਗੇ ਪਹਿਰਾ ਦੇਂਦਾ ਦਿਖਾਈ ਪੈਂਦਾ ਸੀ। ਜਦ ਉਹ ਬਜ਼ਾਰ ਦੇ ਮੋੜ ਉਤੋਂ ਭੌਂ ਕੇ ਤੋਤੇ ਕੇ ਘਰ ਦੀ ਗਲੀ ਅੱਗੇ ਪਹੁੰਚੇ ਤਾਂ ਅਗੋਂ ਉਨ੍ਹਾਂ ਪੰਜ ਛੇ ਜਵਾਨ ਆਕੜ ਆਕੜ ਤੁਰਦੇ ਆਉਂਦੇ ਵੇਖੇ। ਜਦ ਉਹ ਨੇੜੇ ਪਹੁੰਚੇ ਤਾਂ ਉਹ ਤੋਤੇ ਤੇ ਊਧੋ ਨੂੰ ਘੇਰ ਖਲੋਤੇ। ਜਿਧਰੋਂ ਉਹ ਅੱਗੇ ਤੁਰਨ, ਉਹ ਉਸੇ ਪਾਸਿਉਂ ਉਨ੍ਹਾਂ ਦਾ ਰਾਹ ਰੋਕ ਖਲੋਣ। ਉਨ੍ਹਾਂ ਅਚਾਨਕ ਹੀ ਊਧੋ ਉਤੇ ਹੱਲਾ ਬੋਲ ਦਿਤਾ। ਤੋਤਾ ਪੂਰੇ ਜ਼ੋਰ ਨਾਲ ਉਨ੍ਹਾਂ ਵਿਚੋਂ ਇਕ ਤੇ ਟੁੱਟ ਪਿਆ। ਉਨ੍ਹਾਂ ਤੋਤੇ ਨੂੰ ਝੰਜੋੜ ਕੇ ਇਕ ਪਾਸੇ ਸੁੱਟ ਦਿਤਾ ਤੇ ਆਪਣਾ ਸਾਰਾ ਜ਼ੋਰ ਊਧੋ ਨੂੰ ਕੁੱਟਣ ਤੇ ਲਾ ਦਿਤਾ। ਊਧੋ ਨੇ ਉਨ੍ਹਾਂ ਵਿਚੋਂ ਇਕ ਨੂੰ ਆਪਣੇ ਹੇਠ ਲਿਆ ਹੋਇਆ ਸੀ। ਪਰ ਉਸ ਦੀ ਉਨ੍ਹਾਂ ਅੱਗੇ ਕੋਈ ਪੇਸ਼ ਨਹੀਂ ਸੀ ਜਾ ਰਹੀ। ਜਦ ਦੂਰੋਂ ਇਕ ਪਹਿਰੇਦਾਰ ਦੀ ਅਵਾਜ਼ ਆਈ, 'ਖ਼ਬਰਦਾਰ ਭਾਈ ਖ਼ਬਰਦਾਰ' ਤਾਂ ਉਹ 'ਅੱਲ੍ਹਾ-ਹੂ-ਅਕਬਰ, ਅੱਲ੍ਹਾ-ਹੂ-ਅਕਬਰ' ਦੇ ਨਾਹਰੇ ਲਾਉਂਦੇ ਜਿਧਰੋਂ ਆਏ ਸਨ ਉਧਰੇ ਭੱਜ ਉਠੇ।

ਜਦ ਦੋਵੇਂ ਤੋਤੇ ਦੇ ਘਰ ਪਹੁੰਚੇ ਤਾਂ ਊਧੋ ਦੇ ਮੂੰਹ ਵਿਚੋਂ ਲਹੂ ਵੱਗ ਰਿਹਾ ਸੀ। ਉਸਦਾ ਸੱਜਾ ਜਬਾੜਾ ਸੁੱਜ ਗਿਆ ਸੀ। ਉਸ ਦੇ ਸਿਰ ਦੇ ਸੱਜੇ ਪਾਸੇ ਫੱਟ ਪੈ ਗਿਆ ਸੀ। ਉਥੋਂ ਵੀ ਲਹੂ ਸਿੰਮ ਰਿਹਾ ਸੀ। ਤੋਤੇ ਦੀ ਮਾਂ ਤੇ ਭੈਣ ਨੇ ਜੋ ਉਹੜ-ਪੁਹੜ ਹੋ ਸਕਿਆ, ਕੀਤਾ। ਰੇਸ਼ਮਾ ਨੇ ਆਪਣੇ ਬਚਪਨ ਵੇਲੇ ਦੀ ਰੇਸ਼ਮੀ ਚੁੰਨੀ ਫਾੜ ਕੇ, ਸਾੜ ਕੇ, ਉਸਦੀ ਸੁਆਹ ਊਧੋ ਦੇ ਫਟਾਂ ਵਿਚ ਭਰ ਦਿਤੀ। ਦੁੱਧ ਗਰਮ ਕੀਤਾ। ਘਿਓ ਤੱਤਾ ਕੀਤਾ। ਘਿਓ-ਦੁੱਧ ਗਰਮਾ-ਗਰਮ ਊਧੋ ਨੂੰ ਪਿਲਾਇਆ। ਊਧੋ ਨੂੰ ਜ਼ਬਰਦਸਤੀ ਬਿਸਤਰੇ ਵਿਚ ਲਿਟਾ ਕੇ ਤੋਤੇ ਦੀ ਮਾਂ ਤੇ ਭੈਣ ਉਸਦੀ ਤੀਮਾਰਦਾਰੀ ਲਈ ਬਹਿ ਗਈਆਂ। ਤੋਤਾ ਉਸਦੀ ਪੁਆਂਦੀ ਬੈਠਾ ਹੈਰਾਨੀ ਵਿਚ ਡੁੱਬਾ ਹੋਇਆ

ਸੀ। ਉਹ ਹਮਲਾ ਕਰਨ ਵਾਲਿਆਂ ਵਿਚੋਂ ਕਿਸੇ ਇਕ ਜਵਾਨ ਨੂੰ ਵੀ ਨਹੀਂ ਸੀ ਪਛਾਣ ਸਕਿਆ।

ਅਚਾਨਕ ਉਨ੍ਹਾਂ ਕਾਫ਼ੀ ਦੂਰੋਂ 'ਬਜਰੰਗ ਬਲੀ ਕੀ ਜੈ' ਤੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਨਾਹਰੇ ਉੱਠਦੇ ਸੁਣੇ। ਫਿਰ ਉਨ੍ਹਾਂ ਆਪਣੇ ਗੁਆਂਢੋਂ 'ਅੱਲ੍ਹਾ-ਹੂ-ਅਕਬਰ' ਦੇ ਨਾਹਰੇ ਉੱਠਦੇ ਸੁਣੇ।

ਅਚਾਨਕ ਉਸੇ ਵੇਲੇ ਤੋਤੇ ਦੇ ਅੰਦਰੋਂ ਬੰਦ ਕੀਤੇ ਦਰਵਾਜ਼ੇ ਦੇ ਬਾਹਰ-ਵਾਰ ਡਾਂਗਾਂ ਖੜਕਣ ਦੀ ਅਵਾਜ਼ ਆਈ। ਫਿਰ ਬੂਹੇ ਉਤੇ ਡਾਂਗਾਂ ਮਾਰਨ ਦੀ ਅਵਾਜ਼ ਆਈ। ਝੱਟ ਹੀ ਪਿਛੋਂ 'ਅੱਲ੍ਹਾ-ਹੂ-ਅਕਬਰ' ਦੇ ਨਾਹਰੇ ਉੱਠੇ। ਦਰਵਾਜ਼ੇ ਦੀਆਂ ਚੂਲਾਂ ਪੁੱਟੀਆਂ ਗਈਆਂ। ਤੋਤਾ ਤੇ ਉਸਦੀ ਭੈਣ ਦਰਵਾਜ਼ੇ ਨੂੰ ਅੰਦਰੋਂ ਧੱਕ ਕੇ ਬੰਦ ਰੱਖਣ ਦਾ ਜਤਨ ਕਰਦੇ ਪਿੱਛੇ ਡਿੱਗ ਪਏ। ਤੋਤਾ ਤੇ ਤੋਤੇ ਦੀ ਭੈਣ ਝੱਟ-ਪੱਟ ਉੱਠ ਕੇ ਦਰਵਾਜ਼ਾ ਰੋਕ ਕੇ ਖਲੋ ਗਏ। ਇਕ ਡਾਂਗ ਤੋਤੇ ਦੀ ਭੈਣ ਦੇ ਮੋਢੇ ਉਤੇ ਵੱਜੀ। ਉਹ ਭੁਆਂਟਣੀ ਖਾ ਕੇ ਡਿੱਗ ਪਈ। ਤੋਤਾ ਉਸ ਨੂੰ ਸੰਭਾਲਣ ਲੱਗਾ। ਇਕ ਬੈਟਰੀ ਦੀ ਰੌਸ਼ਨੀ ਤੋਤੇ ਦੀ ਭੈਣ ਦੇ ਚਿਹਰੇ ਉਤੇ ਪਈ ਤੇ ਇਕਦਮ ਹਮਲਾਵਰ ਜਿਧਰ ਰਾਹ ਲੱਭਾ ਨੱਸ ਉੱਠੇ।

ਊਧੋ ਮੰਜੇ ਉਤੋਂ ਉਛਲ ਕੇ ਉਠਿਆ। ਉਸ ਨੇ ਬੂਹੇ ਵੱਲ ਜਾਂਦੀ ਡਿੱਗ ਪਈ ਤੋਤੇ ਦੀ ਮਾਂ ਨੂੰ ਸੰਭਾਲਿਆ। ਫਿਰ ਤੋਤੇ ਤੇ ਊਧੋ ਨੇ ਰੇਸ਼ਮਾ ਨੂੰ ਸੰਭਾਲਿਆ। ਰੇਸ਼ਮਾ ਦੇ ਡੌਲੇ ਉਤੇ ਡਾਂਗ ਖਿਸਕਵੀਂ ਵੱਜੀ ਸੀ ਪਰ ਫਿਰ ਵੀ ਉਸ ਦਾ ਡੌਲਾ ਝੱਟ-ਪੱਟ ਸੁੱਜ ਗਿਆ। ਉਹ ਚਾਰੇ ਸੁਫ਼ੇ ਵਿਚ ਪਹੁੰਚੇ ਹੀ ਸਨ ਕਿ ਬੂਹੇ ਲਾਗੇ ਫਿਰ ਉਨ੍ਹਾਂ ਨੇ ਕੋਈ ਖੜਾਕ ਸੁਣਿਆ। ਊਧੋ ਲੱਕੜਾਂ ਪਾੜਨ ਵਾਲਾ ਕੁਹਾੜਾ, ਇਕ ਨੁਕਰੋਂ ਪਿਆ ਚੁਕ ਕੇ, ਬੂਹਿਉਂ ਬਾਹਰ ਕੰਧ ਨਾਲ ਲੱਗ ਕੇ ਖਲੋਤੇ ਦੋ ਗੁੰਡਿਆਂ ਵੱਲ ਵਧਿਆ। ਉਹ ਊਧੋ ਦੇ ਮੋਢੇ ਤੇ ਕੁਹਾੜਾ ਵੇਖ ਨੱਸ ਉਠੇ। ਊਧੋ, ਇਕੱਲਾ ਹੀ ਕੁਹਾੜਾ ਮੋਢੇ ਉਤੇ ਰੱਖ ਕੇ ਕਿੰਨੀ ਦੇਰ ਬੂਹਿਉਂ ਬਾਹਰ ਗਲੀ ਵਿਚ ਖਲੋਤਾ ਰਿਹਾ। ਫਿਰ ਉਹ ਬੂਹਾ ਚੌੜ-ਚਪੱਟ ਖੁੱਲ੍ਹਾ ਛੱਡ ਕੇ ਅੰਦਰ ਆ ਵੜਿਆ। ਮਾਂ ਰੇਤ ਗਰਮ ਕਰ ਕੇ ਪੋਟਲੀ ਵਿਚ ਲਪੇਟ ਕੇ ਰੇਸ਼ਮਾ ਦੀ ਬਾਂਹ ਤੇ ਮੋਢੇ ਉਤੇ ਟਕੋਰ ਕਰਨ ਲੱਗੀ। ਤੋਤਾ ਹੈਰਾਨ ਖੜਾ ਸੀ।

"ਵੇ ਪੁੱਤ ਊਧੋ! ਕੀ ਹੋ ਗਿਐ। ਕਿਸ ਵਿਹੁ ਘੋਲੀ ਐ ਸ਼ਰਬਤ ਵਿਚ ?"

"ਮਾਂ ਜੀ! ਜਦੋਂ ਦੇ ਹਿੰਦੂ ਮੁਸਲਮ 'ਕੱਠੇ ਖਾਣ ਪੀਣ ਲੱਗੇ ਐ, ਦੁਸ਼ਮਣਾਂ ਦੇ ਗੜੀ ਪੈਣ ਲੱਗੀ ਐ। ਜੇ ਹਿੰਦੂ ਮੁਸਲਮਾਨ ਪਾਟੇ ਰਹਿਣ ਤਾਂ ਈ ਉਨ੍ਹਾਂ ਨੂੰ ਚੰਗਾ ਲਗਦੈ।"

"ਵੇ ਨਿਖਸਮਿਓਂ! ਗਰਕ ਜਾਣਿਓਂ, ਬੇੜੀ ਬਹਿ ਜਾਏ ਤੁਹਾਡੀ। ਤੁਹਾਨੂੰ ਕੀ ਸੂਲ ਪੈਂਦੈ, ਜੇ ਭਰਾ ਭਰਾ 'ਕੱਠੇ ਬਹਿੰਦੇ ਐ ਤਾਂ ?"

"ਮਾਂ ਜੀ, ਸਾਡੀਆਂ ਕੌਮਾਂ ਵਿਚ ਕਿਰਾਏ ਦੇ ਟੱਟੂ ਬੜੇ ਐ। ਉਨ੍ਹਾਂ ਦੇ ਮੂੰਹ ਵਿਚ ਬੁਰਕੀ ਪਾਓ ਤੇ ਜੋ ਚਾਹੋ ਕਰਾ ਲਓ।"

ਰੇਸ਼ਮਾ ਦੀ ਮਾਂ ਉਸ ਨੂੰ ਲੇਟ ਜਾਣ ਲਈ ਕਹਿ ਰਹੀ ਸੀ, ਪਰ ਉਹ ਕਹਿਣ ਲੱਗੀ, "ਮੈਨੂੰ ਹੋਇਆ ਈ ਕੀ ਐ।"

ਊਧੋ ਨੇ ਰੇਸ਼ਮਾ ਦੇ ਡੌਲੇ ਉਤੇ ਭਰਵੀਂ ਨਜ਼ਰ ਸੁੱਟੀ। ਉਹ ਊਧੋ ਦੇ ਸਿਰ ਉਤੇ ਬੱਧੀ ਪੱਟੀ ਵੱਲ ਤੱਕ ਰਹੀ ਸੀ। ਦੋਹਾਂ ਦੀਆਂ ਅੱਖਾਂ ਮਿਲੀਆਂ। ਫਿਰ ਦੋਹਾਂ ਨੇ ਨੀਵੀਂ ਪਾ ਲਈ।

"ਊਧੋ, ਮੈਂ ਬੂਹਾ ਬੰਦ ਕਰ ਆਵਾਂ।" ਤੋਤੇ ਨੇ ਕਿਹਾ।

"ਨਹੀਂ, ਤੂੰ ਰਹਿਣ ਦੇ ਖੁੱਲ੍ਹਾ।"

"ਪੁਤ, ਤੇਰੇ ਘਰ ਦੇ ਕੀ ਕਹਿਣਗੇ। ਚੰਗਾ ਗਿਐ ਤੋਤੇ ਕਿਆਂ ਦੇ।"

"ਮੈਨੂੰ ਤਾਂ ਸ਼ਰਮ ਆ ਰਹੀ ਐ। ਮੇਰੇ ਪਿਛੇ ਰੇਸ਼ਮਾ ਨੂੰ ਡਾਂਗਾਂ ਵੱਜੀਆਂ, ਤੁਹਾਨੂੰ ਸਭ ਨੂੰ ਮੇਰੇ ਪਿਛੇ......।"

ਊਧੋ ਦੀ ਗੱਲ ਵਿਚੋਂ ਫੜ ਕੇ ਤੋਤੇ ਦੀ ਮਾਂ ਨੇ ਪੁਛਿਆ, "ਕੀ ਦੁਸ਼ਮਣੀ ਐ ਇਹਨਾਂ ਦੀ ?"

"ਬਸ ਦੋਵੇਂ ਲਾਣੇ ਮੂਰਖ ਐ। ਹੋਰ ਕੀ ਐ। ਗੋਰਿਆਂ ਦੇ ਢਾਹੇ ਚੜ੍ਹ ਕੇ ਭੂਤਰੇ ਪਏ ਐ। ਮਜ਼ਹਬੀ ਵਿਤਕਰੇ ਪਾ ਕੇ ਪਾੜਨ ਡਹੇ ਐ। ਹਿੰਦੂ, ਹਿੰਦੂ ਨਹੀਂ ਰਿਹਾ ਤੇ ਮੁਸਲਮਾਨ, ਮੁਸਲਮਾਨ ਨਹੀਂ ਰਿਹਾ। ਦੋਵੇਂ ਉਖੜੇ ਫਿਰਦੇ ਐ। ਕੋਈ ਐਸਾ ਮਜ਼ਹਬ ਐ ਜੋ ਨਫ਼ਰਤ ਕਰਨੀ ਸਿਖਾਂਦੈ ? ਕੁਰਾਹੇ ਪੈ ਗਏ ਐ ਕੁਰਾਹੇ।"

ਉਹ ਸਾਰੀ ਰਾਤ ਨਾ ਸੁੱਤੇ। ਤੋਤਾ ਅਛੋਪਲੇ ਹੀ ਚਿੱਟਾ ਦਿਨ ਹੁੰਦੇ ਬੂਹੇ ਦਾ ਕੁੰਡਾ ਲਾ ਆਇਆ। ਤੋਤੇ ਦੀ ਮਾਂ ਆਪਣੀ ਧੀ ਦੇ ਸਿਰਹਾਣੇ ਬੈਠੀ ਊਂਘ ਰਹੀ ਸੀ। ਊਧੋ ਤੇ ਤੋਤਾ ਸਵੇਰ ਹੋਣ ਨਾਲ ਹੀ ਅਸ਼ਰਫ ਹੋਰਾਂ ਦੇ ਜਾਣ ਬਾਰੇ ਗੱਲਾਂ ਕਰ ਰਹੇ ਸਨ। ਰੇਸ਼ਮਾ ਲੇਟੀ ਲੇਟੀ ਕਦੇ ਨੀਵੀਂ ਪਾ ਕੇ ਉਨ੍ਹਾਂ ਦੀਆਂ ਗੱਲਾਂ ਸੁਣਦੀ ਰਹਿੰਦੀ। ਕਦੇ ਊਧੋ ਵਲੇ ਝਾਕਣ ਲੱਗ ਪੈਂਦੀ। ਜਦ ਊਧੋ ਤੇ ਰੇਸ਼ਮਾ ਦੀਆਂ ਅੱਖਾਂ ਮਿਲਦੀਆਂ ਤਾਂ ਉਹ ਦੋਵੇਂ ਨੀਵੀਂ ਪਾ ਲੈਂਦੇ।

## 32

ਜਲ੍ਹਿਆਂ ਵਾਲੇ ਬਾਗ ਦੇ ਕਤਲਾਮ ਦੇ ਸਮੇਂ ਦੇ ਹਿੰਦੂ-ਮੁਸਲਮ ਇਤਫ਼ਾਕ ਦੇ ਕਾਰਨ ਸਰਕਾਰ ਅੰਗਰੇਜ਼ੀ ਘਬਰਾ ਉੱਠੀ ਸੀ। ਸਰਕਾਰ ਨੇ ਸਾਰਾ ਟਿਲ ਲਾ ਕੇ ਭਰਾਵਾਂ

ਭਰਾਵਾਂ ਵਿਚ ਜ਼ਹਿਰ ਨਵੇਂ ਸਿਰਿਉਂ ਫੈਲਾਉਣੀ ਸ਼ੁਰੂ ਕਰ ਦਿਤੀ ਸੀ। ਇਕ ਪਾਸੇ ਅੰਗਰੇਜ਼ ਸਿੱਖਾਂ ਨੂੰ ਗੁਰਦੁਆਰਾ ਲਹਿਰ ਵਿਚ ਕੁਚਲਣ ਦਾ ਜਤਨ ਕਰ ਰਹੇ ਸਨ ਤੇ ਦੂਜੇ ਪਾਸੇ ਹਿੰਦੂਆਂ ਨੂੰ ਕਹਿ ਰਹੇ ਸਨ ਕਿ ਮਾਮਲਾ ਨਿਰਾ ਸਿੱਖਾਂ ਦਾ ਹੈ ਤੇ ਇਸ ਨਾਲ ਹਿੰਦੂਆਂ ਦਾ ਕੋਈ ਸੰਬੰਧ ਨਹੀਂ। ਨਾਲ ਹੀ ਸਰਕਾਰ ਹਿੰਦੂ-ਮੁਸਲਮ ਫ਼ਸਾਦ ਕਰਵਾ ਕੇ ਦੋਹਾਂ ਧਿਰਾਂ ਵਿਚ ਨਫ਼ਰਤ ਫੈਲਾਅ ਰਹੀ ਸੀ।

ਜਦ ਊਧੋ ਤੇ ਤੋਤਾ ਸਵੇਰੇ ਅਸ਼ਰਫ ਹੋਰਾਂ ਦੇ ਘਰ ਪਹੁੰਚੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਅਸ਼ਰਫ ਹੋਰਾਂ ਦਾ ਸਾਰਾ ਆਲਾ-ਦੁਆਲਾ ਹਿੰਦੂ ਹੋਣ ਕਰਕੇ ਅਸ਼ਰਫ ਰੌਲੇ-ਗੌਲੇ ਦਾ ਡਰ ਭਾਂਪ ਕੇ ਜਾਗੋ ਨੂੰ ਆਪਣੇ ਘਰ ਲੈ ਆਇਆ ਸੀ। ਉਸਦੇ ਨਾਲ ਹੀ ਨਿਰਵੈਰੀ ਵੀ, ਜਾਗੋ ਦੇ ਜ਼ੋਰ ਦੇਣ ਉਤੇ ਆ ਗਿਆ ਸੀ। ਉਨ੍ਹਾਂ ਸਾਰੀ ਰਾਤ ਜਾਗਦਿਆਂ ਗੁਜ਼ਾਰੀ। ਸਾਰੀ ਰਾਤ ਉਹ ਮੁਕਾਬਲੇ ਦੇ ਨਾਹਰੇ ਲੱਗਦੇ ਸੁਣਦੇ ਰਹੇ, ਪਰ ਉਨ੍ਹਾਂ ਦੀ ਰਾਤ ਸੁਖ-ਸਾਂਦ ਦੀ ਲੰਘ ਗਈ।

ਦਿਨ ਚੜ੍ਹਦਿਆਂ ਹੀ ਪੁਲਸ ਬਜ਼ਾਰਾਂ ਵਿਚ ਦਗੜ ਦਗੜ ਕਰਦੀ ਪਹੁੰਚ ਗਈ। ਆਪੇ ਮੁਲਜ਼ਮ ਤੇ ਆਪੇ ਮੁਨਸਫ਼ ਸਰਕਾਰ ਨੂੰ ਵਿਸਾਖੀ ਦੇ ਮੇਲੇ ਉਤੇ ਕਿਸੇ ਕਿਸਮ ਦੀ ਪਾਬੰਦੀ ਲਾਉਣ ਦੀ ਲੋੜ ਨਾ ਰਹੀ। ਨਾ ਹਿੰਦੂ-ਮੁਸਲਮ ਛਬੀਲਾਂ ਇਕੱਠੀਆਂ ਲੱਗੀਆਂ, ਨਾ ਉਨ੍ਹਾਂ ਆਪਸ ਵਿਚ ਪੱਗਾਂ ਵਟਾਈਆਂ, ਨਾ ਹੀ ਹਿੰਦੂ-ਮੁਸਲਮ ਇਤਫ਼ਾਕ ਦੇ ਨਾਹਰੇ ਲੱਗੇ। ਵਿਸਾਖੀ ਲੰਘ ਗਈ। ਹਿੰਦੂ-ਸਿੱਖ ਫਾੜੀਓ-ਫਾੜੀ ਹੋਏ ਪਏ ਸਨ। ਸਰਕਾਰ ਦਾ ਹਿੰਦੂ-ਮੁਸਲਮ ਇਤਫ਼ਾਕ ਦਾ ਡਰ ਜਾਂਦਾ ਰਿਹਾ।

ਸਰਕਾਰ ਤੇ ਸਿੱਖਾਂ ਦੀ ਟੱਕਰ ਸੀ ਮੋਰਚਿਆਂ ਵਿਚ। ਅਕਾਲੀ ਸ਼ਾਂਤਮਈ ਵਿਚ ਭਰੋਸਾ ਰੱਖ ਕੇ ਮੋਰਚਾ ਲਾਈ ਬੈਠੇ ਸਨ। ਦੂਜੇ ਪਾਸੇ ਅੰਗਰੇਜ਼ਾਂ ਵਿਚ ਭਰੋਸਾ ਨਾ ਰੱਖਣ ਵਾਲੇ ਬੱਬਰ ਅਕਾਲੀਆਂ ਨੇ ਹਥਿਆਰਬੰਦ ਹੋ ਕੇ ਜਲੰਧਰ, ਕਪੂਰਥਲਾ ਤੇ ਹੁਸ਼ਿਆਰਪੁਰ ਦੇ ਇਲਾਕਿਆਂ ਵਿਚ ਸਰਕਾਰ ਦੇ ਨੱਕ ਵਿਚ ਦਮ ਕਰ ਦਿਤਾ ਸੀ।

ਊਧੋ ਕੁਝ ਦਿਨ ਅੰਮ੍ਰਿਤਸਰ ਰਹਿ ਕੇ ਬਹਾਦਰ ਸਿੰਘ ਤੇ ਸੁੱਚਾ ਸਿੰਘ ਦੀ ਖੋਜ ਵਿਚ ਨਿਕਲਿਆ। ਉਸਨੂੰ ਪਤਾ ਲੱਗਾ ਕਿ ਬਹਾਦਰ ਸਿੰਘ ਦੇ ਘਰ ਦਾ ਜੰਦਰਾ ਤੋੜ ਕੇ ਪੁਲਸ ਨੇ ਤਲਾਸ਼ੀ ਲਈ ਸੀ। ਪੁਲਸ ਨੇ ਉਸ ਦਾ ਸਾਰਾ ਸਾਮਾਨ ਆਪਣੇ ਕਬਜ਼ੇ ਵਿਚ ਲੈ ਲਿਆ ਸੀ ਤੇ ਉਸ ਦੇ ਵਰੰਟ ਜਾਰੀ ਸਨ। ਊਧੋ ਨੂੰ ਇਨ੍ਹਾਂ ਸਾਰੀਆਂ ਗੱਲਾਂ ਦਾ ਕੋਈ ਕਾਰਨ ਨਾ ਲੱਭ ਸਕਿਆ। ਉਸ ਨੇ ਸੋਚਿਆ ਕਿ ਹੋ ਸਕਦਾ ਹੈ ਉਹ ਦੋਵੇਂ ਕਿਸੇ ਅਕਾਲੀ ਮੋਰਚੇ ਵਿਚ ਚਲੇ ਗਏ ਹੋਣ। ਉਹ ਤੇਜਾ ਸਿੰਘ ਦੇ ਪਿੰਡ ਗਿਆ। ਤੇਜਾ ਸਿੰਘ ਨੂੰ ਨਾ ਉਹ ਕਦੇ ਮਿਲੇ ਸਨ ਤੇ ਨਾ ਹੀ ਉਨ੍ਹਾਂ ਬਾਰੇ ਉਸਨੂੰ ਕੋਈ ਪਤਾ ਸੀ।

ਉਹ ਇਕ ਸ਼ਾਮ ਨੂੰ ਮੁੜ ਕੇ ਸੰਤਾਂ ਦੇ ਡੇਰੇ ਪਹੁੰਚ ਗਿਆ। ਉਸਨੇ ਲਾਹੌਰ ਜਾਣ ਦਾ ਇਰਾਦਾ ਢਿੱਲਾ ਪਾ ਦਿਤਾ। ਨਾ ਉਸ ਦਾ ਜੀਅ ਕਰੇ ਕੋਈ ਕੰਮ ਲੱਭਣ ਨੂੰ ਨਾ ਕਰਨ ਨੂੰ। ਗ਼ਦਰ ਦਾ ਇਤਿਹਾਸ ਪੜ੍ਹਨ ਤੇ 'ਗ਼ਦਰ ਦੀ ਗੂੰਜ' ਦੀਆਂ

ਕਵਿਤਾਵਾਂ ਯਾਦ ਕਰਨ ਪਿਛੋਂ, ਗੁਰਦੁਆਰਾ ਸੁਧਾਰ ਲਹਿਰ ਵਿਚ ਹਿੱਸਾ ਲੈਣ ਆਏ ਕੈਨੇਡੀਅਨ ਜਥੇ ਵੱਲ ਉਸਦਾ ਧਿਆਨ ਲੱਗਾ ਰਿਹਾ ਕਰੇ। ਉਸ ਨੇ ਪੜ੍ਹਿਆ ਕਿ ਕੈਨੇਡੀਅਨ ਜਥੇ ਦੇ ਆਗੂ ਰਾਵਲਪਿੰਡੀ ਫੜੇ ਗਏ ਹਨ। ਉਸਦਾ ਜੀਅ ਕੀਤਾ ਕਿ ਉਹ ਕੈਨੇਡਾ ਤੋਂ ਆਏ ਸਿੰਘਾਂ ਨੂੰ ਮਿਲ ਕੇ ਉਨ੍ਹਾਂ ਨਾਲ ਗੱਲਾਂ-ਬਾਤਾਂ ਕਰੇ। ਹਰ ਰੋਜ਼ ਉਹ ਅਖ਼ਬਾਰ ਲੈਂਦਾ। ਉਸਨੂੰ ਪਤਾ ਲੱਗਾ ਕਿ ਉਨ੍ਹਾਂ ਦਾ ਜਥਾ ਕਈ ਸ਼ਹਿਰਾਂ ਦਾ ਦੌਰਾ ਕਰ ਕੇ ਅੰਮ੍ਰਿਤਸਰ ਪਹੁੰਚੇਗਾ।

ਉਹ ਸਵੇਰੇ ਉੱਠਦਾ, ਗਤਕੇ ਵਾਲੇ ਅਖਾੜੇ ਜਾ ਵੜਦਾ, ਚੰਗੀ ਧੁੱਪ ਚੜ੍ਹੇ ਨਹਾ ਧੋ ਕੇ ਵਾਪਸ ਮੁੜਦਾ, ਅਖ਼ਬਾਰ ਪੜ੍ਹਦਾ, ਫਿਰ ਸ਼ਹੀਦੀ ਜਥਿਆਂ ਦੀਆਂ ਖ਼ਬਰਾਂ ਸੁਣਨ ਲਈ ਅਕਾਲ ਤਖ਼ਤ ਪਹੁੰਚ ਜਾਂਦਾ। ਜਦ ਜਾਗੋ ਸ਼ਾਮ ਨੂੰ ਕੰਮ ਤੋਂ ਆ ਜਾਂਦਾ ਤਾਂ ਉਹ ਕਦੇ ਰਾਮ ਬਾਗ ਨੂੰ ਤੇ ਕਦੇ ਨਹਿਰ ਨੂੰ ਨਿਕਲ ਤੁਰਦੇ। ਅਸ਼ਰਫ ਦੇ ਕਦੇ ਕਦੇ ਜਾ ਆਉਂਦੇ, ਪਰ ਤੋਤੇ ਕਿਆਂ ਨੂੰ ਕਿਸੇ ਮੁਸੀਬਤ ਵਿਚ ਨਾ ਪਾ ਦੇਣ ਦੇ ਡਰ ਤੋਂ ਉਨ੍ਹਾਂ ਦੇ ਨਾ ਜਾਂਦੇ।

ਜਾਗੋ ਨੇ ਆਪਣਾ ਵੱਖਰਾ ਕਮਰਾ ਲੈ ਲਿਆ ਹੋਇਆ ਸੀ ਪੁਤਲੀਘਰ ਲਾਗੇ। ਤੋਤਾ ਸ਼ਹਿਰੋਂ ਜਾਂਦਾ ਸੀ ਕਾਰਖ਼ਾਨੇ। ਊਧੋ ਕਈ ਵਾਰੀ, ਉਨ੍ਹਾਂ ਨੂੰ ਕਾਰਖ਼ਾਨਿਓਂ ਨਿਕਲਣ ਸਾਰ ਜਾ ਮਿਲਦਾ। ਉਹ ਤਿੰਨੇ ਕਈ ਕਈ ਘੰਟੇ ਜਾਗੋ ਦੇ ਕਮਰੇ ਵਿਚ ਗੱਪਾਂ ਮਾਰਦੇ ਰਹਿੰਦੇ।

ਜਾਗੋ ਤੇ ਤੋਤਾ ਖਰਾਦੀਏ ਬਣ ਗਏ ਸਨ। ਤੋਤਾ ਸਾਰੇ ਘਰ ਦਾ ਖ਼ਰਚ ਚਲਾਉਂਦਾ ਸੀ। ਜਾਗੋ ਖਾ ਉਡਾ ਛੱਡਦਾ ਸੀ। ਤੋਤਾ ਤੇ ਜਾਗੋ ਦੋਵੇਂ ਦਿਨੇਂ ਕੰਮ ਉਤੇ ਹੁੰਦੇ। ਊਧੋ ਜਾਗੋ ਦੇ ਕਮਰੇ ਵਿਚ ਜਾਂ ਸੰਤਾਂ ਦੇ ਡੇਰੇ ਕੁਝ ਪੜ੍ਹਦਾ ਰਹਿੰਦਾ। ਇਕ ਸਵੇਰ ਨੂੰ ਉਸਨੇ ਅਖ਼ਬਾਰ ਵਿਚ ਖ਼ਬਰ ਪੜ੍ਹੀ ਕਿ ਕੈਨੇਡੀਅਨ ਜਥਾ ਅੰਮ੍ਰਿਤਸਰ ਪਹੁੰਚ ਰਿਹਾ ਹੈ। ਉਹ ਜਾਗੋ ਨੂੰ ਕਾਰਖ਼ਾਨੇ ਜਾ ਕੇ ਮਿਲਿਆ। ਫਿਰ ਮੁੜ ਕੇ ਸਟੇਸ਼ਨ ਉਤੇ ਪਹੁੰਚ ਗਿਆ।

ਜਥਾ ਉਤਰਿਆ। ਹਜ਼ਾਰਾਂ ਲੋਕਾਂ ਦੀ ਭੀੜ ਵਿਚ ਖਲੋ ਕੇ ਉਸਨੇ ਜਥੇ ਦੀ ਚੜ੍ਹਤ ਵੇਖੀ। ਉਸਨੂੰ ਪਤਾ ਲੱਗਾ ਕਿ ਸਾਰੇ ਸਿੰਘ ਕੈਨੇਡਾ ਤੋਂ ਨਹੀਂ ਸਨ ਆਏ। ਰਾਹ ਵਿਚੋਂ ਉਨ੍ਹਾਂ ਨਾਲ ਕਈ ਬੰਦੇ ਸ਼ੰਘਾਈ, ਹਾਂਗਕਾਂਗ, ਸਿੰਘਾਪੁਰ ਤੇ ਪੀਨਾਂਗ ਤੋਂ ਮਿਲੇ ਸਨ। ਉਸਦੀ ਉਤਸੁਕਤਾ ਹੋਰ ਵੀ ਵਧ ਗਈ, ਉਨ੍ਹਾਂ ਨੂੰ ਮਿਲ ਕੇ ਗੱਲ ਕਰਨ ਦੀ। ਉਸ ਨੇ ਸਿੰਘਾਪੁਰ, ਹਾਂਗਕਾਂਗ, ਸ਼ੰਘਾਈ, ਅਮਰੀਕਾ ਤੇ ਕੈਨੇਡਾ ਤੋਂ ਆਏ ਲੋਕਾਂ ਦੀਆਂ ਕੁਰਬਾਨੀਆਂ ਦੀਆਂ ਕਹਾਣੀਆਂ ਸੁਣੀਆਂ ਸਨ। ਉਹ ਅਣ-ਵੇਖੇ ਦੇਸ਼ਾਂ ਦੀਆਂ ਸੈਰਾਂ ਸੁੱਤਿਆਂ ਜਾਗਦਿਆਂ ਕਰਨ ਲੱਗ ਪਿਆ ਸੀ।

ਉਹ ਜਥੇ ਦੇ ਨਾਲ ਦਰਬਾਰ ਸਾਹਿਬ ਤਕ ਤੁਰਦਾ ਗਿਆ। ਰਾਤ ਨੂੰ ਸੰਤਾਂ ਦੇ ਡੇਰੇ ਠਹਿਰ ਗਿਆ। ਜਦ ਜਥਾ ਤੁਰਿਆ ਤਾਂ ਉਹ ਜਥੇ ਦੇ ਪਿੱਛੇ ਪਿੱਛੇ ਹੋ ਤੁਰਿਆ।

ਜਥੇ ਨੇ ਕਈ ਥਾਈਂ ਰੁੱਕ ਕੇ ਜੈਤੋ ਪਹੁੰਚਣਾ ਸੀ। ਹਰ ਵੇਲੇ ਇਹ ਅਵਾਈਂ ਉੱਡਦੀ ਰਹਿੰਦੀ ਸੀ ਕਿ ਜਥਾ ਹੁਣੇ ਫੜਿਆ ਗਿਆ ਕਿ ਫੜਿਆ ਗਿਆ। ਊਧੋ ਜਥੇ ਨਾਲ ਫੜੇ ਜਾਣ ਦੇ ਹੱਕ ਵਿੱਚ ਨਹੀਂ ਸੀ। ਉਹ ਪੁਲਸ ਸਾਹਮਣੇ ਨਿਹੱਥਾ ਖਲੋ ਕੇ ਡਾਂਗਾਂ ਖਾਣ ਦੇ ਹੱਕ ਵਿਚ ਨਹੀਂ ਸੀ। ਉਹ ਜਥੇ ਦਾ ਪਿੱਛਾ ਛੱਡ ਕੇ ਸੁਨਾਮ ਪਹੁੰਚ ਗਿਆ, ਜਿਸ ਦਿਨ ਜਥੇ ਦਾ ਪ੍ਰੋਗਰਾਮ ਜੈਤੋ ਪਹੁੰਚਣ ਦਾ ਸੀ, ਉਸ ਦਿਨ ਉਹ ਵੀ ਜੈਤੋ ਪਹੁੰਚ ਗਿਆ।

ਜਥੇ ਦੀ ਗ੍ਰਿਫ਼ਤਾਰੀ ਵੇਲੇ ਹਜ਼ਾਰਾਂ ਦਰਸ਼ਕ ਸਨ। ਪੁਲਸ ਨੇ ਖਿੰਡ-ਪੁੰਡ ਜਾਣ ਦਾ ਹੁਕਮ ਦਿਤਾ। ਲੋਕੀਂ ਆਪਣੀਆਂ ਥਾਵਾਂ ਤੋਂ ਹਿਲਦੇ, ਉਥੋਂ ਦੋ ਕਦਮ ਹੱਟ ਕੇ ਫਿਰ ਖਲੋ ਜਾਂਦੇ। ਪੁਲਸ ਨੇ ਕਈ ਦਰਸ਼ਕ ਵੀ ਫੜ ਲਏ, ਉਨ੍ਹਾਂ ਵਿਚ ਊਧੋ ਵੀ ਫੜਿਆ ਗਿਆ।

ਉਸ ਨੂੰ ਜੇਲ੍ਹ ਜਾਣਾ ਬੜਾ ਬੁਰਾ ਲੱਗਾ। ਤਰਕਾਲਾਂ ਵੇਲੇ ਸਭ ਨੇ ਰਲ ਕੇ ਲੰਗਰ ਛਕਿਆ। ਉਸ ਨੂੰ ਪਰਦੇਸੀ ਸਿੰਘਾਂ ਨੂੰ ਮਿਲ ਕੇ ਪਰਦੇਸਾਂ ਦੇ ਹਾਲਾਤ ਜਾਣਨ ਦੀ ਤੀਬਰ ਇੱਛਾ ਜਾਗ ਉੱਠੀ। ਉਸਦੇ ਮਨ ਅੰਦਰ ਪਰਦੇਸਾਂ ਦੇ ਹਾਲਾਤ ਸੁਣਨ ਦੀ ਬੜੀ ਕਾਹਲੀ ਉਮੰਗ ਸੀ। ਉਹ ਵਾਰੀ ਵਾਰੀ ਇਕ ਇਕ ਸਿੰਘ ਕੋਲ ਬਹਿ ਕੇ ਗੱਲਾਂ ਪੁੱਛਦਾ। ਸੁਆਲਾਂ ਉਤੇ ਸੁਆਲ ਕਰਦਾ ਨਾ ਥੱਕਦਾ। ਜਹਾਜ਼ਾਂ ਦੇ ਸਫ਼ਰ, ਸਮੁੰਦਰਾਂ ਦੀਆਂ ਤਾਰੀਆਂ, ਚੀਨੀਆਂ ਤੇ ਜਪਾਨੀਆਂ ਤੇ ਹੋਰ ਵੱਖੋ-ਵੱਖਰੇ ਲੋਕਾਂ ਦੀਆਂ ਗੱਲਾਂ ਉਸਨੂੰ ਬੜੀਆਂ ਦਿਲਚਸਪ ਲੱਗਦੀਆਂ। ਉਹ ਉਨ੍ਹਾਂ ਦੀਆਂ ਗੱਲਾਂ ਸੁਣਦਾ ਨਾ ਥੱਕਦਾ। ਉਸ ਦਾ ਮਨ ਕਰਨ ਲੱਗ ਪਿਆ ਕਿ ਉਹ ਜੇਲ੍ਹ ਭੰਨ ਕੇ, ਦੇਸ਼ ਛੱਡ ਕੇ ਉਨ੍ਹਾਂ ਲੋਕਾਂ ਵਿਚ ਜਾ ਮਿਲੇ, ਜੋ ਪਰਦੇਸਾਂ ਤੋਂ ਦੇਸ਼-ਭਗਤੀ ਦੀ ਲਗਨ ਲੈ ਕੇ ਮੁੜਦੇ ਹਨ ਤੇ ਜੋਧਿਆਂ ਵਾਂਗੂੰ ਸਿਰ ਤਲੀ ਉਤੇ ਰੱਖ ਕੇ ਜੂਝ ਜਾਂਦੇ ਹਨ।

ਇਕ ਦਿਨ ਅੰਮ੍ਰਿਤ ਵੇਲੇ ਉਹ ਘੂਕ ਸੁੱਤਾ ਪਿਆ ਸੀ। ਸੁਪਨੇ ਵਿਚ ਉਸ ਨੇ ਜਲ੍ਹਿਆਂ ਵਾਲੇ ਬਾਗ਼ ਦੇ ਕਤਲਾਮ ਦਾ ਦ੍ਰਿਸ਼ ਦੁਹਰਾਇਆ ਜਾਂਦਾ ਵੇਖਿਆ। ਉਹ ਬੜਾਅ ਉੱਠਿਆ। ਨਾਲ ਦੇ ਸਾਥੀ ਨੇ ਉਸ ਨੂੰ ਹਿਲਾ ਕੇ ਜਗਾ ਦਿਤਾ। ਊਧੋ, ਉੱਠ ਕੇ ਮੁਢੋਂ-ਸੁਢੋਂ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦਾ ਬਿਆਨ ਕਰਨ ਲੱਗ ਪਿਆ। ਉਸ ਦਾ ਸਾਥੀ ਕੈਨੇਡੀਅਨ ਸਿੰਘ ਸੀ। ਉਹ ਹੈਰਾਨ ਹੋ ਕੇ ਸੁਣਦਾ ਰਿਹਾ, ਚਿੱਟਾ ਦਿਨ ਹੋਣ ਵਾਲਾ ਸੀ, ਊਧੋ ਨੇ ਆਪਣੇ ਪਿੱਛੇ ਧਿਆਨ ਮਾਰਿਆ ਤਾਂ ਉਸਨੂੰ ਪਤਾ ਲੱਗਾ ਕਿ ਹਾਂਗਕਾਂਗ, ਸ਼ੰਘਾਈ, ਪੀਨਾਂਗ ਤੇ ਕੈਨੇਡਾ ਤੋਂ ਆਏ ਅੱਠ ਦਸ ਬੰਦੇ ਚੁੱਪ-ਚੁਪੀਤੇ ਬੈਠੇ ਅੰਮ੍ਰਿਤਸਰ ਦੇ ਖ਼ੂਨੀ ਸਾਕੇ ਦਾ ਬਿਆਨ ਸੁਣਦੇ ਸੁਣਦੇ ਸੁੰਨ ਬੈਠੇ ਸਨ। ਉਹ ਇਕਦਮ ਚੁੱਪ ਹੋ ਗਿਆ।

ਸੂਰਜ ਦੀ ਟਿੱਕੀ ਨਿਕਲੀ ਹੀ ਸੀ ਕਿ ਇਕ ਸਿੰਘ ਨੇ ਖ਼ਬਰ ਦਿਤੀ, "ਸਿੰਘੋ ! ਬੱਬਰਾਂ ਨੇ ਬੀਟੀ ਜਹਾਜ਼ੇ ਚੜ੍ਹਾ ਦਿਤਾ ਹੈ।"

ਸਿੰਘਾਂ ਨੇ ਜੈਕਾਰੇ ਛੱਡਣੇ ਸ਼ੁਰੂ ਕਰ ਦਿਤੇ। ਊਧੋ ਨੂੰ ਜਾਗੋ ਦੀ ਅੱਖ ਉਤੇ ਪਏ ਨੀਲ ਦੀ ਯਾਦ ਆ ਗਈ। ਫਿਰ ਉਸਨੂੰ ਖ਼ਿਆਲ ਆਇਆ ਕਿ ਇਹ ਸ਼ਾਂਤਮਈ ਵਿਚ ਭਰੋਸਾ ਰੱਖਣ ਵਾਲੇ ਲੋਕ, ਬੱਬਰਾਂ ਵਲੋਂ ਬੀਟੀ ਨੂੰ ਜਹਾਜ਼ੇ ਚੜ੍ਹਾ ਦੇਣ ਲਈ ਖ਼ੁਸ਼ੀਆਂ ਕਿਉਂ ਮਨਾ ਰਹੇ ਹਨ ? ਕੀ ਇਨ੍ਹਾਂ ਦੀ ਸ਼ਾਂਤਮਈ ਇਨ੍ਹਾਂ ਦੀ ਇਕ ਮਜਬੂਰੀ ਹੈ ? ਉਂਜ ਅੰਦਰੋਂ ਹਥਿਆਰਬੰਦ ਬੱਬਰਾਂ ਦੇ ਹਾਮੀ ਹਨ।

ਸ਼ਾਹ ਵੇਲਾ ਕਰਨ ਦੇ ਨਾਲ ਹੀ ਫੜੇ ਗਏ ਦਰਸ਼ਕਾਂ ਨੂੰ ਛੱਡਣ ਦਾ ਹੁਕਮ ਆ ਗਿਆ। ਉਹ ਸਿੱਧਾ ਅੰਮ੍ਰਿਤਸਰ ਪਹੁੰਚਾ। ਜਾਗੋ ਪਾਸ ਪਹੁੰਚਾ ਹੀ ਸੀ ਕਿ ਜਾਗੋ ਨੇ ਉਸ ਨੂੰ ਦੱਸਿਆ, "ਊਧੋ! ਸੁੱਚਾ ਸਿੰਘ ਨੂੰ ਬੱਬਰਾਂ ਨਾਲ ਰਲ ਜਾਣ ਕਰਕੇ ਤੇ ਪੁਲਸ ਮੁਕਾਬਲੇ ਦੇ ਇਲਜ਼ਾਮ ਵਿਚ ਗੋਲੀ ਮਾਰ ਕੇ ਮਾਰ ਦਿਤਾ ਗਿਐ। ਉਹਦੀ ਲਾਸ਼ ਵੀ ਉਹਨਾਂ ਨਹੀਂ ਦਿਤੀ। ਤੇ ਬਹਾਦਰ ਸਿੰਘ ਨੂੰ ਹੋਰ ਬੱਬਰਾਂ ਨਾਲ ਸੱਤਾਂ ਸਾਲਾਂ ਦੀ ਸਖ਼ਤ ਕੈਦ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਹੋ ਗਈ ਐ।"

ਜਾਗੋ ਦੀ ਗੱਲ ਸੁਣਦਿਆਂ ਹੀ ਊਧੋ ਦੋਵੇਂ ਹੱਥ ਛਾਤੀ ਉਤੇ ਰੱਖ ਕੇ ਬਹਿ ਗਿਆ।

## 33

ਸ਼ੀਰੀਂ ਜਵਾਨ ਹੋ ਰਹੀ ਸੀ। ਇਕ ਸ਼ਾਮ ਨੂੰ ਆਪਣੇ ਘਰ ਦੀਆਂ ਪੌੜੀਆਂ ਚੜ੍ਹ ਰਹੀ ਸੀ। ਦੋ ਮੁਸ਼ਟੰਡੇ ਉਸ ਦਾ ਰਾਹ ਘੇਰ ਖਲੋਤੇ। ਉਸ ਨੇ ਚੀਕਾਂ ਮਾਰੀਆਂ। ਝਗੜਾ ਹੋ ਗਿਆ। ਉਹ ਝਗੜਾ ਹਿੰਦੂ-ਮੁਸਲਮ ਸੁਆਲ ਬਣ ਗਿਆ। ਜਦ ਕੁਝ ਠੰਢ-ਠੰਢੋਰਾ ਹੋਇਆ, ਮੁਹੰਮਦ ਲਤੀਫ ਨੇ ਘਰ ਵੇਚਿਆ, ਦੁਕਾਨ ਵੇਚੀ, ਟੱਬਰ ਲੈ ਕੇ ਇਸਲਾਮਾਬਾਦ ਜਾ ਵਸਿਆ। ਮਹੱਲਾ ਛੱਡ ਕੇ ਨਿਰੋਲ ਮੁਸਲਮਾਨ ਮਹੱਲੇ ਵਿਚ ਜਾ ਵੱਸਣ ਕਰਕੇ ਊਧੋ ਦਾ ਮੇਲ-ਮਿਲਾਪ ਅਸ਼ਰਫ ਨਾਲੋਂ ਟੁੱਟ ਗਿਆ। ਤੋਤਾ ਤੇ ਜਾਗੋ ਇਕੱਠੇ ਕੰਮ ਕਰਦੇ ਸਨ। ਅਸ਼ਰਫ ਉਨ੍ਹਾਂ ਕੋਲ ਦੋ ਤਿੰਨ ਵਾਰੀ ਆਇਆ। ਫਿਰ ਉਨ੍ਹਾਂ ਕੋਲ ਆਉਣੋਂ ਹੱਟ ਗਿਆ।

ਤੋਤੇ ਹੋਰਾਂ ਦਾ ਮਹੱਲਾ ਉਨ੍ਹਾਂ ਦੇ ਉਲਟ ਸੀ। ਫ਼ਸਾਦਾਂ ਪਿੱਛੋਂ ਊਧੋ ਤੇ ਜਾਗੋ ਨੇ ਉਨ੍ਹਾਂ ਦੇ ਜਾਣਾ ਬਿਲਕੁਲ ਬੰਦ ਕਰ ਦਿੱਤਾ ਸੀ। ਰੇਸ਼ਮਾ ਦੇ ਆਪਣੇ ਮਜ਼ਹਬ ਦੇ ਆਂਢੀ-ਗੁਆਂਢੀ ਮੁੰਡੇ ਉਸ ਵੱਲ ਬੁਰੀਆਂ ਨਜ਼ਰਾਂ ਨਾਲ ਤੱਕਦੇ। ਉਹ ਮਨ ਹੀ ਮਨ ਵਿਚ ਊਧੋ ਨੂੰ ਚਾਹੁਣ ਲੱਗ ਪਈ ਸੀ, ਪਰ ਡਰਦੀ ਉਭਾਸਰਦੀ ਨਹੀਂ ਸੀ, ਕਿਉਂਕਿ ਉਹ ਸਮਝਦੀ ਸੀ, ਇਕ ਸਿੱਖ ਮੁੰਡੇ ਤੇ ਮੁਸਲਮਾਨ ਕੁੜੀ ਦਾ ਮਿਲਾਪ ਇਕ ਨਾ-ਮੁਮਕਨ

ਗੱਲ ਸੀ।

ਤੋਤੇ ਤੇ ਰੇਸ਼ਮਾ ਦੀ ਮਾਂ ਇਕ ਰਾਤ ਚੰਗੀ ਭਲੀ ਸੁੱਤੀ ਤੇ ਸਵੇਰੇ ਸੁੱਤੀ ਨਾ ਉੱਠੀ। ਮਾਂ ਦੇ ਮਰਨ ਪਿਛੋਂ ਤੋਤਾ ਕਈ ਵਾਰੀ ਸੋਚ ਚੁੱਕਾ ਸੀ ਕਿ ਉਹ ਆਪਣਾ ਮਹੱਲਾ ਛੱਡ ਕੇ ਕਿਸੇ ਹੋਰ ਮਹੱਲੇ ਜਾ ਵੱਸਣ, ਪਰ ਉਸਨੂੰ ਕੁਝ ਨਾ ਸੁੱਝਦਾ। ਇਕ ਦਿਨ ਗੱਲਾਂ ਗੱਲਾਂ ਵਿਚ ਹੀ ਊਧੋ ਨੇ ਤੋਤੇ ਨੂੰ ਜਾਗੋ ਦੇ ਕਮਰੇ ਵਿਚ ਬੈਠਿਆਂ ਲਾਹੌਰ ਚੱਲ ਵੱਸਣ ਦੀ ਸਲਾਹ ਦਿਤੀ। ਉਸ ਨੂੰ ਊਧੋ ਦੀ ਸਲਾਹ ਕੁਝ ਅਜੀਬ ਤੇ ਅਨੋਖੀ ਲੱਗੀ। ਉਹ ਸੋਚਣ ਲੱਗਾ ਕਿ ਆਪਣਾ ਜੱਦੀ ਘਰ ਛੱਡ ਕੇ ਉਹ ਕਿਵੇਂ ਕਿਸੇ ਹੋਰ ਸ਼ਹਿਰ ਜਾ ਸਕਦਾ ਹੈ। ਜਦ ਉਸਨੇ ਘਰ ਜਾ ਕੇ ਗੱਲ ਛੇੜੀ ਤਾਂ ਰੇਸ਼ਮਾ ਝੱਟ-ਪੱਟ ਤਿਆਰ ਹੋ ਪਈ। ਰੇਸ਼ਮਾ ਨੇ ਆਪਣੇ ਦੀਨ ਦੇ ਜਨੂਨੀਆਂ ਪਾਸੋਂ ਬਚਣ ਲਈ ਮਨ ਬਣਾ ਲਿਆ। ਤੋਤਾ ਆਪਣੇ ਮਨ ਨਾਲ ਕੋਈ ਪੱਕਾ ਫ਼ੈਸਲਾ ਨਾ ਕਰ ਸਕਿਆ।

ਰੇਸ਼ਮਾ ਦੇ ਮਨ ਵਿਚ ਖ਼ਿਆਲ ਆਉਣ ਲੱਗ ਪਿਆ ਕਿ ਊਧੋ ਉਸਨੂੰ ਜ਼ਰੂਰ ਚਾਹੁੰਦਾ ਹੈ, ਨਹੀਂ ਤਾਂ ਲਾਹੌਰ ਜਾਣ ਦੀ ਸਲਾਹ ਨਾ ਦੇਂਦਾ। ਉਹ ਮਨ ਹੀ ਮਨ ਵਿਚ ਕਈ ਗੋਂਦਾ ਗੁੰਦਦੀ ਰਹਿੰਦੀ, ਕਈ ਉਸਾਰੀਆਂ ਉਸਾਰਦੀ ਤੇ ਫਿਰ ਢਾਹ ਦੇਂਦੀ। ਹੁਣ ਉਸ ਦਾ ਮਨ ਊਧੋ ਲਈ ਤੜਫਣ ਲੱਗ ਪਿਆ। ਉਸਨੂੰ ਊਧੋ ਦਾ ਮਿਲਾਪ ਇਕ ਸੁਪਨਾ ਜਾਪਦਾ। ਉਹ ਉਸ ਸੁਪਨੇ ਨੂੰ ਸਾਕਾਰ ਕਰਨਾ ਲੋਚਨ ਲੱਗ ਪਈ, ਪਰ ਇਹ ਸਭ ਕੁਝ ਉਸ ਨੂੰ ਨਾ-ਮੁਮਕਨ ਜਾਪਦਾ।

ਲੁਹਾਰਾਂ ਦਾ ਇਕ ਮੁੰਡਾ ਹਰ ਰੋਜ਼ ਉਨ੍ਹਾਂ ਦੇ ਫੇਰੇ ਮਾਰਨ ਲੱਗ ਪਿਆ। ਉਹ ਤੋਤੇ ਦੇ ਕੋਲ ਬੈਠ ਕੇ ਕਿੰਨੀ-ਕਿੰਨੀ ਦੇਰ ਇਧਰ ਉਧਰ ਦੀਆਂ ਗੱਲਾਂ ਕਰਦਾ ਰਿਹਾ ਕਰੇ। ਜਿੰਨੀ ਦੇਰ ਉਹ ਤੋਤੇ ਕੋਲ ਬੈਠਾ ਰਹਿੰਦਾ, ਰੇਸ਼ਮਾ ਅੰਦਰੋਂ ਨਾ ਨਿਕਲਦੀ। ਉਹ ਅੰਦਰ ਬੈਠੀ ਬੈਠੀ ਅੱਕ ਜਾਂਦੀ।

ਇਕ ਦਿਨ ਤੋਤਾ ਘਰ ਨਹੀਂ ਸੀ। ਉਹ ਮੁੰਡਾ ਅਚਾਨਕ ਬੂਹਾ ਖੋਲ੍ਹ ਕੇ ਵਿਹੜੇ ਵਿਚ ਆ ਖਲੋਤਾ। ਬਿੱਟ ਬਿੱਟ ਰੇਸ਼ਮਾ ਵੱਲ ਤੱਕਣ ਲੱਗਾ। ਫਿਰ ਉਸ ਨੇ ਪੁੱਛਿਆ, "ਤੋਤਾ ਕਿੱਥੇ ਐ?"

"ਘਰ ਹੈ ਨਹੀਂ।"

"ਫਿਰ ਤਾਂ ਹੋਰ ਵੀ ਚੰਗੈ।"

"ਕੀ ਮਤਲਬ?"

"ਮਤਲਬ ਕਿ ਅਸੀਂ ਦੋਵੇਂ ਇਕੱਲੇ ਆਂ।"

ਰੇਸ਼ਮਾ ਦੀਆਂ ਅੱਖਾਂ ਵਿਚ ਲਹੂ ਉਤਰ ਆਇਆ। ਉਸ ਨੇ ਦੌੜ ਕੇ ਚੁਲ੍ਹੇ ਵਿਚੋਂ ਬਲਦੀ ਚੁਆਤੀ ਕੱਢੀ ਤੇ ਵਗਾਹ ਕੇ ਉਸ ਵੱਲ ਮਾਰੀ। ਚੁਆਤੀ ਕੰਧ ਵਿਚ ਜਾ ਵੱਜੀ। ਉਹ ਨੱਸ ਕੇ ਬੂਹਿਓਂ ਬਾਹਰ ਹੋ ਗਿਆ। ਰੇਸ਼ਮਾ ਨੇ ਬੂਹੇ ਵਿਚ ਖਲੋ ਕੇ ਉਸ ਨੂੰ ਭੱਜੇ ਜਾਂਦਿਆਂ ਵੇਖ ਕੇ ਕਿਹਾ, "ਕਿਤੋਂ ਦਾ ਕਬੂਤਰਬਾਜ਼ ਨਾ ਹੋਵੇ ਤਾਂ।"

ਜਦ ਤੋਤਾ ਘਰ ਆਇਆ ਤਾਂ ਰੇਸ਼ਮਾ ਨੇ ਉਸ ਨੂੰ ਸਾਰੀ ਗੱਲ ਦੱਸੀ। ਤੋਤਾ ਉਸ ਦੀ ਗੱਲ ਸੁਣ ਕੇ ਸੋਚਾਂ ਵਿਚ ਡੁੱਬ ਗਿਆ।

## 34

"ਬੇਟਾ ਜਾਓ! ਖ਼ੁਸ਼ੀ ਨਾਲ ਜਾਓ। ਵਲੈਤ ਜਾਓ। ਅਮਰੀਕਾ ਜਾਓ। ਕੈਨੇਡਾ ਜਾਓ। ਜਿੰਨੇ ਆਪਣੇ ਬੰਦੇ ਪਰਦੇਸਾਂ ਵਿਚ ਮਜ਼ੂਰੀ ਕਰਨ ਜਾਂ ਪੜ੍ਹਨ ਗਏ ਐ, ਅਜ਼ਾਦੀ ਦੀ ਤੜਪ ਲੈ ਕੇ ਆਏ ਐ। ਪਤਾ ਨਹੀਂ ਉਨ੍ਹਾਂ ਦੇਸ਼ਾਂ ਵਿਚ ਕਿੰਨੀ ਖੁੱਲ੍ਹ ਐ! ਜੋ ਜਾਂਦਾ ਐ ਨਵਾਂ ਨਰੋਆ ਹੋ ਕੇ ਮੁੜਦਾ ਐ। ਕੀ ਪੜ੍ਹਿਆ ਤੇ ਕੀ ਅਨਪੜ੍ਹਿਆ। ਫ਼ਰੰਗੀ ਦਾ ਡਰ ਉਨ੍ਹਾਂ ਦੀ ਖਲੜੀ ਵਿਚੋਂ ਨਿਕਲ ਜਾਂਦਾ ਐ। ਡੱਟ ਜਾਂਦੇ ਐ ਬਿਦੇਸ਼ੀ ਰਾਜ ਦੇ ਸਾਹਮਣੇ। ਉਮਰਕੈਦਾਂ ਕਟਦੇ ਐ। ਦੁੱਖਾਂ ਦੀਆਂ ਹਨੇਰੀਆਂ ਝਲਦੇ ਐ। ਜੇ ਸਾਰਾ ਸਰੀਰ ਖੁਰ ਜਾਏ, ਭੋਰਾ ਭੋਰਾ ਹੋ ਕੇ ਭੁਰ ਜਾਏ, ਚੱਕ ਵਰਗੀਆਂ ਛਾਤੀਆਂ ਬਿਜੜੇ ਦੇ ਆਲ੍ਹਣੇ ਵਾਂਗੂੰ ਆ ਨਿਕਲਣ ਤਾਂ ਵੀ ਉਹ ਨਹੀਂ ਨਿਉਂਦੇ, ਨਹੀਂ ਝੁੱਕਦੇ। ਨਹੀਂ ਈਨ ਮੰਨਦੇ ਕਿਸੇ ਦੀ। ਫਾਂਸੀ ਦੇ ਰੱਸਿਆਂ ਨੂੰ ਹੱਸ-ਹੱਸ ਗਲਾਂ ਵਿਚ ਪਾਂਦੇ ਐ। ਦੇਸ਼ ਦੀ ਅਜ਼ਾਦੀ ਦੇ ਨਾਹਰੇ ਲਾਉਂਦਿਆਂ ਆਪਣਾ ਪੰਜ-ਭੂਤਕ ਸਰੀਰ ਛੱਡ ਜਾਂਦੇ ਐ। ਸ਼ਹੀਦੀਆਂ ਪਾ ਜਾਂਦੇ ਐ ਪਰ ਉਨ੍ਹਾਂ ਦੀ ਆਤਮਾ ਨੂੰ ਦੁਨੀਆ ਦੀ ਕੋਈ ਤਾਕਤ ਨਹੀਂ ਝੁਕਾਅ ਸਕੀ। ਕਾਸ਼! ਕਿ ਮੈਂ ਵੀ ਕੁਝ ਕਰ ਸਕਦਾ ਆਪਣੇ ਲੋਕਾਂ ਲਈ!"

ਸੰਤਾਂ ਨੇ ਜ਼ਰਾ ਰੁਕਦਿਆਂ ਪੁੱਛਿਆ, "ਊਧਮ ਸਿਹਾਂ! ਤੈਨੂੰ ਪਤਾ ਐ ਮੇਰੇ ਪਾਸ ਇਕ ਖਿਡੌਣਾ ਐ। ਉਹ ਹੁਣ ਮੇਰੇ ਕਿਸੇ ਕੰਮ ਨਹੀਂ। ਜਿਸ ਕੰਮ ਲਈ ਲਿਆਂਦਾ ਸੀ ਉਹ ਵੇਲਾ ਮੈਨੂੰ ਵੰਗਾਰਦਾ-ਵੰਗਾਰਦਾ ਮੇਰੇ ਕੋਲੋਂ ਦੀ ਲੰਘ ਗਿਆ ਐ। ਮੈਂ ਅਵੇਸਲੇ ਹੋ ਕੇ ਜਾਣ-ਬੁਝ ਕੇ ਘੇਸ ਵੱਟੀ ਰੱਖੀ। ਮੇਰਾ ਮਨ ਹਮੇਸ਼ਾ ਦੁਚਿਤੀਆਂ ਵਿਚ ਰਿਹਾ ਐ। ਮੈਂ ਕਿਸੇ ਕੰਮ ਲਈ ਕਦੇ ਵੀ ਭਰੋਸੇ ਨਾਲ ਕਦਮ ਨਹੀਂ ਪੁਟ ਸਕਿਆ। ਸਾਰਾ ਜੀਵਨ ਜਕਦਿਆਂ-ਜਕਦਿਆਂ ਲੰਘਾ ਦਿਤਾ ਐ ਦੁਚਿੱਤੀਆਂ ਵਿਚ।"

ਊਧਮ ਸਿੰਘ ਬੜੇ ਧਿਆਨ ਨਾਲ ਸੰਤਾਂ ਦੀਆਂ ਗੱਲਾਂ ਸੁਣ ਰਿਹਾ ਸੀ। ਉਸ ਨੇ ਸੰਤਾਂ ਦੇ ਚਿਹਰੇ ਉਤੇ ਪੀਲੱਤਣ ਜਿਹੀ ਵੇਖ ਕੇ ਨੀਵੀਂ ਪਾ ਲਈ।

ਸੰਤ ਫਿਰ ਬੋਲ ਉੱਠੇ, "ਨਾ ਮੈਂ ਸ਼ਾਂਤਮਈ ਵਾਲੇ ਪਾਸੇ ਹੋ ਕੇ ਅਕਾਲੀਆਂ ਨਾਲ ਰਲਿਆ ਤੇ ਨਾ ਈ ਬੱਬਰ ਬਹਾਦਰਾਂ ਨਾਲ ਰਲ ਕੇ ਤੇਗ਼ ਉਠਾ ਸਕਿਆ। ਧੰਨ ਹਨ ਉਹ ਬੱਬਰ ਜੋ ਤਲੀ ਤੇ ਸਿਰ ਰੱਖ ਕੇ ਗੱਜੇ ਐ।"

ਸੰਤ ਤੇ ਊਧਮ ਸਿੰਘ ਦੋਵੇਂ ਕੁਝ ਚਿਰ ਇਕ ਦੂਜੇ ਦੀਆਂ ਅੱਖਾਂ ਵਿਚ ਅੱਖਾਂ

ਗੱਡ ਕੇ ਵੇਖਦੇ ਰਹੇ। ਫਿਰ ਸੰਤਾਂ ਨੇ ਹੌਲੀ ਜਿਹੀ ਬੁੱਕਲ ਵਿਚੋਂ ਪਸਤੌਲ ਕੱਢ ਕੇ ਊਧੋ ਦੇ ਸਾਹਮਣੇ ਰੱਖ ਦਿੱਤਾ।

## 35

'ਨੌਜਵਾਨ ਭਾਰਤ ਸਭਾ' ਦੇ ਨੌਜਵਾਨਾਂ ਨੇ ਕਰਤਾਰ ਸਿੰਘ ਸਰਾਭਾ ਤੇ ਉਸਦੇ ਨਾਲ ਸ਼ਹੀਦ ਹੋਏ ਸੂਰਬੀਰਾਂ ਦਾ ਦਿਨ ਮਨਾਉਣ ਲਈ ਬਰੈਡਲਾ ਹਾਲ ਵਿਚ ਜਲਸਾ ਰੱਖਿਆ। ਦਰੀਆਂ ਤੇ ਤੱਪੜ ਵਿਛਾਏ ਜਾ ਰਹੇ ਸਨ। ਭਗਵਤੀ ਚਰਨ, ਭਗਤ ਸਿੰਘ, ਸੁਖਦੇਵ, ਧੰਨਵੰਤਰੀ, ਅਹਿਸਾਨ ਤੇ ਉਨ੍ਹਾਂ ਦੇ ਹੋਰ ਸਾਥੀ ਜਲਸੇ ਦੇ ਪਰਬੰਧ ਵਿਚ ਲੱਗੇ ਹੋਏ ਸਨ। ਭਗਤ ਸਿੰਘ ਨੇ ਕਰਤਾਰ ਸਿੰਘ ਦੀ ਇਕ ਨਿੱਕੀ ਤਸਵੀਰ ਲੱਭ ਕੇ ਭਗਵਤੀ ਨੂੰ ਦਿਤੀ ਸੀ। ਉਸ ਨੇ ਤਸਵੀਰ ਇਕ ਚਿੱਤਰਕਾਰ ਪਾਸੋਂ ਆਦਮ ਕੱਦ ਸਾਈਜ਼ ਦੀ ਤਿਆਰ ਕਰਵਾ ਲਈ ਸੀ। ਉਹ ਤਸਵੀਰ ਇਕ ਵੱਡੇ ਮੇਜ਼ ਉਤੇ ਕੰਧ ਦਾ ਸਹਾਰਾ ਦੇ ਕੇ ਰੱਖੀ ਹੋਈ ਸੀ। ਉਸ ਨੂੰ ਖੱਦਰ ਦੇ ਕੱਪੜੇ ਨਾਲ ਢਕਿਆ ਹੋਇਆ ਸੀ।

ਹੌਲੀ ਹੌਲੀ ਸਾਰਾ ਹਾਲ ਲੋਕਾਂ ਨਾਲ ਭਰ ਗਿਆ। ਊਧਮ ਸਿੰਘ ਨੂੰ ਇਕ ਨੁੱਕਰ ਵਿਚ ਚੁੱਪ-ਚਪਾਤਾ ਖਲੋਤਾ ਵੇਖ ਕੇ ਭਗਤ ਸਿੰਘ ਉਸ ਦੇ ਕੋਲ ਆ ਖਲੋਤਾ। ਫਿਰ ਉਸ ਨੇ ਊਧਮ ਸਿੰਘ ਕੋਲ ਖਲੋਤੇ ਤੋਤੇ ਤੇ ਰੇਸ਼ਮਾ ਵੱਲ ਨਿਗਾਹ ਮਾਰੀ। ਊਧਮ ਸਿੰਘ ਨੇ ਕਿਹਾ, "ਭਗਤ ਇਹ ਰੇਸ਼ਮਾ ਹੈ ਤੇ ਇਹ ਸਾਡਾ ਯਾਰ ਤੋਤਾ।" ਤੋਤੇ ਦਾ ਨਾਂ ਸੁਣ ਕੇ ਭਗਤ ਸਿੰਘ ਮੁਸਕਰਾ ਪਿਆ। ਉਹ ਕੁਝ ਕਹਿਣ ਹੀ ਲੱਗਾ ਸੀ ਕਿ ਉਸ ਦਾ ਧਿਆਨ ਸਟੇਜ ਵੱਲ ਚਲਾ ਗਿਆ। ਦੁਰਗਾ ਤੇ ਸੁਸ਼ੀਲਾ ਆਪਣੀਆਂ ਉਂਗਲੀਆਂ ਵਿਚੋਂ ਲਹੂ ਕੱਢ ਕੇ ਕਰਤਾਰ ਸਿੰਘ ਸਰਾਭਾ ਦੀ ਤਸਵੀਰ ਦੇ ਉਤੇ ਦਿਤੇ ਖੱਦਰ ਦੇ ਪਰਦੇ ਉਤੇ ਛਿਟਕ ਰਹੀਆਂ ਸਨ। ਰੇਸ਼ਮਾ ਟਿਕਟਿਕੀ ਲਾ ਕੇ ਦੁਰਗਾ ਤੇ ਸੁਸ਼ੀਲਾ ਵੱਲ ਤੱਕ ਰਹੀ ਸੀ। ਸਾਰਾ ਹਾਲ ਲੋਕਾਂ ਨਾਲ ਖਚਾਖਚ ਭਰਿਆ ਹੋਇਆ ਸੀ ਪਰ ਸੁੰਨਸਾਨ ਵਰਗੀ ਚੁੱਪ ਸੀ।

ਭਗਤ ਸਿੰਘ ਨੇ ਊਧਮ ਸਿੰਘ ਦੇ ਕੰਨ ਕੋਲ ਮੂੰਹ ਕਰ ਕੇ ਪੁੱਛਿਆ, "ਬਾਵਾ! ਕਿੱਧਰ ਚੁੱਭੀ ਮਾਰ ਗਿਆ ਸੈਂ। ਕਿੰਨੀ ਦੇਰ ਤੇਰਾ ਸੁਰ ਪਤਾ ਈ ਕੋਈ ਨਾ ਲੱਗਾ। ਮੈਂ ਸਮਝਿਆ ਰਗੜਿਆ ਗਿਐਂ ਬੱਬਰਾਂ ਦੇ ਨਾਲ।"

ਫਿਰ ਉਨ੍ਹਾਂ ਆਪਸ ਵਿਚ ਇਕ ਦੂਜੇ ਦਾ ਹੱਥ ਘੁਟਿਆ। ਭਗਤ ਸਿੰਘ ਸਟੇਜ ਵੱਲ ਵਧਿਆ। ਊਧਮ ਸਿੰਘ ਹੋਰੀਂ ਉੱਥੇ ਖਲੋਤੇ ਰਹੇ।

ਭਗਵਤੀ ਚਰਨ ਨੇ ਕਰਤਾਰ ਸਿੰਘ ਸਰਾਭਾ ਦੀ ਤਸਵੀਰ ਉਤੋਂ ਪਰਦਾ

ਚੁਕਿਆ। ਭਗਤ ਸਿੰਘ ਦੀ ਅਵਾਜ਼ ਉੱਠੀ, "ਸ਼ਹੀਦੋਂ ਕੀ ਚਿਤਾਉਂ ਪਰ ਲਗੇਂਗੇ ਹਰ ਬਰਸ ਮੇਲੇ। ਵਤਨ ਪਹਿ ਮਰਨੇ ਵਾਲੋਂ ਕਾ ਯਹੀ ਨਾਮੋ ਨਿਸ਼ਾਂ ਹੋਗਾ।"

ਦੁਰਗਾ ਤੇ ਸੁਸ਼ੀਲਾ ਨੇ ਫਿਰ ਵਾਰੀ-ਵਾਰੀ ਸਰਾਭਾ ਦੀ ਤਸਵੀਰ ਦੇ ਮੱਥੇ ਉਤੇ ਆਪਣੇ ਖ਼ੂਨ ਨਾਲ ਤਿਲਕ ਲਾਏ।

ਕਰਤਾਰ ਸਿੰਘ ਸਰਾਭਾ ਤੇ ਉਸ ਦੇ ਨਾਲ ਸ਼ਹੀਦਾਂ ਨੂੰ ਸ਼ਰਧਾਂਜਲੀ ਦਿੱਤੀ ਗਈ। ਅਜ਼ਾਦੀ ਖ਼ਾਤਰ ਸ਼ਹੀਦ ਹੋਏ ਤੇ ਜੇਲ੍ਹਾਂ ਵਿਚ ਸੜ ਰਹੇ ਸਭ ਦੇਸ਼-ਭਗਤਾਂ ਦੀਆਂ ਕੁਰਬਾਨੀਆਂ ਦੀ ਯਾਦ ਤਾਜ਼ਾ ਕੀਤੀ ਗਈ। ਬੱਬਰ ਬਹਾਦਰਾਂ ਦੀਆਂ ਕੁਰਬਾਨੀਆਂ ਦੀ ਪ੍ਰਸੰਸਾ ਕੀਤੀ ਗਈ।

ਭਗਵਤੀ ਚਰਨ ਨੇ ਆਪਣੇ ਭਾਸ਼ਣ ਵਿਚ ਕਿਹਾ, "ਜੋ ਲੋਕ ਆਪਣੇ ਸ਼ਹੀਦਾਂ ਨੂੰ ਭੁੱਲ ਜਾਂਦੇ ਹਨ, ਉਨ੍ਹਾਂ ਦੇ ਦਿਲਾਂ ਵਿਚ ਕਾਇਰਤਾ ਘਰ ਕਰ ਜਾਂਦੀ ਹੈ। ਕਾਇਰ ਮਰਨੋਂ ਡਰਦਾ ਹੈ। ਜੋ ਮਰਨੋਂ ਡਰਦਾ ਹੈ ਮੌਤ ਉਸਨੂੰ ਹੋਰ ਡਰਾਉਂਦੀ ਹੈ। ਜੋ ਲੋਕ ਮੌਤ ਨੂੰ ਹੱਸ-ਹੱਸ ਕੇ ਜੱਫੀਆਂ ਪਾਂਦੇ ਹਨ। ਉਨ੍ਹਾਂ ਨੂੰ ਦੁਨੀਆ ਦੀ ਕੋਈ ਤਾਕਤ ਨਹੀਂ ਡਰਾ ਸਕਦੀ।

"ਅਸੀਂ ਜਾਣਦੇ ਹਾਂ ਕਿ ਸਾਡੇ ਆਪਣੇ ਕਈ ਭਰਾ ਹਨ ਜੋ ਸੁਭਾਵਕ ਹੀ ਕਾਇਰ, ਚਾਪਲੂਸ ਤੇ ਜੁੱਤੀ ਚੱਟ ਹਨ। ਉਨ੍ਹਾਂ ਦਾ ਕੰਮ ਹੈ ਤਾਕਤ ਅੱਗੇ ਝੁਕਣਾ। ਚੜ੍ਹਦੇ ਸੂਰਜ ਨੂੰ ਸਲਾਮਾਂ ਕਰਨੀਆਂ। ਉਨ੍ਹਾਂ ਕਮਜ਼ੋਰ ਬੁਜ਼ਦਿਲ ਸਰਕਾਰੀ ਖ਼ੁਫ਼ੀਆ ਲੋਕਾਂ ਨੂੰ ਅਸੀਂ ਤਾੜਨਾ ਕਰਦੇ ਹਾਂ ਕਿ ਜ਼ੁਲਮ ਤੇ ਜ਼ਾਲਮ ਦੋਹਾਂ ਦੇ ਗਿਣਵੇਂ ਮਿਥਵੇਂ ਦਿਨ ਬਾਕੀ ਹਨ ਤੇ ਉਨ੍ਹਾਂ ਨਾਲ ਹੀ ਕਾਇਰਾਂ ਤੇ ਚਾਪਲੂਸਾਂ ਦੀਆਂ ਸਫਾਂ ਲਪੇਟੀਆਂ ਜਾਣਗੀਆਂ। ਜਿਹੜੇ ਲੋਕ ਰਿਪੋਰਟਾਂ ਲਿਖਣ ਆਏ ਹਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਰਿਪੋਰਟ ਪੂਰੀ ਪੂਰੀ ਦੇਣ।"

ਜਦ ਭਗਵਤੀ ਚਰਨ ਨੇ ਭਾਸ਼ਣ ਖ਼ਤਮ ਕੀਤਾ ਤਾਂ ਫਿਰ ਹਾਲ ਗੂੰਜ ਉੱਠਿਆ, "ਕਰਤਾਰ ਸਿੰਘ ਸਰਾਭਾ ਜ਼ਿੰਦਾਬਾਦ! ਹਿੰਦੁਸਤਾਨ ਜ਼ਿੰਦਾਬਾਦ!! ਇਨਕਲਾਬ ਜ਼ਿੰਦਾਬਾਦ!!!"

## 36

ਤੋਤਾ, ਖਰਾਦ ਤੇ ਢਲਾਈ ਦੇ ਕਾਰਖ਼ਾਨੇ ਵਿਚ ਕੰਮ ਕਰ ਰਿਹਾ ਸੀ। ਭਗਤ ਸਿੰਘ ਤੇ ਅਹਿਸਾਨ ਨੂੰ ਉਸ ਨੇ ਹੱਥ-ਬੰਬਾਂ ਦੇ ਖੋਲ ਬਣਾ ਕੇ ਵਿਖਾਏ ਪਰ ਉਹ ਉਨ੍ਹਾਂ ਨੂੰ ਪਸੰਦ ਨਾ ਆਏ। ਤੋਤਾ ਚੋਰੀ-ਛੱਪੀ ਚੰਗੇ ਖੋਲ ਬਣਾਉਣ ਵਿਚ ਰੁੱਝਾ ਰਿਹਾ।

ਊਧਮ ਸਿੰਘ ਟੈਕਨੀਕਲ ਸਕੂਲ ਵਿਚ ਦਾਖ਼ਲ ਹੋ ਗਿਆ।

ਤੋਤਾ ਤੇ ਰੇਸ਼ਮਾ ਜਿਸ ਘਰ ਵਿਚ ਰਹਿੰਦੇ ਸਨ ਉਸੇ ਘਰ ਦੇ ਚੁਬਾਰੇ ਵਿਚ ਊਧਮ ਸਿੰਘ ਰਹਿੰਦਾ ਸੀ। ਇਹ ਘਰ ਤੇ ਖ਼ਾਸ ਕਰਕੇ ਚੁਬਾਰਾ ਨੌਜਵਾਨ ਭਾਰਤ ਸਭਾ ਦੇ ਅੱਡਿਆਂ ਵਿਚੋਂ ਇਕ ਸੀ। ਇਸ ਚੁਬਾਰੇ ਨੂੰ ਗਲੀ ਵਿਚੋਂ ਵੀ ਤੇ ਘਰ ਦੇ ਅੰਦਰੋਂ ਵੀ ਪੌੜੀਆਂ ਚੜ੍ਹਦੀਆਂ ਸਨ। ਵੇਲੇ ਕੁਵੇਲੇ ਗਲੀ ਵਾਲੀਆਂ ਪੌੜੀਆਂ ਹੀ ਵਰਤੀਆਂ ਜਾਂਦੀਆਂ ਸਨ। ਰੇਸ਼ਮਾ ਹਰ ਵੇਲੇ ਬਿੜਕ ਰੱਖਦੀ ਕਿ ਕੌਣ ਆਇਐ ਤੇ ਕੌਣ ਗਿਐ। ਹਨੇਰੇ ਹੋਏ ਜਦ ਕਿਸੇ ਨੌਜਵਾਨ ਔਰਤ ਨੂੰ ਊਧਮ ਸਿੰਘ ਦੇ ਚੁਬਾਰੇ ਵਲ ਚੜ੍ਹਦਿਆਂ ਵੇਖਦੀ ਤਾਂ ਉਸ ਨੂੰ ਸ਼ੱਕ ਹੋ ਉਠਦਾ। ਉਹ ਕਈ ਵਾਰੀ ਅਜਿਹੇ ਸ਼ੱਕ ਵਿਚ ਡੁੱਬੀ ਪਰ ਫਿਰ ਉਸ ਦਾ ਸ਼ੱਕ ਛਾਈਂ-ਮਾਈਂ ਹੋ ਜਾਂਦਾ।

ਇਕ ਤਰਕਾਲਾਂ ਨੂੰ ਉਹ ਇਕੱਲੀ ਹੀ ਘਰ ਸੀ। ਇਕ ਨੌਜਵਾਨ ਔਰਤ ਊਧਮ ਸਿੰਘ ਦੇ ਚੁਬਾਰੇ ਵਿਚ ਗਈ ਤੇ ਕਿੰਨੀ ਦੇਰ ਵਾਪਸ ਨਾ ਮੁੜੀ। ਰੇਸ਼ਮਾ ਅੰਦਰੋਂ-ਅੰਦਰ ਕਰਿਝਦੀ ਹੌਲੀ-ਹੌਲੀ ਪੌੜੀਆਂ ਚੜ੍ਹ ਗਈ। ਉਸ ਨੇ ਚੁਬਾਰੇ ਦਾ ਬੂਹਾ ਭੀੜਿਆ ਵੇਖਿਆ ਤਾਂ ਉਸ ਦਾ ਸ਼ੱਕ ਹੋਰ ਵੱਧ ਗਿਆ। ਜਦ ਉਸ ਨੇ ਪੋਲੇ ਪੈਰੀਂ ਦਰਵਾਜ਼ੇ ਨੂੰ ਟੋਹਿਆ ਤਾਂ ਉਸ ਨੂੰ ਅੰਦਰੋਂ ਕੁੰਡਾ ਮਾਰਿਆ ਜਾਪਿਆ। ਉਹ ਆਪੇ ਤੋਂ ਬਾਹਰ ਹੋ ਗਈ। ਉਸ ਦਾ ਮਨ ਕੀਤਾ ਕਿ ਬੂਹਾ ਭੰਨ ਕੇ ਅੰਦਰ ਜਾ ਵੜੇ। ਫਿਰ ਉਹ ਗੁੱਸੇ ਵਿਚ ਭਰੀ ਪੀਤੀ ਦੌੜ ਕੇ ਪੌੜੀਆਂ ਉਤਰਨ ਲੱਗੀ। ਖੜਾਕ ਸੁਣ ਕੇ ਊਧਮ ਸਿੰਘ ਨੇ ਬੂਹਾ ਖੋਲ੍ਹਿਆ। ਰੇਸ਼ਮਾ ਨੇ ਪੌੜੀਆਂ ਉਤਰਦਿਆਂ ਮੁੜ ਕੇ ਪਿੱਛੇ ਵੇਖਿਆ। ਊਧਮ ਸਿੰਘ ਦੇ ਕੋਲ ਇਕ ਮੁਟਿਆਰ ਦੀ ਥਾਂ ਇਕ ਨੌਜਵਾਨ ਨੂੰ ਖਲੋਤਾ ਵੇਖ ਕੇ ਹੈਰਾਨ ਹੋ ਗਈ। ਉਸ ਨੂੰ ਇਉਂ ਜਾਪਿਆ ਜਿਵੇਂ ਉਹ ਕੋਈ ਸੁਪਨਾ ਵੇਖ ਰਹੀ ਹੋਵੇ। ਉਹ ਜਿਥੇ ਸੀ ਉਥੇ ਹੀ ਅੜ ਕੇ ਖਲੋ ਗਈ। ਕਿੰਨੀ ਦੇਰ ਖਲੋਤੀ ਰਹੀ। ਊਧਮ ਸਿੰਘ ਹੱਸ ਪਿਆ। ਰੇਸ਼ਮਾ ਸ਼ਰਮਿੰਦੀ ਜਿਹੀ ਹੋ ਕੇ ਬਿਨਾਂ ਕੁਝ ਕਹੇ ਪੌੜੀਆਂ ਉਤਰ ਗਈ।

ਕੁਝ ਦੇਰ ਬਾਦ ਉਸ ਨੇ ਊਧਮ ਸਿੰਘ ਨਾਲ ਇਕ ਮੁਟਿਆਰ ਨੂੰ ਗਲੀ ਵਿਚ ਉਤਰਦਿਆਂ ਵੇਖਿਆ। ਉਹ ਫਿਰ ਖਿੱਝ ਉੱਠੀ। ਉਸ ਨੂੰ ਜਾਪਿਆ ਕਿ ਉਸ ਦਾ ਸਿਰ ਫਿਰ ਗਿਆ ਹੈ। ਉਹ ਬੇਹਿਸ ਜਿਹੀ ਹੋ ਕੇ ਮੰਜੇ ਉਤੇ ਢਹਿ ਪਈ ਤੇ ਲੰਮੀ ਪੈ ਗਈ।

ਕੁਝ ਦੇਰ ਬਾਦ ਭਗਤ ਸਿੰਘ ਨੂੰ ਬਰੂਹਾਂ ਟੱਪਦਿਆਂ ਵੇਖ ਕੇ ਉਹ ਉੱਠ ਬੈਠੀ।

"ਕਿਉਂ ਭਾਬੀ! ਕਿਥੇ ਐ ਭਾਊ ਸਾਡਾ।"

ਰੇਸ਼ਮਾ ਉਸ ਦਾ ਉੱਤਰ ਨਾ ਦੇ ਕੇ ਡੌਰ-ਭੌਰੀ ਹੋਈ ਉਸ ਵੱਲ ਤੱਕਦੀ ਰਹੀ।

"ਕਿਉਂ ਰੇਸ਼ਮਾ! ਤਕੜੀ ਤਾਂ ਐਂ ?"

"ਚੰਗੀ ਭਲੀ ਆਂ।"

"ਤੂੰ ਇਕੱਲੀ ਬੈਠੀ ਐਂ ਹਨੇਰੇ। ਲੈਂਪ ਕਿਉਂ ਨਹੀਂ ਊ ਜਗਾਇਆ ?"

ਉਹ ਲਾਲਟੈਨ ਜਗਾਉਣ ਲੱਗ ਪਈ।

"ਕਿਉਂ ? ਬਾਵੇ ਨੇ ਕੋਈ ਖ਼ੁਰਦ ਤਾਂ ਨਹੀਂ ਕੀਤਾ। ਜੇ ਕੋਈ ਖ਼ਾਸ ਗੱਲ ਐ ਦੱਸ। ਮੈਂ ਉਹਦੇ ਸਾਰੇ ਵਿੰਗ-ਟੇਢ ਕੱਢ ਦਊਂ।" ਕਹਿੰਦਿਆਂ ਉਹ ਮੰਜੀ ਉਤੇ ਬਹਿ ਗਿਆ।

ਰੇਸ਼ਮਾ ਨੇ ਸੋਚਿਆ ਕਿ ਉਹ ਸਾਰੀ ਗੱਲ ਉਸ ਨੂੰ ਦੱਸੇ ਪਰ ਫਿਰ ਕੁਝ ਸੋਚ ਕੇ ਬੋਲ ਉੱਠੀ, "ਆਏ ਗਏ ਦਾ ਤਾਂਤਾ ਲੱਗਾ ਰਹਿੰਦੈ। ਮੈਂ ਤਾਂ ਬੌਰੀ ਹੋ ਗਈ ਆਂ, ਸਿਰ ਫਿਰ ਗਿਆ ਜਾਪਦੈ।"

"ਸਿਰ ਫਿਰੇ ਦੁਸ਼ਮਣਾਂ ਦਾ। ਲਿਆ ਠੰਢੇ ਪਾਣੀ ਦਾ ਗਲਾਸ। ਬੜੀ ਤੇਹ ਲੱਗੀ ਐ।"

ਉਸ ਨੇ ਪਾਣੀ ਪੀਂਦਿਆਂ ਕਿਹਾ, "ਬਾਵੇ ਨੂੰ ਕਹੀਂ ਸਵੇਰੇ ਘਰੇ ਰਹੇ।"

"ਬਹਿ ਜਾ ਫੇਰ ਝੱਟ ਆਉਂਦੇ ਹੀ ਹੋਣਗੇ।"

"ਨਹੀਂ ਭਾਬੀ! ਜੋਗੀ ਚਲਦੇ ਈ ਭਲੇ।"

ਫਿਰ ਦੋਵੇਂ ਇਕ ਦੂਜੇ ਵੱਲ ਵੇਖ ਕੇ ਮੁਸਕਰਾ ਪਏ। ਰੇਸ਼ਮਾ ਬਰੂਹਾਂ ਵਿਚ ਖਲੋਤੀ ਕਿੰਨੀ ਦੇਰ ਸੋਚੀਂ ਪਈ ਰਹੀ।

## 37

ਦਿੱਲੀ ਦੇ ਸਟੇਸ਼ਨ ਤੋਂ ਗੱਡੀ ਨਿਕਲੀ ਹੀ ਸੀ ਕਿ ਟਿਕਟ ਬਾਬੂ ਨੇ ਮੁਸਾਫ਼ਰਾਂ ਦੀਆਂ ਟਿਕਟਾਂ ਵੇਖਣੀਆਂ ਸ਼ੁਰੂ ਕਰ ਦਿਤੀਆਂ। ਤੀਜੇ ਦਰਜੇ ਦਾ ਡੱਬਾ ਮੁਸਾਫ਼ਰਾਂ ਨਾਲ ਖਚਾਖਚ ਭਰਿਆ ਹੋਇਆ ਸੀ। ਲੰਮੇ ਸਫ਼ਰ ਵਾਲੇ ਲੋਕ ਦਰੀਆਂ ਖੇਸ ਵਿਛਾ ਕੇ ਥਾਵਾਂ ਮੱਲ ਕੇ ਬੈਠੇ ਸਨ। ਸਾਮਾਨ ਰੱਖਣ ਵਾਲੇ ਫੱਟਿਆਂ ਉਤੇ ਵੀ ਲੋਕੀਂ ਦਰੀਆਂ ਖੇਸ ਵਿਛਾ ਕੇ ਥਾਵਾਂ ਮੱਲੀ ਬੈਠੇ ਸਨ। ਬਾਬੂ ਕਦੇ ਹੇਠਲਿਆਂ ਮੁਸਾਫ਼ਰਾਂ ਤੇ ਕਦੇ ਉਤਲੇ ਫੱਟਿਆਂ ਉਤੇ ਡਟੇ ਮੁਸਾਫ਼ਰਾਂ ਦੇ ਟਿਕਟ ਵੇਖਦਾ। ਇਕ ਫੱਟੇ ਉਤੇ ਉਸ ਨੇ ਇਕ ਸਾਧ ਨੂੰ ਲੰਮਾ ਪਿਆ ਤਾੜ ਕੇ ਟਿਕਟ ਮੰਗੀ। ਉਹ ਅੱਗੋਂ ਬਿੱਟ-ਬਿੱਟ ਬਾਬੂ ਵੱਲ ਤੱਕਦਾ ਰਿਹਾ ਅਤੇ ਮੂੰਹੋਂ ਨਾ ਬੋਲਿਆ। ਬਾਬੂ ਨੇ ਫਿਰ ਇਕ ਵਾਰੀ ਟਿਕਟ ਮੰਗੀ। ਉਸ ਨੇ ਅੱਗੋਂ ਇਸ਼ਾਰਿਆਂ ਨਾਲ ਬਾਬੂ ਨੂੰ ਸਮਝਾਉਣ ਦਾ ਜਤਨ ਕੀਤਾ ਕਿ ਉਹ ਗੂੰਗਾ ਤੇ ਬੋਲਾ ਹੈ। ਬਾਬੂ ਨੇ ਉਸ ਨੂੰ ਮਕਾਰ ਸਮਝ ਕੇ ਖਿੱਚ ਕੇ ਹੇਠਾਂ ਉਤਾਰ ਲਿਆ। ਲੋਕਾਂ ਨੇ ਸਾਧੂ ਸਮਝ ਕੇ ਉਸ ਨੂੰ ਬਹਿਣ ਲਈ ਥਾਂ ਦੇ ਦਿਤੀ। ਬਾਬੂ ਨੇ ਕਿਹਾ, "ਇਹ ਗੱਡੀ ਮੁਫ਼ਤ-ਖ਼ੋਰਾਂ ਲਈ ਨਹੀਂ। ਜੇਲ੍ਹ ਦੀ ਹਵਾ ਖਾਏਂਗਾ

ਤੇ ਆਪੇ ਸੂਤ ਹੋ ਜਾਏਂਗਾ। ਕਿੰਨਾ ਹੱਟਾ ਕੱਟਾ ਐਂ। ਹੱਥ ਪੈਰ ਨਰੋਏ ਸੂ। ਮਖੱਟੂ ਜਾਪਦੈਂ। ਕੰਮ ਚੋਰ ਹੋਣੈਂ। ਸਾਉਣ ਦੇ ਚਮਾਸਿਆਂ ਤੋਂ ਡਰਦੇ ਜੱਟਾਂ ਦੇ ਮੁੰਡੇ ਸਾਧ ਹੋ ਜਾਂਦੇ ਐ। ਉਤਾਰੂੰ ਇਹਨੂੰ ਅਗਲੇ ਜੰਕਸ਼ਨ ਤੇ। ਕਰੂੰ ਇਹਨੂੰ ਪੁਲਸ ਦੇ ਹਵਾਲੇ।"

ਊਧਮ ਸਿੰਘ ਮੁਸਾਫ਼ਰਾਂ ਵਿਚ ਫਸ ਕੇ ਔਖਾ ਬੈਠਾ ਸੀ। ਉਹ ਉੱਠ ਕੇ ਮੁਸਾਫ਼ਰਾਂ ਦੇ ਪੈਰਾਂ ਵਿਚ ਭੁੰਞੇ ਹੀ ਚੌਂਕੜਾ ਮਾਰ ਕੇ ਬਹਿ ਗਿਆ। ਇਕ ਮੁਸਾਫ਼ਰ ਨੇ ਉਸ ਨੂੰ ਆਪਣੀ ਥਾਂ ਦੇ ਦਿਤੀ ਪਰ ਫਿਰ ਵੀ ਉਹ ਭੁੰਞੇ ਹੀ ਬੈਠਾ ਰਿਹਾ।

ਉਸਦੀ ਭੰਗਵੀ ਗੋਲ ਤੇ ਢਿੱਲੀ ਜਿਹੀ ਪੱਗ, ਪੈਰਾਂ ਤਕ ਭਗਵਾ ਲੰਮਾ ਚੋਲਾ। ਪੈਰੀਂ ਲੱਕੜ ਦੀਆਂ ਖੜਾਵਾਂ। ਬਗਲ ਵਿਚ ਇਕ ਭਗਵਾ ਥੈਲਾ ਤੇ ਭਗਵੇ ਕੱਪੜੇ ਵਿਚ ਲਪੇਟੀ ਇਕ ਪੋਥੀ। ਨਿੱਕੀਆਂ-ਨਿੱਕੀਆਂ ਮੁੱਛਾਂ ਤੇ ਜਵਾਨ ਕਾਲੀ ਖੁਲ੍ਹੀ ਦਾੜ੍ਹੀ, ਗੋਰਾ ਰੰਗ, ਭਰਵਾਂ ਸਰੀਰ ਤੇ ਮੋਟੀਆਂ-ਮੋਟੀਆਂ ਅੱਖਾਂ ਉਸ ਦੇ ਸੱਚੀਂ-ਮੁੱਚੀਂ ਦੇ ਸਾਧੂ ਹੋਣ ਦਾ ਪਰਭਾਵ ਦੇ ਰਹੀਆਂ ਸਨ।

ਗੱਡੀ ਬੜੀ ਤੇਜ਼ ਜਾ ਰਹੀ ਸੀ। ਨਿੱਕੇ ਨਿੱਕੇ ਸਟੇਸ਼ਨ ਪਿੱਛੇ ਛੱਡਦੀ ਜਾ ਰਹੀ ਸੀ। ਬੰਬਈ ਮੇਲ ਹੋਣ ਕਰਕੇ ਉਸ ਨੇ ਕੇਵਲ ਵੱਡੇ ਵੱਡੇ ਜੰਕਸ਼ਨਾਂ ਉਤੇ ਹੀ ਰੁਕਣਾ ਸੀ। ਬਾਬੂ ਸੱਜੇ ਕੰਨ ਉਤੇ ਪੈਨਸਲ ਟੰਗ ਕੇ ਬੂਹੇ ਕੋਲ ਖਲੋਤਾ ਬਾਰੀ ਵਿਚੋਂ ਬਾਹਰ ਵੇਖ ਰਿਹਾ ਸੀ। ਉਸ ਦਾ ਧਿਆਨ ਘਰ ਜਾ ਪਹੁੰਚਾ। ਉਸ ਦੀ ਵਹੁਟੀ ਚੌਂਕੇ ਵਿਚ ਬੈਠੀ ਉਸ ਨੂੰ ਸਮਝਾ ਰਹੀ ਸੀ, "ਵੇਖੋ ਨਾ! ਗੱਡੀ ਸਰਕਾਰ ਦੀ। ਜੇ ਕੋਈ ਅੰਨ੍ਹਾ, ਲੰਙਾ, ਲੂਲ੍ਹਾ, ਮੰਗਤਾ ਗ਼ਰੀਬ ਬੇਟਿਕਟਾ ਗੱਡੀ ਚੜ੍ਹ ਬੈਠੇ ਤਾਂ ਗੱਡੀ ਦਾ ਭਾਰ ਥੋੜ੍ਹਾ ਵੱਧ ਜਾਂਦੈ। ਐਂਵੇਂ ਗਰੀਬਾਂ ਦੀਆਂ ਬਦਅਸੀਸਾਂ ਨਾ ਲਿਆ ਕਰੋ। ਪੈਸੇ ਨਾ ਹੋਣ ਤਾਂ ਦੇਣ ਕਿਥੋਂ ? ਪਿਛਲੇ ਸਾਲ ਦਸ ਗੜਵੀਆਂ ਦੁੱਧ ਦੇਂਦੀ ਗਾਂ ਪਲ ਵਿਚ ਤੜਫ ਕੇ ਮਰ ਗਈ। ਗਰੀਬਾਂ ਦੀਆਂ ਆਹਾਂ ਬੁਰੀਆਂ ਹੁੰਦੀਐਂ। ਅਸਮਾਨੇ ਅੱਗ ਲਾ ਦੇਂਦੀਐਂ।"

ਇਕ ਨਿੱਕੇ ਸਟੇਸ਼ਨ ਤੋਂ ਗੱਡੀ ਲੰਘ ਰਹੀ ਸੀ। ਗੱਡੀ ਲਾਈਨਾਂ ਬਦਲ ਰਹੀ ਸੀ। ਦੋ ਤਿੰਨ ਹੁਝਕੇ ਲੱਗੇ। ਬਾਬੂ ਦਾ ਸੁਪਨਾ ਟੁੱਟ ਗਿਆ। ਉਹ ਹੌਲੀ ਹੌਲੀ ਊਧਮ ਸਿੰਘ ਪਾਸ ਗਿਆ। ਉਸ ਨੇ ਉਸ ਨੂੰ ਬਾਹੋਂ ਫੜ ਕੇ ਉਠਾਇਆ ਤੇ ਉਤਲੇ ਫੱਟੇ ਚੜ੍ਹ ਜਾਣ ਦਾ ਇਸ਼ਾਰਾ ਕੀਤਾ। ਆਪ ਫਿਰ ਬਾਰੀ ਕੋਲ ਜਾ ਖਲੋਤਾ। ਕੁਝ ਦੇਰ ਬਾਦ ਇਕ ਵੱਡੇ ਸਟੇਸ਼ਨ ਉਤੇ ਗੱਡੀ ਰੁਕਣ ਵਾਲੀ ਸੀ। ਬਾਬੂ ਆਪਣੇ ਰੋਅਬ ਨੂੰ ਕਾਇਮ ਰੱਖਣ ਲਈ ਫਿਰ ਊਧਮ ਸਿੰਘ ਕੋਲ ਪਹੁੰਚਾ। ਉਸ ਨੇ ਆਲੇ ਦੁਆਲੇ ਬੈਠੇ ਮੁਸਾਫ਼ਰਾਂ ਨੂੰ ਕਿਹਾ, "ਸੰਤਾਂ ਨੂੰ ਅਗਲੇ ਸਟੇਸ਼ਨ ਉਤੇ ਉਤਾਰ ਦਿਆ ਜੇ।"

ਉਸ ਨੂੰ ਪਤਾ ਸੀ ਕਿ ਨਾ ਮੁਸਾਫ਼ਰਾਂ ਉਸ ਨੂੰ ਉਤਾਰਨਾ ਹੈ ਤੇ ਨਾ ਉਸ ਨੇ ਉਤਰਨਾ ਹੈ। ਉਸ ਨੇ ਗੱਡੀ ਹੌਲੀ ਹੋਣ ਉਤੇ ਦੂਜੇ ਡੱਬੇ ਵਿਚ ਜਾਂਦਿਆਂ ਸੋਚਿਆ ਕਿ ਉਸ ਦੇ ਸਿਰੋਂ ਬਲਾ ਟਲੀ।

ਊਧਮ ਸਿੰਘ ਉਤਲੇ ਫਟੇ ਦੀ ਸਾਰੀ ਸੀਟ ਮੱਲ ਕੇ ਲੰਮਾ ਪੈ ਗਿਆ।

"ਤੋਤਿਆ! ਤੂੰ ਊਧੋ ਨੂੰ ਵੀ ਚੰਗੀ ਤਰ੍ਹਾਂ ਜਾਣਦੈਂ ਤੇ ਮੈਨੂੰ ਵੀ। ਅਸੀਂ ਦੋਵੇਂ ਅੱਡੋ-ਅੱਡਰੇ ਮਾਂ ਪਿਓ ਨੂੰ ਜੰਮੇ ਹਾਂ ਪਰ ਰੂਹ ਸਾਡੀ ਇਕੋ ਐ। ਉਹਦਾ ਵਿਛੋੜਾ ਮੈਨੂੰ ਵੱਢ ਵੱਢ ਖਾਂਦੈ ਪਰ ਇਲਾਜ ਇਹਦਾ ਕੋਈ ਨਹੀਂ। ਰੇਸ਼ਮਾ ਨੂੰ ਵੀ ਸਬਰ ਤੋਂ ਕੰਮ ਲੈਣਾ ਚਾਹੀਦੈ। ਰੋ ਰੋ ਫਾਵੀ ਹੁੰਦੀ ਰਹਿੰਦੀ ਐ ਸਾਰਾ ਦਿਨ।"

"ਜਾਗੋ! ਇਹ ਗੱਲ ਨਹੀਂ। ਗੱਲ ਅਸਲ ਵਿਚ ਇਹ ਐ ਬਈ ਉਹ ਹੈਗਾ ਵੀ ਕਿ ਨਹੀਂ। ਕਈ ਬੰਦੇ ਪੁਲਸ ਮੁਕਾਬਲੇ ਵਿਚ ਮਾਰੇ ਗਏ ਐ। ਮਾਰੇ ਗਏ ਬੰਦਿਆਂ ਦਾ ਖੁਰਾ ਖੋਜ ਵੀ ਪੁਲਸ ਨਹੀਂ ਰਹਿਣ ਦੇਂਦੀ। ਨਾਲੇ ਤੂੰ ਈ ਦਸਦੈਂ ਬਈ ਉਹ ਬੱਬਰਾਂ ਨਾਲ ਤੁਰਿਆ ਫਿਰਦਾ ਰਿਹੈ।"

"ਤੋਤਿਆ! ਕੌਣ ਕਿਸੇ ਨੂੰ ਬੰਨ੍ਹ ਕੇ ਰੱਖ ਸਕਦੈ। ਤੈਨੂੰ ਪਤੈ, ਮੈਂ ਬੜਾ ਸੌਖਾ ਸੀਗਾ ਅੰਬਰਸਰ ਪਰ ਊਧੋ ਦਾ ਆਖਾ ਕਿਵੇਂ ਮੋੜਦਾ? ਤੁਹਾਡੇ ਬਿਨਾਂ ਏਥੇ ਨਾ ਕਿਸੇ ਨੂੰ ਜਾਣਾਂ ਨਾ ਬੁਝਾਂ। ਸਭ ਕੁਝ ਓਪਰਾ-ਓਪਰਾ ਲਗਦੈ।"

"ਤੇ ਅਸੀਂ ਵੀ ਉਹਦੇ ਕਰਕੇ ਈ ਏਥੇ ਆਏ ਸੀਗੇ। ਸਾਡਾ ਏਥੇ ਕੌਣ ਸੀ?"

"ਪਰ ਤੋਤਿਆ, ਇਕ ਗੱਲ ਮੈਂ ਤੈਨੂੰ ਦੱਸਦਾਂ। ਮੇਰਾ ਯਕੀਨ ਕਰੀਂ। ਮੇਰਾ ਮਨ ਜ਼ਰਾ ਨਹੀਂ ਧੜਕਿਆ। ਨਾ ਹੀ ਮੇਰੇ ਮਨ ਅੰਦਰ ਕੋਈ ਤੌਖ਼ਲਾ ਐ। ਉਹਦਾ ਵਾਲ ਵੀ ਵਿੰਗਾ ਨਹੀਂ ਹੋਇਆ। ਕਿਧਰੇ ਨਿਕਲ ਗਿਐ ਦੂਰ-ਦੁਰਾਡੇ ਜੋਗੀਆਂ ਦੀ ਫੇਰੀ। ਆਪੇ ਆ ਜਾਊ।"

"ਉਡੀਕ ਦੀ ਵੀ ਕੋਈ ਹੱਦ ਹੁੰਦੀ ਐ। ਦੱਸ ਕੇ ਜਾਂਦਾ।"

ਜਾਗੋ ਹੱਸ ਪਿਆ, "ਦੱਸ ਕੇ ਜਾਂਦਾ। ਜੇ ਦੱਸ ਕੇ ਜਾਣ ਵਾਲੀ ਗੱਲ ਈ ਨਾ ਹੁੰਦੀ ਤਾਂ।"

ਫਿਰ ਜਾਗੋ ਨੇ ਮੂੰਹ ਪਰ੍ਹਾਂ ਕਰ ਕੇ ਪੁੱਛਿਆ, "ਤੂੰ ਸਾਰੇ ਕੰਮ ਦੱਸ ਕੇ ਕਰਦੈਂ? ਪਤੈ ਰੇਸ਼ਮਾ ਨੂੰ ਬਈ ਕਿ ਤੂੰ ਪਟਾਕੇ ਤੇ ਖਿਡੌਣੇ ਖਰਾਦਦੈਂ?"

ਤੋਤੇ ਨੇ ਇਕ ਭਰਵੀਂ ਨਜ਼ਰ ਨਾਲ ਜਾਗੋ ਵੱਲ ਤੱਕਿਆ। "ਤੁਹਾਨੂੰ ਪਤੈ ਮੈਂ ਤੁਹਾਡੇ ਕੰਮ ਨਾਲ ਸਹਿਮਤ ਨਹੀਂ। ਥੋੜੇ ਜਿਹੇ ਖਿਡੌਣਿਆਂ ਤੇ ਪਟਾਕਿਆਂ ਨਾਲ ਤੋਪਾਂ ਤੇ ਹਵਾਈ ਜਹਾਜ਼ਾਂ ਦਾ ਮੁਕਾਬਲਾ ਥੋੜਾ ਈ ਕੀਤਾ ਜਾ ਸਕਦੈ।"

"ਫਿਰ ਤੂੰ ਉਹ ਕੰਮ ਕਰਦਾ ਈ ਕਿਉਂ ਐਂ ਜੀਹਦੇ ਲਈ ਤੇਰਾ ਦਿਲ ਨਹੀਂ ਮੰਨਦਾ?"

"ਤੈਨੂੰ ਪਤੈ ਮੈਂ ਉਹਦਾ ਆਖਾ ਨਹੀਂ ਮੋੜ ਸਕਦਾ। ਤੇ ਤੂੰ ਦੱਸ, ਤੂੰ ਉਹਦੇ ਕਹੇ ਤੇ ਕਿਹੜਾ ਕੰਮ ਨਹੀਂ ਕਰਦਾ?"

ਉਹ ਰੇਸ਼ਮਾ ਨੂੰ ਚੁਬਾਰੇ ਵੱਲ ਆਉਂਦਾ ਵੇਖ ਕੇ ਚੁੱਪ ਹੋ ਗਏ। ਉਸਦੇ ਪਿੱਛੇ

ਪਿੱਛੇ ਬੁਰਕੇ ਵਾਲੀ ਇਕ ਔਰਤ ਪੌੜੀਆਂ ਚੜ੍ਹ ਰਹੀ ਸੀ। ਉਸ ਨੇ ਚੁਬਾਰੇ ਦੇ ਬੂਹੇ ਵਿਚ ਪਹੁੰਚਦਿਆਂ ਹੀ ਬੁਰਕਾ ਚੁੱਕ ਕੇ ਬਿਨਾਂ ਬੋਲੇ, ਇਕ ਕਾਗ਼ਜ਼ ਤੋਤੇ ਦੇ ਹੱਥ ਵਿਚ ਦੇ ਦਿਤਾ। ਰੇਸ਼ਮਾ ਉਸੇ ਮੁਟਿਆਰ ਨੂੰ, ਜੋ ਊਧਮ ਸਿੰਘ ਕੋਲ ਪਹਿਲੋਂ ਵੀ ਆਉਂਦੀ ਸੀ, ਵੇਖ ਕੇ ਹੈਰਾਨ ਹੋ ਗਈ। ਫਿਰ ਉਸ ਦੀਆਂ ਅੱਖਾਂ ਚੁੰਧਿਆ ਗਈਆਂ। ਉਸ ਮੁਟਿਆਰ ਵਿਚੋਂ ਉਹ ਉਸੇ ਨੌਜਵਾਨ ਨੂੰ ਵੇਖਣ ਲੱਗ ਪਈ, ਜਿਸ ਨੂੰ ਉਸ ਨੇ ਊਧਮ ਸਿੰਘ ਦੇ ਕੋਲ ਚੁਬਾਰੇ ਵਿਚ ਵੇਖਿਆ ਸੀ। ਉਸ ਨੇ ਸੋਚਿਆ ਕਿ ਉਸ ਦਿਨ ਵਾਂਗੂੰ ਅੱਜ ਫਿਰ ਉਸ ਦਾ ਸਿਰ ਫਿਰ ਗਿਆ ਹੈ।

ਤੋਤੇ ਨੇ ਕਾਗ਼ਜ਼ ਖੋਲ੍ਹਿਆ। ਫਿਰ ਉਸ ਨੇ ਬੁਰਕੇ ਵਾਲੀ ਮੁਟਿਆਰ ਵੱਲ ਅੱਖ ਭਰ ਕੇ ਤੱਕਿਆ ਤੇ ਕਾਗ਼ਜ਼ ਉਜਾਗਰ ਦੇ ਹੱਥ ਵਿਚ ਦੇ ਦਿਤਾ।

ਬੁਰਕੇ ਵਾਲੀ ਮੁਟਿਆਰ ਉਨ੍ਹੀਂ ਕਦਮੀਂ ਮੁੜ ਗਈ। ਜਾਗੋ ਪੜ੍ਹਨ ਲੱਗਾ। ਉਹ ਵਾਰਸ ਸ਼ਾਹ ਦੀ ਹੀਰ ਦਾ ਇਕ ਬੰਦ ਕਾਗ਼ਜ਼ ਉਤੇ ਲਿਖਿਆ ਪੜ੍ਹ ਕੇ ਕੁਝ ਨਾ ਸਮਝ ਸਕਿਆ। ਉਸ ਨੇ ਰੇਸ਼ਮਾ ਤੇ ਤੋਤੇ ਵੱਲ ਹੈਰਾਨੀ ਨਾਲ ਤੱਕਿਆ। ਤੋਤੇ ਨੇ ਪੁੱਛਿਆ, "ਜਾਗੋ! ਕੀ ਲਿਖਿਐ?"

"ਵਾਰੇ ਸ਼ਾਹ ਦੀ ਹੀਰ ਦਾ ਇਕ ਬੰਦ ਲਿਖਿਐ।"

"ਕੀ ਕਿਹਾ ਈ? ਹੀਰ ਦਾ ਕਿੱਸਾ ਲਿਖਿਐ?"

"ਮੈਂ ਆਪ ਹੈਰਾਨ ਆਂ। ਇਹ ਕੀ ਗੱਲ ਹੋਈ?"

"ਮਖ਼ੌਲ ਕਰ ਗਈ ਐ ਬੁਰਕੇ ਆਲੀ। ਪੜ੍ਹ ਤਾਂ ਸਹੀ।"

ਜਾਗੋ ਪੜ੍ਹਨ ਲੱਗਾ। ਮੂੰਹ ਵਿਚ ਹੀ ਪੜ੍ਹੀ ਜਾਵੇ।

ਤੋਤੇ ਨੇ ਕਿਹਾ, "ਕੁਝ ਸਾਡੇ ਵੀ ਪੱਲੇ ਪਾ।"

ਉਹ ਅਖ਼ੀਰਲੇ ਬੰਦਾਂ ਉਤੇ ਪਹੁੰਚ ਚੁੱਕਾ ਸੀ। ਉਸ ਨੇ ਜ਼ਰਾ ਉੱਚੀ ਪੜ੍ਹਿਆ:

"ਘੁੰਡ ਹੁਸਨ ਦੀ ਆਬ ਛੁਪਾ ਲੈਂਦਾ
ਵੱਡੇ ਘੁੰਡ ਵਾਲੀ ਗੱਡੇ ਮਾਰੀਏ ਨੀ।
ਘੁੰਡ ਆਸ਼ਕਾਂ ਦੀ ਬੇੜੀ ਡੋਬ ਦੇਂਦਾ
ਮੈਨਾ ਤਾੜ ਨਾ ਪਿੰਜਰੇ ਮਾਰੀਏ ਨੀ।
ਤਦੋਂ ਇਹ ਜਹਾਨ ਸਭ ਨਜ਼ਰ ਆਵੇ
ਜਦੋਂ ਘੁੰਡ ਨੂੰ ਚਾ ਉਤਾਰੀਏ ਨੀ।
ਘੁੰਡ ਅੰਨ੍ਹਿਆਂ ਕਰੇ ਸੁਜਾਖਿਆਂ ਨੂੰ
ਘੁੰਡ ਮੂੰਹ ਉਤੋਂ ਲਾਹ ਲਾੜੀਏ ਨੀ।
ਵਾਰਸ ਸ਼ਾਹ ਨਾ ਦਬੀਏ ਮੋਤੀਆਂ ਨੂੰ
ਫੁੱਲ ਅੱਗ ਦੇ ਵਿਚ ਨਾ ਸਾੜੀਏ ਨੀ।"

ਅਖ਼ੀਰਲਾ ਬੰਦ ਸੁਣਦਿਆਂ ਹੀ ਰੇਸ਼ਮਾ ਨੇ ਕਾਗ਼ਜ਼ ਜਾਗੋ ਦੇ ਹੱਥੋਂ ਖੋਹ ਲਿਆ।

ਜਾਗੋ ਤੇ ਤੋਤਾ ਉਸਦੀ ਇਸ ਹਰਕਤ ਉਤੇ ਹੈਰਾਨ ਹੋਏ। ਜਾਗੋ ਨੇ ਕਿਹਾ, "ਇਕ ਵਾਰੀ ਚੰਗੀ ਤਰ੍ਹਾਂ ਪੜ੍ਹ ਤਾਂ ਲੈਣ ਦੇਹ।"

ਉਸ ਨੇ ਰੇਸ਼ਮਾ ਤੋਂ ਕਾਗ਼ਜ਼ ਲੈ ਕੇ ਫਿਰ ਪੜ੍ਹਨਾ ਸ਼ੁਰੂ ਕੀਤਾ। ਝਟ ਹੀ ਉਸ ਨੂੰ ਖ਼ਿਆਲ ਆਇਆ ਕਿ ਇਹ ਬੈਂਤ ਤਾਂ ਊਧਮ ਸਿੰਘ ਦੇ ਹੱਥਾਂ ਦੇ ਲਿਖੇ ਹੋਏ ਹਨ। ਉਸ ਨੇ ਧਿਆਨ ਮਾਰਿਆ ਤਾਂ ਬੈਂਤਾਂ ਦੇ ਹੇਠਾਂ ਨਿੱਕਾ ਜਿਹਾ ਲਿਖਿਆ ਹੋਇਆ ਸੀ– 'ਕੈਲੀਫੋਰਨੀਆ'। ਜਾਗੋ ਨੇ ਹੈਰਾਨੀ ਨਾਲ 'ਕੈਲੀਫੋਰਨੀਆ' ਲਫ਼ਜ਼ ਕਈ ਵਾਰੀ ਪੜ੍ਹਿਆ ਤੇ ਉੱਚੀ ਸਾਰੀ ਕਿਹਾ, "ਜਾਪਦੈ ਊਧੋ ਨੇ ਇਹ ਬੈਂਤ ਕੈਲੀਫੋਰਨੀਆ ਤੋਂ ਲਿਖੇ ਐ।"

"ਕੀ ਮਤਲਬ ?" ਰੇਸ਼ਮਾ ਨੇ ਪੁੱਛਿਆ।

"ਇਹੋ ਕਿ ਇਹ ਬੈਂਤ ਊਧੋ ਨੇ ਕੈਲੀਫੋਰਨੀਆ ਤੋਂ ਲਿਖੇ ਐ।" ਜਾਗੋ, ਰੇਸ਼ਮਾ ਵੱਲ ਹੈਰਾਨੀ ਨਾਲ ਵੇਖ ਰਿਹਾ ਸੀ। ਫਿਰ ਉਸ ਨੇ ਬੇਧਿਆਨੇ ਜਿਹੇ ਹੋ ਕੇ ਕਾਗ਼ਜ਼ ਉਸ ਨੂੰ ਫੜਾ ਦਿਤਾ।

ਰੇਸ਼ਮਾ ਪੌੜੀਆਂ ਉਤਰ ਰਹੀ ਸੀ। ਉਸ ਦੇ ਪੈਰ ਮਣ ਮਣ ਭਾਰੇ ਹੋ ਰਹੇ ਸਨ। ਉਸ ਨੂੰ ਆਪਣਾ ਸਰੀਰ ਭਾਰਾ ਲੱਗਾ। ਪੌੜੀਆਂ ਉਤਰਦੀ ਹੀ ਉਹ ਬੇਸੁਧ ਜਿਹੀ ਹੋ ਕੇ ਵਾਹਣੇ ਮੰਜੇ ਉਤੇ ਲੰਮੀ ਪੈ ਗਈ। ਉਸਦੀ ਬੇਸੁਧੀ ਵਿਚ ਉਹ ਸਾਰਾ ਦ੍ਰਿਸ਼ ਉਸ ਦੇ ਸਾਹਮਣੇ ਆ ਖਲੋਤਾ, ਜਦ ਊਧੋ ਤੇ ਰੇਸ਼ਮਾ ਨੇ ਵਾਰਸ ਸ਼ਾਹ ਦੀ ਹੀਰ ਦੇ ਕਿੱਸੇ ਉਤੇ ਆਪਣੇ ਦੋਵੇਂ ਦੋਵੇਂ ਹੱਥ ਰੱਖ ਕੇ, ਇਕ ਦੂਜੇ ਦਾ ਸਾਥ ਨਿਭਾਉਣ ਲਈ ਕਸਮਾਂ ਚੁੱਕੀਆਂ ਸਨ ਤੇ ਕਸਮਾਂ ਖਾਣ ਪਿੱਛੋਂ ਉਸ ਨੇ ਹੀਰ ਦੇ ਕਿੱਸੇ ਵਿਚੋਂ, ਆਏ ਰੁੱਕੇ ਵਿਚ, ਲਿਖੇ ਬੰਦ ਪੜ੍ਹ ਕੇ ਸੁਣਾਏ ਸਨ। ਉਹ ਬੇਸੁਧੀ ਜਿਹੀ ਵਿਚ ਬੁੜਬੁੜਾ ਰਹੀ ਸੀ–

"ਘੁੰਡ ਅੰਨ੍ਹਿਆਂ ਕਰੇ ਸੁਜਾਖਿਆਂ ਨੂੰ,
ਘੁੰਡ ਮੂੰਹ ਉਤੋਂ ਲਾਹ ਲਾੜੀਏ ਨੀ।
ਵਾਰਸ ਸ਼ਾਹ ਨਾ ਦਬੀਏ ਮੋਤੀਆਂ ਨੂੰ,
ਫੁੱਲ ਅੱਗ ਦੇ ਵਿਚ ਨਾ ਸਾੜੀਏ ਨੀ।"

## 39

ਭਗਤ ਸਿੰਘ ਨੇ ਊਧਮ ਸਿੰਘ ਨੂੰ ਛੇਤੀ ਦੇਸ਼ ਮੁੜਨ ਲਈ ਆਖਿਆ। ਊਧਮ ਸਿੰਘ ਨੇ ਕੁਝ ਦੇਰ ਹੋਰ ਅਮਰੀਕਾ ਰਹਿ ਕੇ ਜਿਸ ਮਕਸਦ ਲਈ ਗਿਆ ਸੀ, ਉਸ

ਨੂੰ ਸਿਰੇ ਚੜ੍ਹਾ ਕੇ ਵਾਪਸ ਮੁੜਨ ਦੀ ਇੱਛਾ ਪਰਗਟ ਕੀਤੀ, ਪਰ ਭਗਤ ਸਿੰਘ ਦੀ ਦੂਜੀ ਚਿੱਠੀ ਵਿਚ ਝੱਟ-ਪੱਟ ਮੁੜਨ ਲਈ ਤਾਕੀਦ ਕੀਤੀ ਪੜ੍ਹ ਕੇ ਉਹ ਅਧੂਰਾ ਕੰਮ ਵਿਚੇ ਛੱਡ ਕੇ ਤੁਰ ਪਿਆ।

ਉਹ ਕਲਕੱਤੇ ਵਾਪਸ ਪਹੁੰਚਾ ਹੀ ਸੀ ਕਿ ਉਸ ਨੂੰ ਸਾਂਡਰਸ ਦੇ ਕਤਲ ਦੀ ਖ਼ਬਰ ਮਿਲੀ। ਉਸ ਨੇ ਪੰਜਾਬ ਪਹੁੰਚ ਕੇ ਲਾਹੌਰ ਜਾਣਾ ਖ਼ਤਰਨਾਕ ਸਮਝਿਆ। ਉਹ ਮਾਨਾਂਵਾਲੇ ਤੋਂ ਡਾਂਡੇਂ-ਮੀਂਡੇ ਸੁਲਤਾਨਵਿੰਡ ਦੇ ਬਾਹਰੋਂ ਬਾਹਰ ਲੰਘਦਾ ਸੰਤਾਂ ਦੇ ਡੇਰੇ ਪਹੁੰਚ ਗਿਆ। ਨਿਰਵੈਰੀ ਤੋਂ ਸੰਤਾਂ ਦੇ ਵਿਛੋੜਾ ਦੇ ਜਾਣ ਦੀ ਖ਼ਬਰ ਸੁਣ ਕੇ ਉਹ ਉਦਾਸ ਹੋ ਗਿਆ। ਬਹੁਤ ਥਕਿਆ ਹੋਣ ਕਰਕੇ ਝੱਟ ਹੀ ਉਸ ਦੀ ਅੱਖ ਲੱਗ ਗਈ।

ਜਦ ਉਹ ਸਵੇਰੇ ਉੱਠਿਆ ਤਾਂ ਸੂਰਜ ਚੜ੍ਹ ਚੁੱਕਾ ਸੀ। ਉਸ ਨੇ ਨਿਰਵੈਰੀ ਨੂੰ ਜਾਗੋ ਦਾ ਪਤਾ ਕਰਨ ਲਈ ਆਖਿਆ। ਨਿਰਵੈਰੀ ਦੁਪਹਿਰਾਂ ਵੇਲੇ ਜਾਗੋ ਨੂੰ ਨਾਲ ਲੈ ਆਇਆ। ਉਹ ਦੋਵੇਂ ਜੱਫੀ ਪਾ ਕੇ ਘੁੱਟ ਕੇ ਮਿਲੇ। ਜਾਗੋ ਨੇ ਉਸ ਦੇ ਘਰ ਧੀ ਹੋਣ ਦੀ ਖ਼ਬਰ ਦਿਤੀ। ਉਹ ਮੁਸਕਰਾ ਪਿਆ। ਫਿਰ ਜਾਗੋ ਨੇ ਦਸਿਆ, "ਤੋਤੇ ਹੋਰਾਂ ਦਾ ਕੋਈ ਪਤਾ ਨਹੀਂ ਹੈ ਕਿ ਉਹ ਕਿਧਰ ਛਿੜ ਗਏ ਐ। ਲੱਭਿਆਂ ਨਹੀਂ ਲੱਭਦੇ ਤੇ ਲਾਹੌਰ ਜਾਣਾ ਬਹੁਤ ਖ਼ਤਰਨਾਕ ਐ। ਉਹਨਾਂ ਨੂੰ ਮੇਰੇ ਟਿਕਾਣੇ ਦਾ ਪਤਾ ਐ।"

ਉਹਨਾਂ ਨੇ ਕਈ ਦਿਨ ਉਡੀਕ ਕੀਤੀ। ਫਿਰ ਊਧਮ ਸਿੰਘ ਲਾਹੌਰ ਜਾਣ ਦੀ ਜ਼ਿਦ ਕਰਨ ਲੱਗਾ। ਜਾਗੋ ਨੇ ਕਿਹਾ, "ਜੇ ਤੂੰ ਜਾਣ ਬੁਝ ਕੇ ਉਖਲੀ ਵਿਚ ਸਿਰ ਦੇਣਾ ਐ ਤਾਂ ਤੇਰੀ ਮਰਜ਼ੀ।" ਊਧੋ ਉਸ ਵੱਲ ਘੂਰ ਕੇ ਤੱਕਣ ਲੱਗਾ।

"ਆਹੋ, ਠੀਕ ਐ। ਜੇ ਤੂੰ ਕੁਟਹਿਰਾ ਈ ਖਾਣੈਂ ਤਾਂ ਮੇਰੇ ਨਾਲ ਗੁਰੂ ਕੇ ਬਾਗ ਦੇ ਮੋਰਚੇ ਵਿਚ ਚਲਾ ਜਾਂਦਾ।" ਜਾਗੋ ਆਪਣੀ ਗੱਲ ਉਤੇ ਖਿੜ ਖਿੜ ਕਰ ਕੇ ਹੱਸ ਪਿਆ। ਊਧੋ ਦਾ ਵੀ ਹਾਸਾ ਨਿਕਲ ਗਿਆ।

ਜਾਗੋ ਉਸ ਦੇ ਸਫ਼ਰ ਦੀਆਂ ਗੱਲਾਂ ਪੁੱਛਦਾ ਰਿਹਾ ਤੇ ਉਹ ਆਪਣੇ ਤਜਰਬੇ ਸੁਣਾਂਦਾ ਰਿਹਾ ਕਿ ਕਿਵੇਂ ਉਸ ਨੇ ਕੇਸ ਲੁਹਾ ਕੇ ਅੰਗਰੇਜ਼ੀ ਟੋਪੀ ਪਾਈ। ਭਾਰ ਬਰਦਾਰੀ ਵਾਲੇ ਜਹਾਜ਼ ਵਿਚ ਕੋਇਲੇ ਪਾਉਣ ਦਾ ਕੰਮ ਕੀਤਾ। ਖਲਾਸੀ ਦਾ ਕੰਮ ਕੀਤਾ। ਜਿਹੜੇ ਕੰਮ ਨੂੰ ਮਨ ਨਹੀਂ ਸੀ ਮੰਨਦਾ ਉਹ ਵੀ ਕੀਤਾ। ਕਿਵੇਂ ਸਾਰੇ ਕੈਲੀਫੋਰਨੀਆ ਵਿਚ ਘੁੰਮਿਆ। ਕਿਵੇਂ ਗ਼ਦਰ ਪਾਰਟੀ ਦੇ ਯੋਧਿਆਂ ਦੀਆਂ ਕੁਰਬਾਨੀਆਂ ਦੀਆਂ ਸਦਾ ਯਾਦ ਰਹਿਣ ਵਾਲੀਆਂ ਤਿਆਰੀਆਂ ਸੁਣੀਆਂ ਤੇ ਕਿਵੇਂ ਉਸ ਨੇ 'ਗ਼ਦਰ ਦੀ ਗੂੰਜ' ਦੀਆਂ ਨਜ਼ਮਾਂ ਤੇ ਬੈਂਤ ਜ਼ਬਾਨੀ ਯਾਦ ਕੀਤੇ। ਤੇ ਫਿਰ ਉਸ ਨੇ 'ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ' ਵਾਲੀ ਕਵਿਤਾ ਸੁਣਾਈ। ਵਿਚ ਵਿਚ ਜਾਗੋ ਉੱਠ ਕੇ ਤਾੜ ਲੈਂਦਾ ਰਿਹਾ ਕਿ ਕਿਧਰੇ ਨਿਰਵੈਰੀ ਤਾਂ ਉਹਨਾਂ ਦੀਆਂ ਗੱਲਾਂ ਨਹੀਂ ਸੁਣ ਰਿਹਾ। ਨਿਰਵੈਰੀ ਕਿਧਰੇ ਬਾਹਰ ਗਿਆ ਹੋਇਆ ਸੀ। ਉਹਨਾਂ ਦੇ ਗੱਲਾਂ ਕਰਦਿਆਂ

ਤਰਕਾਲਾਂ ਪੈ ਗਈਆਂ।

ਹੁਣ ਊਧਮ ਸਿੰਘ ਦੇ ਕੇਸ ਤੇ ਦਾੜ੍ਹੀ ਉਸੇ ਤਰ੍ਹਾਂ ਸਨ ਜਿਵੇਂ ਉਸ ਦੇ ਪੰਜਾਬ ਛੱਡਣ ਵੇਲੇ ਸਨ। ਫ਼ਰਕ ਕੇਵਲ ਏਨਾ ਸੀ ਕਿ ਹੁਣ ਉਸ ਨੇ ਦਾੜ੍ਹੀ ਬੰਨ੍ਹ ਲਈ ਹੋਈ ਸੀ ਕਾਲਾ ਧਾਗਾ ਲਪੇਟ ਕੇ।

ਹਨੇਰਾ ਹੁੰਦਿਆਂ ਹੀ ਉਹ ਦੋਵੇਂ ਬਾਹਰ ਨਿਕਲ ਤੁਰੇ। ਊਧਮ ਸਿੰਘ ਨੇ ਕਿਹਾ, "ਜਾਗੋ! ਦੋ ਢਾਈ ਸਾਲ ਹੋ ਗਏ ਐ ਰਸਗੁੱਲੇ ਖਾਧਿਆਂ।"

"ਲੈ ਬੜੀ ਵੱਡੀ ਮੰਗ ਕੀਤੀ ਸੂ।"

ਉਹ ਦਰਬਾਰ ਸਾਹਿਬ ਦੇ ਚੌਂਕ ਸਿੰਧੀ ਹਲਵਾਈ ਦੀ ਦੁਕਾਨ ਉਤੇ ਜਾ ਚੜ੍ਹੇ। ਉਹਨਾਂ ਰੱਜ ਕੇ ਰਸਗੁੱਲੇ ਖਾਧੇ। ਤੁਰਨ ਲੱਗਿਆਂ ਊਧਮ ਸਿੰਘ ਨੇ ਰਸਗੁੱਲਿਆਂ ਦਾ ਇਕ ਕਸੋਰਾ ਭਰਵਾ ਲਿਆ ਤੇ ਕਹਿਣ ਲੱਗਾ, "ਰਾਤ ਖਾਵਾਂਗੇ।"

ਉਹ ਦੋਵੇਂ ਚਾਟੀਵਿੰਡ ਦਰਵਾਜ਼ੇ ਵੱਲ ਜਾ ਰਹੇ ਸਨ। ਦਰਵਾਜਿਓਂ ਬਾਹਰ ਹੁੰਦਿਆਂ ਹੀ ਊਧਮ ਸਿੰਘ ਨੂੰ ਜਲ੍ਹਿਆਂ ਵਾਲੇ ਬਾਗ ਦੇ ਖ਼ੂਨੀ ਸਾਕੇ ਦੀ ਯਾਦ ਆ ਗਈ। ਤਾਰੂ ਸਿੰਘ ਯਾਦ ਆ ਗਿਆ। ਉਸਦਾ ਮਨ ਉਦਾਸ ਹੋ ਗਿਆ। ਕਸੋਰਾ ਉਸ ਨੇ ਜਾਗੋ ਨੂੰ ਫੜਾ ਦਿਤਾ। ਕੁਝ ਦੇਰ ਉਹ ਚੁੱਪ-ਚਪਾਤੇ ਨਹਿਰ ਵੱਲ ਜਾਂਦੀ ਸੜਕ ਉਤੇ ਤੁਰੇ ਗਏ। ਕੋਈ ਕੋਈ ਤਾਂਗਾ ਉਹਨਾਂ ਕੋਲੋਂ ਆਉਂਦਾ ਜਾਂਦਾ ਲੰਘ ਜਾਂਦਾ ਸੀ। ਜਾਗੋ ਨੇ ਹੌਸਲਾ ਕਰ ਕੇ ਪੁੱਛਿਆ, "ਊਧੋ! ਤੂੰ ਕੈਲੀਫੋਰਨੀਆ ਤੋਂ ਹੀਰ ਦੇ ਬੈਂਤ ਲਿਖੇ ਸੀਗੇ?" ਊਧਮ ਸਿੰਘ ਉਸ ਦਾ ਸੁਆਲ ਸੁਣ ਕੇ ਹੈਰਾਨ ਹੋ ਗਿਆ। "ਤੈਨੂੰ ਕਿਵੇਂ ਪਤੈ ?"

"ਮੈਂ ਈ ਤਾਂ ਪੜ੍ਹ ਕੇ ਸੁਣਾਏ ਸੀਗੇ।"

ਫਿਰ ਉਹ ਕੁਝ ਚਿਰ ਚੁੱਪ-ਚੁਪਾਤੇ ਤੁਰੇ ਗਏ।

ਉਜਾਗਰ ਨੇ ਫਿਰ ਸੁਆਲ ਕਰ ਦਿਤਾ, "ਤੂੰ ਕਰਨ ਕੀ ਗਿਆ ਸੈਂ ?"

ਊਧਮ ਸਿੰਘ ਅੱਗੋਂ ਚੁੱਪ ਰਿਹਾ। ਉਜਾਗਰ ਨੇ ਫਿਰ ਉਹੋ ਸੁਆਲ ਕੀਤਾ।

ਊਧਮ ਸਿੰਘ ਨੇ ਜ਼ਰਾ ਤਿੱਖੇ ਹੋ ਕੇ ਕਿਹਾ, "ਲੋਕੀਂ ਕੀ ਕਰਨ ਜਾਂਦੇ ਐ ? ਪੈਸੇ ਕਮਾਉਣ।"

"ਤੇ ਫੇਰ ਤੂੰ ਏਨੀ ਛੇਤੀ ਮੁੜ ਕਿਉਂ ਆਇਐਂ ਤੇ ਨਾਲੇ ਦੱਸ ਕੇ ਕਿਉਂ ਨਹੀਂ ਸੀ ਗਿਆ ? ਸਭ ਨੂੰ ਧੁੱਪੇ ਸੁੱਕਣੇ ਪਾਈ ਰਖਿਐ ਤੂੰ।"

"ਤੂੰ ਕੋਈ ਡੈਰੀ ਦੇਣੀ ਐ ਖੁਫ਼ੀਆ ਪੁਲਸ ਨੂੰ।"

"ਤੈਨੂੰ ਪਤੈ! ਜਿਹੜੇ ਖੋਲ ਤੇ ਖਿਡਾਉਣੇ ਤੂੰ ਤੋਤੇ ਤੋਂ ਬਣਵਾਉਂਦਾ ਰਿਹੈਂ, ਉਹ ਤੋਤਾ, ਮੈਥੋਂ ਵੀ ਬਣਵਾਉਂਦਾ ਰਿਹੈ।"

ਉਜਾਗਰ ਦੀ ਗੱਲ ਸੁਣ ਕੇ ਊਧਮ ਸਿੰਘ ਦੇ ਕੰਨ ਖੁਲ੍ਹ ਗਏ। ਉਹ ਗੰਭੀਰ ਸੋਚੀਂ ਪੈ ਗਿਆ। ਉਜਾਗਰ ਨਾਲ ਪੱਕੀ ਯਾਰੀ ਹੋਣ ਦੇ ਬਾਵਜੂਦ ਉਹ ਉਸ ਨੂੰ ਕੋਈ

ਗੱਲ ਨਹੀਂ ਸੀ ਦੱਸਣੀ ਚਾਹੁੰਦਾ ਜੋ ਉਜਾਗਰ ਨੂੰ ਦੱਸਣੀ ਜ਼ਰੂਰੀ ਨਾ ਹੋਵੇ। ਉਸ ਦੀ ਗ਼ੈਰਹਾਜ਼ਰੀ ਵਿਚ ਕੀ ਕੀ ਹੋਇਆ ਸੀ, ਉਸ ਦਾ ਉਸ ਨੂੰ ਕੋਈ ਗਿਆਨ ਨਹੀਂ ਸੀ। ਉਹ ਇਹ ਗੱਲ ਜਾਣਨ ਲਈ ਉਤਾਵਲਾ ਹੋ ਬੈਠਾ ਕਿ ਭਗਤ ਸਿੰਘ ਤੇ ਉਸ ਦੇ ਸਾਥੀਆਂ ਬਾਰੇ ਵੀ ਉਜਾਗਰ ਨੂੰ ਕੁਝ ਪਤਾ ਹੈ ਕਿ ਨਹੀਂ ਪਰ ਉਸ ਨੇ ਇਸ ਸੰਬੰਧ ਵਿਚ ਕੋਈ ਸੁਆਲ ਕਰਨਾ ਚੰਗਾ ਨਾ ਸਮਝਿਆ।

ਜਾਗੋ ਨੇ ਗੰਭੀਰ ਅਵਾਜ਼ ਵਿਚ ਪੁੱਛਿਆ, "ਊਧੋ! ਸੱਚ-ਸੱਚ ਦੱਸੀਂ। ਤੂੰ ਕਦੇ ਭਗਤ ਸਿੰਘ ਨੂੰ ਮਿਲਿਆ ਐਂ?"

ਉਜਾਗਰ ਦਾ ਇਹ ਸੁਆਲ ਸੁਣ ਕੇ ਊਧਮ ਸਿੰਘ ਨੂੰ ਜਾਪਿਆ ਕਿ ਉਜਾਗਰ ਨੂੰ ਭੇਤ ਵਿਚ ਲਏ ਬਿਨਾਂ ਕੰਮ ਨਹੀਂ ਬਣਨਾ। ਉਸ ਨੇ ਉੱਤਰ ਦਿਤਾ, "ਹਾਂ! ਮਿਲਿਆ ਹਾਂ। ਫੇਰ?"

"ਫੇਰ ਕੀ? ਸੁਣਿਐ ਬੜਾ ਜਾਨਬਾਜ਼ ਐ। ਸਾਰੀ ਪੁਲਸ ਉਹਦੇ ਪਿਛੇ ਹੱਥ ਧੋ ਕੇ ਪੈ ਗਈ ਐ। ਕਾਬੂ ਨਹੀਂ ਆਇਆ।"

ਇਕ ਖ਼ਾਲੀ ਤਾਂਗਾ ਆਉਂਦਾ ਵੇਖ ਕੇ ਊਧਮ ਸਿੰਘ ਨੇ ਕਿਹਾ, "ਜਾਗੋ! ਤਾਂਗੇ ਚੜ੍ਹਿਆਂ ਮੁੱਦਤਾਂ ਹੋ ਗਈਐਂ।" ਤੇ ਨਾਲ ਹੀ ਉਸ ਨੇ ਤਾਂਗਾ ਖੜਾ ਕਰਾ ਲਿਆ। ਉਹ ਦੋਵੇਂ ਤਾਂਗੇ ਦੇ ਪਿੱਛੇ ਬਹਿ ਗਏ। ਤਾਂਗਾ ਉਲਾਰ ਹੋ ਗਿਆ। ਊਧਮ ਸਿੰਘ ਉੱਠ ਕੇ ਅੱਗੇ ਜਾਣ ਲੱਗਾ ਤਾਂ ਤਾਂਗੇ ਵਾਲੇ ਨੇ ਕਿਹਾ, "ਸਰਦਾਰ ਜੀ, ਛੋਟੇ ਸਰਦਾਰ ਨੂੰ ਅੱਗੇ ਭੇਜ ਦਿਓ।"

"ਚੰਗਾ ਭਾਈ! ਮੈਂ ਪਿੱਛੇ ਈ ਬਹਿੰਦਾਂ। ਤੂੰ ਪਾਸਕੂ ਕੱਢ ਲੈ।"

## 40

ਊਧਮ ਸਿੰਘ ਤੇ ਉਜਾਗਰ ਸਿੰਘ ਨੇ ਰਲ ਕੇ ਦੁਕਾਨ ਖੋਲ੍ਹ ਲਈ। ਆੜ੍ਹਤ ਦਾ ਕੰਮ ਕਰਨ ਲੱਗੇ। ਇਕ ਵੱਡੇ ਸਾਰੇ ਤਖ਼ਤਪੋਸ਼ ਉਤੇ ਦਰੀ ਤੇ ਦਰੀ ਉਤੇ ਚਿੱਟੀ ਚਾਦਰ ਤੇ ਢੋਅ ਲਾਉਣ ਵਾਲਾ ਗੋਲ ਚਿੱਟਾ ਸਿਰਹਾਣਾ। ਉਜਾਗਰ ਸਿੰਘ ਤਖ਼ਤਪੋਸ਼ ਉਤੇ ਡੱਟ ਕੇ ਬੈਠਾ ਵਿਖਾਈ ਦੇਂਦਾ। ਦੁਕਾਨ ਦੀ ਇਕ ਨੁੱਕਰ ਵਿਚ ਕੁਝ ਖ਼ਾਲੀ ਬੋਰੀਆਂ ਪਈਆਂ ਰਹਿੰਦੀਆਂ। ਦੂਜੀ ਨੁੱਕਰ ਵਿਚ ਲੱਕੜ ਦੀਆਂ ਦੋ ਤਿੰਨ ਕੁਰਸੀਆਂ ਪਈਆਂ ਹੁੰਦੀਆਂ।

ਉਜਾਗਰ ਲੱਠੇ ਜਾਂ ਖੱਦਰ ਦਾ ਖੁੱਲ੍ਹਾ ਕੁੜਤਾ ਤੇ ਖੁੱਲ੍ਹਾ ਪਜਾਮਾ ਪਾਉਂਦਾ। ਊਧਮ ਸਿੰਘ ਨਿੱਕਰ ਤੇ ਕਮੀਜ਼ ਪਾ ਕੇ ਖ਼ੁਸ਼ ਹੁੰਦਾ। ਉਜਾਗਰ ਦੁਕਾਨ ਉਤੇ ਰਹਿੰਦਾ।

ਊਧਮ ਸਿੰਘ ਬਾਹਰ ਦਾ ਕੰਮ ਕਰਦਾ। ਮਹੀਨਾ ਡੇਢ ਮਹੀਨਾ ਲੰਘ ਗਿਆ। ਉਹਨਾਂ ਨੂੰ ਤੋਤੇ ਹੋਰਾਂ ਦਾ ਕੋਈ ਸੁਨੇਹਾ ਪਤਾ ਨਾ ਆਇਆ। ਇਕ ਦਿਨ ਉਜਾਗਰ ਨੂੰ ਸ਼ੱਕ ਪਿਆ ਕਿ ਇਕ ਬੰਦਾ ਘੜੀ-ਮੁੜੀ ਉਹਨਾਂ ਦੀ ਦੁਕਾਨ ਅੱਗੋਂ ਲੰਘਦਾ ਹੈ। ਉਸਦਾ ਲਿਬਾਸ—ਧੋਤੀ ਤੇ ਖੁਲ੍ਹੇ ਗਲਮੇ ਵਾਲਾ ਕੁੜਤਾ ਵੇਖ ਕੇ ਉਹ ਸਮਝਦਾ ਕਿ ਕੋਈ ਵਿਹਲੜ ਬਾਬੂ ਹੋਣੈਂ। ਦੂਜੇ ਦਿਨ ਸਵੇਰੇ ਉਸ ਨੇ ਇਕ ਨੌਜਵਾਨ ਨੂੰ ਚਿੱਟੀ ਪਸ਼ੌਰੀ ਸਲਵਾਰ, ਕੁੜਤੇ ਤੇ ਕੁਲੇ ਵਾਲੀ ਮੁਸ਼ੱਦੀ ਪੱਗ ਵਿਚ ਦੋ ਤਿੰਨ ਵਾਰੀ ਦੁਕਾਨ ਅੱਗੋਂ ਇਧਰ-ਉਧਰ ਘੁੰਮਦੇ ਤੱਕਿਆ। ਉਜਾਗਰ ਨੇ ਦੁਕਾਨ ਦੇ ਪਿਛਲੇ ਕਮਰੇ ਵਿਚ ਬੈਠੇ ਊਧਮ ਸਿੰਘ ਨੂੰ ਜਾ ਕੇ ਸਾਰੀ ਗੱਲ ਦੱਸੀ। ਊਧਮ ਸਿੰਘ ਅਜੇ ਦੁਕਾਨ ਦੇ ਅਗਲੇ ਹਿੱਸੇ ਵਿਚ ਹੀ ਆਇਆ ਸੀ ਕਿ ਉਹ ਨੌਜਵਾਨ ਤੇ ਉਸਦੇ ਨਾਲ ਦੀ ਬੁਰਕੇ ਵਾਲੀ ਇਕ ਔਰਤ ਦੁਕਾਨ ਦੀਆਂ ਪੌੜੀਆਂ ਚੜ੍ਹ ਕੇ ਊਧਮ ਸਿੰਘ ਕੋਲ ਜਾ ਖਲੋਤੇ। ਊਧਮ ਸਿੰਘ ਨੇ ਭਗਤ ਸਿੰਘ ਨੂੰ ਅੱਖ ਦੇ ਪਲਕਾਰੇ ਵਿਚ ਪਛਾਣ ਲਿਆ। ਉਹ ਪਿਛਲੇ ਕਮਰੇ ਵੱਲ ਤੁਰ ਪਿਆ। ਊਧਮ ਸਿੰਘ ਦੇ ਪਿੱਛੇ ਭਗਤ ਸਿੰਘ ਤੇ ਬੁਰਕੇ ਵਾਲੀ ਪਿਛਲੇ ਕਮਰੇ ਵਿਚ ਪਹੁੰਚ ਗਏ। ਬੁਰਕੇ ਵਾਲੀ ਨੇ ਮੂੰਹ ਨੰਗਾ ਕੀਤਾ। ਊਧਮ ਸਿੰਘ ਭਗਤ ਸਿੰਘ ਦੀ ਜੱਫੀ ਵਿਚੋਂ ਨਿਕਲ ਕੇ ਰੇਸ਼ਮਾ ਦੀ ਜੱਫੀ ਵਿਚ ਘੁਟਿਆ ਗਿਆਂ। ਉਜਾਗਰ ਦੁਕਾਨ ਨੂੰ ਬਾਹਰੋਂ ਜੰਦਰਾ ਲਾ ਕੇ ਗਲੀ ਵਿਚੋਂ ਹੋ ਕੇ ਦੁਕਾਨ ਦੇ ਪਿਛਲੇ ਪਾਸੇ ਜਾ ਪਹੁੰਚਾ। ਭਗਤ ਸਿੰਘ ਨੂੰ ਆਪਣੇ ਸਾਹਮਣੇ ਖਲੋਤਾ ਵੇਖ ਕੇ ਉਜਾਗਰ ਦੀ ਛਾਤੀ ਤਣ ਗਈ।

"ਮੈਂ ਜਾਗੋ ਨੂੰ ਜਾਣਦਾਂ। ਇਹ ਭਾਵੇਂ ਮੈਨੂੰ ਨਹੀਂ ਜਾਣਦਾ।"

"ਭਗਤ! ਤੈਨੂੰ ਕੌਣ ਨਹੀਂ ਜਾਣਦਾ? ਪੁਲਸ ਕੰਬਦੀ ਫਿਰਦੀ ਐ।"

"ਜਾਹ ਯਾਰ ਝੇਡਾਂ ਨਾ ਕਰ ਐਵੇਂ।"

"ਜਾਹ ਜਾਗੋ! ਪਹਿਲਾਂ ਭਾਬੀ ਨੂੰ ਟਿਕਾਣੇ ਪਹੁੰਚਾ। ਸ਼ਰੀਫ ਪੁਰੇ ਤਾਂਗਿਆਂ ਦੇ ਅੱਡੇ ਉਤੇ ਛੱਡ ਦਈਂ। ਅੱਗੋਂ ਆਪੇ ਚਲੀ ਜਾਊ। ਤੂੰ ਅਗਾਹਾਂ ਨਾ ਜਾਈਂ। ਨਾਲੇ ਮੁੜ ਕੇ ਦੁਕਾਨ ਵੱਲ ਨਾ ਆਈਂ। ਮੈਂ ਸੰਤਾਂ ਦੇ ਡੇਰੇ ਮਿਲੂੰ। ਸ਼ੈਂਤ ਡੇਰ ਹੋ ਜਾਏ।"

ਰੇਸ਼ਮਾ ਨੇ ਬੁਰਕੇ ਦੀ ਪੋਟਲੀ ਬੱਧੀ। ਛੇਤੀ ਮਿਲਣ ਦੇ ਕੌਲ-ਕਰਾਰ ਲਏ। ਉਜਾਗਰ ਦੇ ਪਿੱਛੇ ਪਿੱਛੇ ਉਹ ਬਜ਼ਾਰ ਵਿਚ ਉਤਰ ਗਈ। ਉਹਨਾਂ ਤਾਂਗਾ ਕੀਤਾ। ਤਾਂਗਾ ਤੁਰ ਪਿਆ।

ਭਗਤ ਸਿੰਘ ਤੇ ਊਧਮ ਸਿੰਘ ਕਾਫ਼ੀ ਦੇਰ ਗੱਲਾਂ-ਬਾਤਾਂ ਕਰਦੇ ਰਹੇ। ਸੂਰਜ ਡੁੱਬ ਰਿਹਾ ਸੀ। ਠੰਢ ਵਧਣ ਲੱਗ ਪਈ ਸੀ। ਊਧਮ ਸਿੰਘ ਨੇ ਉਜਾਗਰ ਦਾ ਬਾਈਸਿਕਲ ਫੜਿਆ। ਆਪਣਾ ਭਗਤ ਸਿੰਘ ਦੇ ਹਵਾਲੇ ਕੀਤਾ। ਭਗਤ ਸਿੰਘ ਨੇ ਕਪੜੇ ਬਦਲ ਕੇ ਊਧਮ ਸਿੰਘ ਦੀ ਨਿੱਕਰ ਤੇ ਕਮੀਜ਼ ਪਾ ਲਈ। ਉਹ ਨਿੱਕਰਾਂ ਕਮੀਜ਼ਾਂ ਵਿਚ ਸਾਈਕਲ ਦੌੜਾਂਦੇ ਮਾਨਾਂਵਾਲੇ ਜਾ ਪਹੁੰਚੇ। ਹਨੇਰਾ ਹੋ ਗਿਆ ਸੀ।

ਊਧਮ ਸਿੰਘ ਨੇ ਰੇਲ ਦੀ ਪਟੜੀ ਦੇ ਨਾਲ ਨਾਲ ਜਾਣਾ ਸ਼ੁਰੂ ਕੀਤਾ। ਇਕ ਥਾਂ ਉਹ ਅਚਾਨਕ ਅਟਕ ਗਿਆ। ਉਸ ਨੇ ਇਕ ਗੋਲ ਪੱਥਰ ਚੁੱਕ ਕੇ ਨੰਗੇ ਹੱਥਾਂ ਨਾਲ ਜ਼ਮੀਨ ਪੁੱਟਣੀ ਸ਼ੁਰੂ ਕਰ ਦਿਤੀ। ਧਰਤੀ ਵਿਚੋਂ ਦਬਿਆ ਇਕ ਟੀਨ ਕੱਢ ਕੇ ਭਗਤ ਸਿੰਘ ਦੇ ਹੱਥ ਫੜਾਂਦਿਆਂ ਕਿਹਾ, "ਐਹ ਲੈ ਪੰਜੀਰੀ ਵਾਲਾ ਡੱਬਾ।"

ਭਗਤ ਸਿੰਘ ਨੋਟਾਂ ਦੀਆਂ ਥਹੀਆਂ ਇਕ ਪਾਸੇ ਹਟਾ ਕੇ ਉਹਨਾਂ ਦੇ ਹੇਠ ਕਈ ਰਿਵਾਲਵਰ ਵੇਖ ਕੇ ਪ੍ਰਸੰਨ ਹੋ ਗਿਆ। ਉਸ ਨੇ ਖ਼ੁਸ਼ ਹੋ ਕੇ ਕਿਹਾ, "ਸਾਧਾ! ਤੇਰੀ ਸਾਧਨਾ ਪੂਰੀ ਹੋਈ।"

ਫਿਰ ਉਹ ਰੇਲ ਦੀ ਪਟੜੀ-ਪਟੜੀ ਸ਼ਹਿਰ ਨੂੰ ਮੁੜ ਪਏ। ਸ਼ਰੀਫ ਪੁਰੇ ਪਹੁੰਚ ਕੇ ਉਹ ਅੱਡ-ਅੱਡ ਹੋ ਗਏ।

## 41

ਹੋਲੀ ਦਾ ਤਿਉਹਾਰ ਨੇੜੇ ਢੁੱਕ ਰਿਹਾ ਸੀ। ਲੋਕ ਰੰਗ ਤੇ ਪਚਕਾਰੀਆਂ ਇਕੱਠੀਆਂ ਕਰਨ ਲੱਗ ਪਏ। ਇਕ ਪਾਸੇ ਲੋਕੀਂ ਹੋਲੀ ਮਨਾਉਣ ਦੀਆਂ ਤਿਆਰੀਆਂ ਕਰ ਰਹੇ ਸਨ ਤੇ ਦੂਜੇ ਪਾਸੇ ਹਿੰਦੂ-ਮੁਸਲਮ ਫ਼ਸਾਦ ਦੀਆਂ ਅਫ਼ਵਾਹਾਂ ਫੈਲਣ ਲੱਗ ਪਈਆਂ।

ਪਹਿਲੀ ਹੋਲੀ ਵਾਲੇ ਦਿਨ ਹੀ ਹਿੰਦੂ-ਮੁਸਲਮ ਫ਼ਸਾਦ ਮਸਾਂ-ਮਸਾਂ, ਹੁੰਦਾ ਹੁੰਦਾ ਬਚਿਆ। ਦੂਜੇ ਦਿਨ ਦੁਪਹਿਰੇ ਊਧਮ ਸਿੰਘ ਨੇ ਬਜ਼ਾਰ ਵਿਚ ਖਲੋ ਕੇ ਹੋਲੀ ਮਨਾਉਣ ਵਾਲਿਆਂ ਨੂੰ ਸਮਝਾਇਆ ਕਿ ਜੋ ਲੋਕ ਰੰਗ ਨਹੀਂ ਪੁਆਉਣਾ ਚਾਹੁੰਦੇ ਉਹਨਾਂ ਉਤੇ ਰੰਗ ਨਾ ਪਾਇਆ ਜਾਏ ਤੇ ਖ਼ਾਸ ਕਰਕੇ ਮੁਸਲਮਾਨਾਂ ਉਤੇ ਤਾਂ ਉੱਕਾ ਹੀ ਨਾ ਪਾਇਆ ਜਾਏ। ਫ਼ਸਾਦ ਕਰਾਉਣ ਦੇ ਹਾਮੀ ਪੁਲਸੀਆਂ ਨੂੰ ਊਧਮ ਸਿੰਘ ਦੀ ਗੱਲ ਚੰਗੀ ਨਾ ਲੱਗੀ। ਦੂਜੇ ਦਿਨ ਇਕ ਥਾਣੇਦਾਰ ਅਮਨ ਰੱਖਣ ਦੇ ਬਹਾਨੇ ਲੋਕਾਂ ਨੂੰ ਡਰਾਉਣ ਧਮਕਾਉਣ ਲਈ ਬਜ਼ਾਰ ਵਿਚ ਆ ਖਲੋਤਾ। ਊਧਮ ਸਿੰਘ ਨੇ ਹੋਲੀ ਮਨਾਉਣ ਵਾਲਿਆਂ ਨੂੰ ਫਿਰ ਪਹਿਲੇ ਦਿਨ ਵਾਲੀ ਨਸੀਹਤ ਕੀਤੀ। ਲੋਕੀਂ ਉਸਦੀ ਗੱਲ ਮੰਨਦੇ ਵੇਖ ਕੇ ਥਾਣੇਦਾਰ ਖੁਣਸ ਖਾ ਗਿਆ ਤੇ ਕਹਿਣ ਲੱਗਾ, "ਅਮਨ ਰੱਖਣਾ ਰਖਾਉਣਾ ਸਰਕਾਰ ਦਾ ਕੰਮ ਹੈ।"

"ਤੇ ਫੇਰ ਫ਼ਸਾਦ ਕਰਨਾ ਕਰਾਉਣਾ ਕਿਸ ਦਾ ਕੰਮ ਐ?"

ਊਧਮ ਸਿੰਘ ਦਾ ਤਾਹਨਾ ਸੁਣ ਕੇ ਥਾਣੇਦਾਰ ਅੱਗੇ ਵਧਿਆ, "ਤੂੰ ਹੀ ਹੈਂ ਫ਼ਸਾਦ ਕਰਾਉਣ ਵਾਲਾ। ਤੈਨੂੰ ਗ੍ਰਿਫ਼ਤਾਰ ਕੀਤਾ ਜਾਂਦਾ ਹੈ?" ਨਾਲ ਹੀ ਅਠ ਦਸ

ਪੁਲਸੀਏ ਉਸ ਦੇ ਦੁਆਲੇ ਹੋ ਗਏ। ਉਹਨਾਂ ਉਸ ਨੂੰ ਘੇਰ ਕੇ ਹੱਥਕੜੀ ਲਾ ਲਈ। ਫਿਰ ਉਹਨਾਂ ਦੇ ਘਰ ਦੀ ਤਲਾਸ਼ੀ ਲਈ ਗਈ। ਪਿਛਲੇ ਕਮਰੇ ਦੇ ਮੇਜ਼ ਦੇ ਦਰਾਜ਼ ਵਿਚੋਂ ਇਕ ਰਿਵਾਲਵਰ ਤੇ ਕੁਝ ਰੌਂਦ ਨਿਕਲ ਆਏ। ਫਿਰ ਕੀ ਸੀ ਥਾਣੇਦਾਰ ਦੀ ਚੜ੍ਹ ਮੱਚ ਗਈ।

ਅੰਮ੍ਰਿਤਸਰ ਏ. ਡੀ. ਐਮ. ਦੀ ਕਚਹਿਰੀ ਵਿਚ ਮੁਕੱਦਮਾ ਚਲਿਆ। ਦਸ ਪੰਦਰਾਂ ਮਿੰਟਾਂ ਦੀ ਕਾਰਵਾਈ ਪਿੱਛੋਂ ਕਾਨੂੰਨ ਦੇ ਉਲਟ, ਰਿਵਾਲਵਰ ਤੇ ਅਸਲਾ ਰੱਖਣ ਦੇ ਜੁਰਮ ਵਿਚ ਇੰਡੀਅਨ ਆਰਮਜ਼ ਐਕਟ ਦੀ ਧਾਰਾ ਅਨੁਸਾਰ ਊਧਮ ਸਿੰਘ ਨੂੰ ਚਾਰ ਸਾਲ ਕੈਦ ਬਾਮੁਸ਼ੱਕਤ ਬੋਲੀ ਗਈ। ਇਸ ਮੁਕੱਦਮੇ ਵਿਚ ਊਧਮ ਸਿੰਘ ਨੂੰ ਸ਼ੇਰ ਸਿੰਘ ਦੇ ਨਾਂ ਉਤੇ ਸਜ਼ਾ ਹੋਈ। ਉਸ ਨੂੰ ਕੁਝ ਦਿਨ ਅੰਮ੍ਰਿਤਸਰ ਜੇਲ੍ਹ ਵਿਚ ਰਖਿਆ ਗਿਆ। ਫਿਰ ਲਾਹੌਰ ਜੇਲ੍ਹ ਵਿਚ ਬਦਲ ਦਿਤਾ ਗਿਆ। ਉਥੇ ਉਸ ਨੂੰ ਇਖ਼ਲਾਕੀ ਕੈਦੀਆਂ ਤੋਂ ਪਤਾ ਲੱਗਾ ਕਿ ਉਥੇ ਗ਼ਦਰ ਪਾਰਟੀ ਦੇ ਪਰਧਾਨ ਸੋਹਣ ਸਿੰਘ ਭਕਨਾ ਤੇ ਕੁਝ ਬੱਬਰ ਬਹਾਦਰ ਵੀ ਬੰਦ ਸਨ। ਉਸ ਦੀ ਬੜੀ ਇੱਛਾ ਹੋਈ ਉਹਨਾਂ ਨੂੰ ਮਿਲਣ ਦੀ। ਪਰ ਥੋੜੇ ਦਿਨਾਂ ਮਗਰੋਂ ਹੀ ਉਸ ਨੂੰ ਲਾਹੌਰ ਜੇਲ੍ਹ ਤੋਂ ਮੀਆਂਵਾਲੀ ਜੇਲ੍ਹ ਵਿਚ ਬਦਲ ਦਿਤਾ ਗਿਆ। ਉਹ ਉਥੇ ਪਹੁੰਚਾ ਹੀ ਸੀ ਕਿ ਉਸ ਦਾ ਮਿਲਾਪ ਬਹਾਦਰ ਸਿੰਘ ਨਾਲ ਹੋ ਗਿਆ। ਉਹ ਦੋਵੇਂ ਆਪਸ ਵਿਚ ਮਿਲ ਕੇ ਬੜੇ ਪ੍ਰਸੰਨ ਹੋਏ। ਬਹਾਦਰ ਸਿੰਘ ਪਾਸੋਂ, ਸੁੱਚਾ ਸਿੰਘ ਦੀ ਸ਼ਹਾਦਤ ਦੀ ਵਿਥਿਆ ਸੁਣ ਕੇ ਊਧਮ ਸਿੰਘ ਦਾ ਖ਼ੂਨ ਉਬਲ ਉੱਠਿਆ।

ਬਹਾਦਰ ਸਿੰਘ ਇਖ਼ਲਾਕੀ ਕੈਦੀਆਂ ਵਿਚ ਸੀ। ਊਧਮ ਸਿੰਘ ਨੂੰ ਵੀ ਇਖ਼ਲਾਕੀ ਕੈਦੀਆਂ ਵਿਚ ਰਖਿਆ ਗਿਆ। ਬਹਾਦਰ ਸਿੰਘ ਮੁੰਞ ਕੁੱਟਣ ਉਤੇ ਲੱਗਾ ਹੋਇਆ ਸੀ। ਊਧਮ ਸਿੰਘ ਨੂੰ ਵੀ ਮੁੰਞ ਕੁੱਟਣ ਉਤੇ ਲਾ ਦਿਤਾ ਗਿਆ।

## 42

ਊਧਮ ਸਿੰਘ ਦੀ ਗ੍ਰਿਫ਼ਤਾਰੀ ਵੇਲੇ ਉਜਾਗਰ ਦੁਕਾਨ ਉਤੇ ਨਹੀਂ ਸੀ। ਜਦ ਉਸ ਨੂੰ ਉਸ ਦੀ ਗ੍ਰਿਫ਼ਤਾਰੀ ਦਾ ਪਤਾ ਲੱਗਾ ਤਾਂ ਉਸ ਨੇ ਦੁਕਾਨ ਵੱਲ ਨਾ ਜਾਣ ਦਾ ਫ਼ੈਸਲਾ ਕਰ ਲਿਆ। ਉਂਜ ਦੁਕਾਨ ਵਿਚ ਹੈ ਵੀ ਕੀ ਸੀ।

ਜਦ ਊਧਮ ਸਿੰਘ ਨੂੰ ਚਾਰ ਸਾਲ ਦੀ ਕੈਦ ਸੁਣਾ ਦਿਤੀ ਗਈ ਤਾਂ ਉਜਾਗਰ ਨੂੰ ਇਉਂ ਜਾਪਿਆ ਕਿ ਉਹ ਇਸ ਏਡੀ ਵੱਡੀ ਦੁਨੀਆ ਵਿਚ ਇਕ ਬੇਆਸਰਾ ਰਹਿ ਗਿਆ ਹੈ। ਉਸ ਨੂੰ ਕੋਈ ਪਤਾ ਨਾ ਲੱਗਾ ਕਿ ਉਹ ਕਿਹੜੀ ਜੇਲ੍ਹ ਵਿਚ ਰਖਿਆ

ਜਾਏਗਾ। ਉਹ ਬੜਾ ਬੇ-ਹੌਸਲਾ ਜਿਹਾ ਹੋ ਗਿਆ।

ਇਕ ਸਵੇਰ ਨੂੰ ਉਹ ਜੀਅ ਭਿਆਣਾ ਤੁਰਦਾ-ਤੁਰਦਾ ਹਾਲ ਬਜ਼ਾਰ ਜਾ ਨਿਕਲਿਆ। ਰੇਲ ਦੀ ਪਟੜੀ ਉਤੋਂ ਲੰਘਣ ਵਾਲੇ ਪੌੜੀਆਂ ਵਾਲੇ ਪੁੱਲ ਉਤੇ ਜਾ ਚੜ੍ਹਿਆ। ਕਿੰਨੀ ਦੇਰ ਆਉਂਦੀਆਂ ਜਾਂਦੀਆਂ ਗੱਡੀਆਂ ਤੇ ਛੈਂਟੀ ਕਰਦੇ ਇੰਜਣਾਂ ਵੱਲ ਤੱਕਦਾ ਰਿਹਾ। ਉਸ ਨੇ ਸੋਚਿਆ ਕਿ ਹੋਲਾ-ਮਹੱਲਾ ਨੇੜੇ ਹੈ। ਗੱਡੀ ਚੜ੍ਹੇ ਤੇ ਅਨੰਦਪੁਰ ਨੂੰ ਤੁਰ ਪਵੇ। ਫਿਰ ਉਸ ਨੇ ਸੋਚਿਆ ਕਿ ਉਥੋਂ ਫਿਟ ਕਿਧਰ ਜਾਏਗਾ। ਉਹ ਨਿਰਾਸ਼ ਜਿਹਾ ਹੋ ਕੇ ਪੁੱਲ ਦੀਆਂ ਪੌੜੀਆਂ ਉਤਰ ਕੇ ਸਟੇਸ਼ਨ ਵੱਲ ਤੁਰ ਪਿਆ। ਅੱਗੋਂ ਉਸ ਨੇ ਦਸ ਬਾਰਾਂ ਟੌਮੀ, ਚਿਟਿਆਂ ਕਪੜਿਆਂ ਵਿਚ ਸੀਟੀਆਂ ਵਜਾਉਂਦੇ ਆਉਂਦੇ ਵੇਖੇ। ਉਹ ਇਕ ਪਾਸੇ ਹੋ ਕੇ ਖਲੋ ਗਿਆ। ਗੋਰਿਆਂ ਵਿਚੋਂ ਇਕ ਟੌਮੀ ਨੇ ਉਜਾਗਰ ਨੂੰ ਅੱਖ ਮਾਰੀ। ਉਜਾਗਰ ਨੇ ਵੀ ਅੱਗੋਂ ਅੱਖ ਮਾਰ ਕੇ ਜੁਆਬ ਦਿਤਾ। ਟੌਮੀ ਹੱਸ ਪਿਆ, ਉਜਾਗਰ ਵੀ ਹੱਸ ਪਿਆ। ਗੋਰੇ ਸੀਟੀਆਂ ਮਾਰਦੇ ਲੰਘ ਗਏ। ਉਸ ਦਾ ਮਨ ਕੁਝ ਹੌਲਾ ਹੌਲਾ ਹੋਣ ਲੱਗਾ। ਉਸ ਨੂੰ ਭੁੱਖ ਜਾਗ ਆਈ। ਪਹਿਲੋਂ ਉਸ ਨੇ ਗੋਲ ਗਪਿਆਂ ਵਾਲੇ ਦੀ ਟੋਕਰੀ ਵੱਲ ਨਜ਼ਰ ਸੁੱਟੀ। ਫਿਰ ਕੁਝ ਅੱਗੇ ਜਾ ਕੇ ਛੋਲੇ ਕੁਲਚੇ ਨਜ਼ਰੀਂ ਪੈ ਗਏ। ਉਹ ਬਿਨਾਂ ਰੁਕੇ ਇਕ ਤੰਦੂਰ ਅੱਗੇ ਜਾ ਖਲੋਤਾ। ਮਹੀਨਾ ਮਾਰਚ ਦਾ ਸੀ ਪਰ ਫਿਰ ਵੀ ਤੰਦੂਰ ਦੇ ਆਲੇ-ਦੁਆਲੇ ਢੇਰ ਸਾਰੀਆਂ ਮੱਖੀਆਂ ਭਿਣ-ਭਿਣ ਕਰ ਰਹੀਆਂ ਸਨ। ਉਸ ਨੂੰ ਆਪਣੇ ਬਚਪਨ ਦੇ ਬੇਲੀ ਸਰੂਪ ਦੀ ਗੱਲ ਯਾਦ ਆ ਗਈ, "ਮੈਂ ਤਾਂ ਬਜ਼ਾਰ ਦੀ ਕੋਈ ਪੱਕੀ ਚੀਜ਼ ਨਹੀਂ ਖਾਂਦਾ ਜਦ ਦਾ ਹੈਜ਼ੇ ਤੋਂ ਬਚਿਆ ਹਾਂ।"

ਸਰੂਪ ਦਾ ਚੇਤਾ ਆਉਂਦਿਆਂ ਹੀ ਉਸ ਨੂੰ ਇਉਂ ਜਾਪਿਆ ਜਿਵੇਂ ਉਸ ਨੂੰ ਕੋਈ ਸਹਾਰਾ ਮਿਲ ਗਿਆ ਹੋਵੇ। ਸਰੂਪ ਇਕ ਡਾਕਟਰ ਪਾਸ ਕਮਪਾਊਂਡਰ ਦਾ ਕੰਮ ਕਰਦਾ ਸੀ। ਉਸ ਨੇ ਇਕ ਦੁਕਾਨ ਤੋਂ ਨਿਓਜੇ ਖ਼ਰੀਦੇ। ਨਿਓਜੇ ਲੈ ਕੇ ਉਹ ਰਾਮ ਬਾਗ ਦਰਵਾਜ਼ੇ ਵੱਲ ਤੁਰ ਪਿਆ। ਉਸ ਨੇ ਸੋਚਿਆ ਸਰੂਪ ਨੂੰ ਮਿਲਿਆਂ ਮੁੱਦਤਾਂ ਲੰਘ ਗਈਆਂ ਹਨ। ਪਤਾ ਨਹੀਂ ਅੱਗੋਂ ਕਿਹੋ ਜਿਹਾ ਸਲੂਕ ਕਰਦਾ ਹੈ। ਉਹ ਉਥੇ ਪਹੁੰਚ ਕੇ ਮਰੀਜ਼ਾਂ ਦੇ ਨਾਲ ਹੀ ਇਕ ਬੈਂਚ ਉਤੇ ਬਹਿ ਗਿਆ। ਡਾਕਟਰ, ਕਿਸੇ ਹਾਦਸੇ ਵਿਚ ਜ਼ਖ਼ਮੀ ਹੋਏ ਕਿਸੇ ਬੰਦੇ ਨੂੰ ਮਲ੍ਹਮ-ਪੱਟੀ ਕਰਨ ਲਈ ਰਾਮ ਬਾਗ ਦਰਵਾਜ਼ੇ ਦੇ ਥਾਣੇ ਗਿਆ ਸੀ। ਮਰੀਜ਼ ਉਡੀਕ ਰਹੇ ਸਨ। ਜਿਨ੍ਹਾਂ ਮਰੀਜ਼ਾਂ ਦਾ ਮਾੜਾ ਮੋਟਾ ਕੰਮ ਸੀ ਉਹਨਾਂ ਨੂੰ ਸਰੂਪ ਵੇਖ ਰਿਹਾ ਸੀ। ਸਰੂਪ ਦੋ ਤਿੰਨ ਵਾਰੀ ਬਾਹਰ ਆਇਆ ਤੇ ਅੰਦਰ ਗਿਆ ਪਰ ਉਸ ਨੇ ਉਜਾਗਰ ਵੱਲ ਕੋਈ ਧਿਆਨ ਨਾ ਦਿਤਾ। ਉਜਾਗਰ ਦੀ ਅਖ਼ੀਰਲੀ ਵਾਰੀ ਸੀ। ਜਦ ਉਸ ਦੀ ਵਾਰੀ ਆਈ ਤਾਂ, ਇਕ ਹੋਰ ਮਰੀਜ਼ ਨੂੰ ਦੁਆਈ ਫੜਾਂਦਿਆਂ, ਉਜਾਗਰ ਵੱਲ ਬਿਨਾਂ ਵੇਖੇ, ਸਰੂਪ ਨੇ ਪੁੱਛਿਆ, "ਕੀ ਬੀਮਾਰੀ ਹੈ ਸਰਦਾਰ ਜੀ?"

"ਪੇਟ ਵਿਚ ਬੜਾ ਦਰਦ ਹੁੰਦਾ ਐ।"

ਉਜਾਗਰ ਬੋਲਿਆ ਹੀ ਸੀ ਕਿ ਸਰੂਪ ਨੇ ਉਸ ਨੂੰ ਪਛਾਣ ਲਿਆ।

"ਸਰਦਾਰ ਉਜਾਗਰ ਸਿੰਘ ਜੀ ਭੁੱਖ ਕਰਕੇ ਕੁੜੱਲ ਪੈਂਦੇ ਹੋਣੇ ਐ। ਦੱਸੋ ਕੀ ਸੇਵਾ ਕਰੀਏ? ਗ਼ੁਲਾਮ ਹਾਜ਼ਰ ਐ।"

ਸਰੂਪ ਦੀ ਗੱਲ ਸੁਣ ਕੇ ਇਕ ਤੁਰਿਆ ਜਾਂਦਾ ਮਰੀਜ਼ ਮੁੜ ਕੇ ਉਸ ਦੇ ਮੂੰਹ ਵੱਲ ਵੇਖਣ ਲੱਗਾ।

"ਇਹ ਮੇਰਾ ਲੰਗੋਟੀਆ ਯਾਰ ਐ। ਬੀਮਾਰ ਬੀਮੂਰ ਕੋਈ ਨਹੀਂ। ਸ਼ੁਗਲੀ ਬੰਦਾ ਐ। ਮੁੱਦਤਾਂ ਪਿੱਛੋਂ ਆ ਵੜਿਐ ਦਰਸ਼ਨ ਦੇਣ।"

ਫਿਰ ਸਰੂਪ ਉਸ ਨੂੰ ਬਾਹੋਂ ਫੜ ਕੇ ਡਿਸਪੈਂਸਰੀ ਦੇ ਅੰਦਰ ਲੈ ਗਿਆ। ਉਸ ਨੇ ਨੱਕ ਅੱਗੇ ਡੱਬਾ ਦੇਂਦਿਆਂ ਕਿਹਾ, "ਸਰੂਪਾ ਤੇਰਾ ਨੱਕ ਤਾਂ ਮਰ ਗਿਆ ਹੋਣੈਂ।"

"ਯਾਰ ਜਾਗੋ! ਪੇਟ ਜੁ ਭਰਨਾ ਹੋਇਆ। ਨਾਲ ਟੱਬਰ ਵੀ ਪਾਲਣਾ ਹੋਇਆ। ਤੂੰ ਮਿਲਣਾ ਈ ਛੱਡ ਦਿਤਾ। ਤੇਰੀ ਭਰਜਾਈ ਮੈਨੂੰ ਹਮੇਸ਼ਾ ਤਾਹਨੇ ਮਾਰਦੀ ਐ। ਕਹਿੰਦੀ ਐ, 'ਨਾ ਤੇਰੀ ਮਾਂ, ਨਾ ਤੇਰਾ ਪਿਓ, ਨਾ ਤੇਰੀ ਭੈਣ, ਨਾ ਤੇਰਾ ਭਰਾ, ਨਾ ਕੋਈ ਯਾਰ ਤੇ ਨਾ ਕੋਈ ਦੋਸਤ।' "

"ਸਰੂਪ ਬਾਕੀ ਗੱਲਾਂ ਤਾਂ ਸਾਡੇ ਵੱਸ ਦੀਆਂ ਨਹੀਂ ਪਰ ਇਕ ਗੱਲ ਉਹ ਸੱਚੀ ਕਹਿੰਦੀ ਊ—ਨਾ ਤੇਰਾ ਕੋਈ ਯਾਰ ਤੇ ਨਾ ਤੇਰਾ ਕੋਈ ਦੋਸਤ। ਤੈਨੂੰ ਪਤੈ ਤੂੰ ਮੁਢੋਂ ਈ ਸ਼ੂਮ ਰਿਹੈਂ।"

"ਨਹੀਂ ਜਾਗੋ, ਹੁਣ ਇਹ ਗੱਲ ਨਹੀਂ। ਅੱਜ ਮੈਂ ਤੈਨੂੰ ਜ਼ਰੂਰ ਘਰ ਲੈ ਕੇ ਜਾਣੈ। ਨਾਲੇ ਵੇਖੇਂਗਾ ਆਪਣਾ ਭਤੀਜਾ ਅਜੇ ਸਾਲ ਦਾ ਵੀ ਨਹੀਂ ਹੋਇਆ ਪਰ ਤੂਫ਼ਾਨ ਐ ਤੂਫ਼ਾਨ।"

"ਆਪਾਂ ਤਾਂ ਪਹਿਲੋਂ ਈ ਤੈਨੂੰ ਸਹੀ ਗੱਲ ਦੱਸ ਦਿਤੀ। ਕੁੜੱਲ ਪੈ ਰਹੇ ਐ ਕੁੜੱਲ ਭੁੱਖ ਨਾਲ।" ਫਿਰ ਉਸ ਨੇ ਬਚ ਰਹੇ ਕੁਝ ਨਿਓਜੇ ਜੇਬ ਵਿਚੋਂ ਕੱਢ ਕੇ ਸਰੂਪ ਵੱਲ ਹੱਥ ਵਧਾਂਦਿਆਂ ਕਿਹਾ, "ਆਹ ਲੈ ਨਿਓਜੇ! ਕਰ ਲੈ ਤੂੰ ਵੀ ਦਿਮਾਗ਼ ਤਿੱਖਾ। ਖੁਸ਼ਕੀ ਹੱਟ ਜਾਊ ਤੇਰੀ।"

"ਜਾਗੋ! ਤੇਰਾ ਕੀ ਬਣਿਆ ਹੋਊ ਨੇਜਿਆਂ ਨਾਲ। ਊਠ ਦੇ ਮੂੰਹ ਵਿਚ ਲਾਚੀਆਂ ਵਾਲੀ ਗੱਲ ਹੋਈ ਹੋਊ।"

ਏਨੇ ਨੂੰ ਡਾਕਟਰ ਆ ਗਿਆ। ਸਰੂਪ ਘਰ ਜਾਣ ਲਈ ਤਿਆਰ ਹੋਣ ਲੱਗਾ। ਉਜਾਗਰ ਓਨੀ ਦੇਰ ਬੈਂਚ ਉਤੇ ਬੈਠਾ ਉਸਦੀ ਉਡੀਕ ਕਰਦਾ ਰਿਹਾ।

## 43

ਸਰੂਪ ਹੋਰਾਂ ਪਾਸ ਇਕ ਕਮਰਾ ਤੇ ਇਕ ਰਸੋਈ ਸੀ। ਕਮਰੇ ਵਿਚ ਸਰੂਪ ਦੀ ਵਹੁਟੀ ਤੇ ਬੱਚਾ ਸੌਂ ਗਏ। ਸਰੂਪ ਨੇ ਦੋ ਮੰਜੀਆਂ ਬਰਾਂਡੇ ਵਿਚ ਡਾਹੀਆਂ। ਰਜ਼ਾਈਆਂ ਉਤੇ ਲੈ ਕੇ ਪੁਰਾਣੀਆਂ ਯਾਦਾਂ ਤਾਜ਼ਾ ਕਰਨ ਲੱਗੇ। ਕਿੰਨੀ ਦੇਰ ਉਹ ਇਧਰ-ਉਧਰ ਦੀਆਂ ਗੱਲਾਂ ਕਰਦੇ ਰਹੇ। ਫਿਰ ਉਹ ਆਪਣੇ ਪੁਰਾਣੇ ਦੋਸਤਾਂ ਦੀਆਂ ਗੱਲਾਂ ਕਰਨ ਲੱਗੇ। ਉਹਨਾਂ ਨੂੰ ਤਾਰੂ ਸਿੰਘ ਦੀ ਸ਼ਹੀਦੀ ਦੀ ਯਾਦ ਆ ਗਈ। ਉਜਾਗਰ ਨੇ ਜਦ ਸਰੂਪ ਨੂੰ ਦਸਿਆ ਕਿ ਨਿਰਵੈਰੀ ਡੇਰੇ ਬਹਿ ਗਿਆ ਹੈ ਤਾਂ ਉਸ ਨੂੰ ਕੋਈ ਹੈਰਾਨੀ ਨਾ ਹੋਈ। ਸਰੂਪ ਨੇ ਉਜਾਗਰ ਨੂੰ ਦਸਿਆ ਕਿ ਗੁਰਮੀਤ ਟਾਟਾ ਨਗਰ ਦੇ ਕਾਰਖ਼ਾਨੇ ਵਿਚ ਕਲਰਕ ਲੱਗਾ ਹੋਇਆ ਹੈ। ਜਦ ਊਧਮ ਸਿੰਘ ਦੀ ਗੱਲ ਚੱਲੀ ਤਾਂ ਉਜਾਗਰ ਚੁੱਪ ਹੋ ਗਿਆ। ਉਸ ਨੇ ਸੋਚਿਆ ਕਿ ਸਰੂਪ ਨੂੰ ਉਸਦੀ ਦੀ ਗ੍ਰਿਫ਼ਤਾਰੀ ਤੇ ਸਜ਼ਾ ਦਾ ਪਤਾ ਲੱਗ ਚੁੱਕਾ ਹੋਵੇਗਾ। ਜਦ ਉਸ ਨੂੰ ਭਰੋਸਾ ਹੋ ਗਿਆ ਕਿ ਸਰੂਪ ਨੂੰ ਅਖ਼ਬਾਰ ਪੜ੍ਹਨ ਦੀ ਉਕੀ ਵਿਹਲ ਨਹੀਂ ਤੇ ਨਾ ਹੀ ਊਧਮ ਸਿੰਘ ਬਾਰੇ ਉਸ ਨੂੰ ਕੁਝ ਪਤਾ ਹੈ ਤਾਂ ਉਜਾਗਰ ਨੇ ਉਸ ਪਾਸੋਂ ਰਿਵਾਲਵਰ ਫੜੇ ਜਾਣ ਤੇ ਚਾਰ ਸਾਲ ਸਜ਼ਾ ਹੋਣ ਦੀ ਗੱਲ ਸੁਣਾ ਦਿਤੀ ਪਰ ਕੋਈ ਹੋਰ ਗੱਲ ਨਾ ਦੱਸੀ।

"ਜਾਗੋ! ਰਿਵਾਲਵਰ ਉਹਨੇ ਕੀ ਕਰਨਾ ਸੀ?"

ਉਜਾਗਰ ਅਗੋਂ ਚੁੱਪ ਰਿਹਾ।

"ਇਕ ਵਾਰੀ ਮੈਂ ਅਵਾਈ ਸੁਣੀ ਸੀ ਕਿ ਊਧੋ ਬੱਬਰਾਂ ਨਾਲ ਰਲ ਗਿਆ ਸੀ।"

ਉਜਾਗਰ 'ਹੂੰ' ਕਰ ਕੇ ਫਿਰ ਚੁੱਪ ਹੋ ਗਿਆ।

"ਤੈਨੂੰ ਯਾਦ ਐ, ਸਾਧੂ ਸਿੰਘ ਦੇ ਗੁਜ਼ਰਨ ਉਤੇ ਉਹ ਗੁੰਮ-ਸੁੰਮ ਹੋ ਗਿਆ ਸੀ। ਇਕੋ ਇਕ ਭਰਾ ਦੇ ਗੁਜ਼ਰ ਜਾਣ ਉਤੇ ਉਸ ਦਾ ਰੋਣ ਵੀ ਨਹੀਂ ਸੀ ਨਿਕਲਿਆ।"

"ਯਾਦ ਐ! ਉਹ ਭਰਾ ਹੁੰਦੇ ਹੋਏ ਇਕ ਦੂਜੇ ਦੇ ਮਾਂ ਪਿਓ ਬਣ ਕੇ ਰਹਿੰਦੇ ਸੀਗੇ।"

"ਬਿਲਕੁਲ ਠੀਕ ਆਖੀ ਊ।"

ਫਿਰ ਕੁਝ ਚਿਰ ਚੁੱਪ ਰਹਿਣ ਪਿਛੋਂ ਸਰੂਪ ਨੇ ਕਿਹਾ, "ਜੇ ਊਧੋ ਨੂੰ ਰੁਪਏ ਪੈਸੇ ਦੀ ਮਾੜੀ ਮੋਟੀ ਲੋੜ ਹੁੰਦੀ ਤਾਂ ਕੁਝ ਸੇਵਾ ਕਰ ਦੇਂਦੇ। ਪਰ ਜੇਲ੍ਹ ਵਿਚ ਬੈਠੇ ਦੀ ਅਸੀਂ ਕੀ ਮਦਦ ਕਰ ਸਕਦੇ ਆਂ। ਕਿਹੜੀ ਜੇਲ੍ਹ ਵਿਚ ਬੰਦ ਐ?"

"ਪਤਾ ਨਹੀਂ ਲੱਗਾ ਅਜੇ ਤਕ।"

"ਮੁਲਾਕਾਤ ਦਾ ਬੰਦੋਬਸਤ ਹੋ ਸਕਦੈ?"

"ਮੈਂ ਤਾਂ ਮੁਲਾਕਾਤ ਬਾਰੇ ਕਦੇ ਸੋਚਿਆ ਵੀ ਨਹੀਂ।"

"ਏਨਾ ਯਰਕ ਗਿਐਂ।"

"ਯਰਕ ਗਿਆ ਈ ਸਮਝ।"

ਉਜਾਗਰ ਨੇ ਸਰੂਪ ਦੀ ਗੱਲ ਦਾ ਰੁਖ਼ ਮੋੜਨ ਲਈ ਪੁੱਛਿਆ, "ਮੀਤੂ ਦਾ ਪਤਾ ਹੈਗਾ ਤੇਰੇ ਕੋਲ?"

"ਹੈਗਾ! ਮਹੀਨੇ ਦੋਹੀਂ ਮਹੀਨੀਂ ਚਿੱਠੀ ਪਾ ਛਡਦੈ।"

"ਜੇ ਤੂੰ ਸਲਾਹ ਦਏਂ ਤਾਂ ਮੈਂ ਉਹਦੇ ਕੋਲ ਈ ਚਲਾ ਜਾਵਾਂ। ਸੁਣਿਐ ਉਥੇ ਖਰਾਦ ਤੇ ਢਲਾਈ ਦਾ ਬੜਾ ਕੰਮ ਐ। ਪੈਸੇ ਵੀ ਚੋਖੇ ਮਿਲਦੇ ਐ।"

"ਤੈਨੂੰ ਕੰਮ ਮਿਲਣ ਵਿਚ ਜ਼ਰਾ ਦੇਰ ਨਹੀਂ ਲੱਗਣੀ। ਹਜ਼ਾਰਾਂ ਲੋਕ ਕੰਮ ਕਰਦੇ ਐ ਓਥੇ। ਤੂੰ ਆਪਣਾ ਮਨ ਬਣਾ ਲੈ। ਮੈਂ ਤਾਂ ਪਤਾ ਈ ਲਿਖ ਕੇ ਦੇਣਾ ਐ ਨਾ।"

ਤੜਕੇ ਹੀ ਉਜਾਗਰ ਨੇ ਗੁਰਮੀਤ ਦਾ ਪਤਾ ਲਿਆ। ਸਰੂਪ ਦੀ ਵਹੁਟੀ ਦੇ ਜਾਗਣ ਤੋਂ ਪਹਿਲੋਂ ਹੀ ਉਥੋਂ ਨਿਕਲ ਤੁਰਿਆ। ਸ਼ਰੀਫ ਪੁਰੇ ਪਹੁੰਚ ਕੇ ਉਸ ਨੇ ਤੋਤੇ ਨਾਲ ਸਾਰੀ ਗੱਲ ਕੀਤੀ। ਝੱਟ ਹੀ ਉਹ ਬਸ ਦੇ ਅੱਡੇ ਉਤੇ ਜਾ ਖਲੋਤੇ। ਉਜਾਗਰ, ਤੋਤੇ ਤੇ ਰੇਸ਼ਮਾ ਨੇ ਜਲੰਧਰੋਂ ਗੱਡੀ ਫੜਨ ਦਾ ਮਨ ਬਣਾਇਆ।

## 44

ਭਗਤ ਸਿੰਘ ਤੇ ਉਸ ਦੇ ਸਾਥੀ ਬਟਕੇਸ਼ਵਰ ਦੱਤ ਦੇ ਅਸੈਂਬਲੀ ਵਿਚ ਬੰਬ ਸੁੱਟਣ ਦੀ ਖ਼ਬਰ ਸਾਰੇ ਦੇਸ਼ ਵਿਚ ਇਸ ਤਰ੍ਹਾਂ ਫੈਲ ਗਈ, ਜਿਸ ਤਰ੍ਹਾਂ ਜੰਗਲ ਨੂੰ ਲੱਗੀ ਅੱਗ ਫੈਲ ਜਾਂਦੀ ਹੈ। ਇਸ ਖ਼ਬਰ ਨੂੰ ਸਰਕਾਰ ਜੇਲ੍ਹਾਂ ਵਿਚ ਜਾਣ ਤੋਂ ਵੀ ਨਾ ਰੋਕ ਸਕੀ। ਊਧਮ ਸਿੰਘ ਤੇ ਬਹਾਦਰ ਸਿੰਘ ਨੂੰ ਵੀ ਇਹ ਖ਼ਬਰ ਪਹੁੰਚ ਗਈ। ਕੀ ਸਿਆਸੀ ਤੇ ਕੀ ਇਖ਼ਲਾਕੀ ਸਭ ਕੈਦੀ ਉਹਨਾਂ ਦੀ ਬਹਾਦਰੀ ਦੀਆਂ ਕਹਾਣੀਆਂ ਕਹਿਣ ਲੱਗੇ।

ਫਿਰ ਉਹਨਾਂ ਦੇ ਹੋਰ ਸਾਥੀਆਂ ਦੇ ਫੜੇ ਜਾਣ ਦੀਆਂ ਖ਼ਬਰਾਂ ਪਹੁੰਚਣ ਲੱਗੀਆਂ। ਫਿਰ ਉਹਨਾਂ ਨੂੰ ਪਤਾ ਲੱਗਾ ਕਿ ਭਗਤ ਸਿੰਘ, ਉਸ ਦੇ ਸਾਥੀਆਂ, ਗ਼ਦਰ ਪਾਰਟੀ ਦੇ ਆਗੂਆਂ ਤੇ ਬੱਬਰ ਬਹਾਦਰਾਂ ਨੇ ਲਾਹੌਰ ਜੇਲ੍ਹ ਦੇ ਅਨਿਆਂ ਦੇ ਉਲਟ ਭੁੱਖ-ਹੜਤਾਲ ਕੀਤੀ ਹੋਈ ਹੈ। ਊਧਮ ਸਿੰਘ ਤੇ ਬਹਾਦਰ ਸਿੰਘ ਨੇ ਉਹਨਾਂ ਨਾਲ ਹਮਦਰਦੀ ਜਤਲਾਉਣ ਲਈ ਕੁਝ ਦਿਨ ਹੀ ਰੋਟੀ ਖਾਣੀ ਛੱਡੀ ਸੀ ਕਿ ਲਾਹੌਰ ਜੇਲ੍ਹ ਵਿਚ ਭੁੱਖ-ਹੜਤਾਲ ਛੱਡ ਦੇਣ ਦੀਆਂ ਖ਼ਬਰਾਂ ਛੱਪ ਗਈਆਂ। ਉਹਨਾਂ ਵੀ ਭੁੱਖ-ਹੜਤਾਲ ਛੱਡ ਦਿਤੀ ਪਰ ਬਹਾਦਰ ਸਿੰਘ ਬੀਮਾਰ ਹੋ ਕੇ ਹਸਪਤਾਲ ਜਾ ਪਿਆ।

ਫਿਰ ਇਕ ਦਿਨ ਭਗਤ ਸਿੰਘ, ਸੁਖਦੇਵ ਤੇ ਰਾਜਗੁਰੂ ਦੀ ਸ਼ਹੀਦੀ ਦੀ ਖ਼ਬਰ

ਫੈਲ ਗਈ। ਸਾਰੀ ਜੇਲ੍ਹ ਵਿਚ ਅਫ਼ਸੋਸ ਛਾ ਗਿਆ। ਊਧਮ ਸਿੰਘ ਨੇ ਹਸਪਤਾਲ ਵਿਚ ਜਾ ਕੇ ਉਹਨਾਂ ਦੀ ਸ਼ਹੀਦੀ ਦੀ ਖ਼ਬਰ ਬਹਾਦਰ ਸਿੰਘ ਨੂੰ ਦਿਤੀ। ਬਹਾਦਰ ਸਿੰਘ ਭੁੱਖ-ਹੜਤਾਲ ਦੇ ਕਾਰਨ ਬਹੁਤ ਕਮਜ਼ੋਰ ਹੋ ਗਿਆ ਸੀ। ਉਹ ਕਈ ਵਾਰੀ ਹਸਪਤਾਲ ਗਿਆ ਸੀ ਤੇ ਕਈ ਵਾਰੀ ਉਸ ਨੂੰ ਫਿਰ ਮੁਸ਼ੱਕਤ ਉਤੇ ਲਾ ਦਿਤਾ ਜਾਂਦਾ ਸੀ। ਇਸ ਵਾਰੀ ਉਹ ਉਠਣ ਜੋਗਾ ਵੀ ਨਹੀਂ ਸੀ ਰਿਹਾ। ਉਹ ਦਿਨੋ-ਦਿਨ ਘਟਦਾ ਜਾ ਰਿਹਾ ਸੀ। ਇਕ ਰਾਤ ਉਸ ਦੀ ਹਾਲਤ ਵਿਗੜ ਗਈ। ਊਧਮ ਸਿੰਘ ਉਸ ਪਾਸ ਪਹੁੰਚਾ। ਉਸ ਦੇ ਪਹੁੰਚਣ ਤੋਂ ਕੁਝ ਮਿੰਟਾਂ ਬਾਦ ਹੀ ਬਿਨਾਂ ਕੋਈ ਗੱਲ ਕੀਤੇ ਬਹਾਦਰ ਸਿੰਘ ਸਦਾ ਦੀ ਨੀਂਦੇ ਸੌਂ ਗਿਆ।

ਤਿੰਨ ਚਾਰ ਦਿਨ ਨਾ ਊਧਮ ਸਿੰਘ ਸੁੱਤਾ ਤੇ ਨਾ ਹੀ ਉਸ ਨੇ ਕੁਝ ਖਾਧਾ ਪੀਤਾ। ਇਕ ਸ਼ਾਮ ਨੂੰ ਉਸ ਨੂੰ ਕੈਆਂ ਆਉਣ ਲੱਗ ਪਈਆਂ। ਅੱਧੀ ਰਾਤੀ ਉਸ ਨੂੰ ਹਸਪਤਾਲ ਦਾਖ਼ਲ ਕੀਤਾ ਗਿਆ। ਉਸ ਨੇ ਅੱਗਾ ਪਿੱਛਾ ਤਾੜਿਆ। ਇਕ ਇਖ਼ਲਾਕੀ ਕੈਦੀ ਦੀ ਮਦਦ ਨਾਲ ਕੰਧ ਟੱਪ ਕੇ ਉਸ ਦੇ ਘਰ ਜਾ ਪਹੁੰਚਾ। ਉਸ ਦੇ ਘਰ ਸੁਨੇਹੇ ਪਤੇ ਦਿਤੇ ਤੇ ਦਸਿਆ ਕਿ ਉਹਨਾਂ ਦਾ ਬੰਦਾ ਮਹੀਨੇ ਤਕ ਰਿਹਾਅ ਹੋ ਜਾਣ ਵਾਲਾ ਹੈ। ਕੈਦੀਆਂ ਵਾਲੇ ਕਪੜੇ ਉਸ ਨੇ ਉਥੇ ਸਾੜੇ। ਉਥੋਂ ਕਪੜੇ ਬਦਲ ਕੇ ਰਾਤ ਹੀ ਗੱਡੀ ਚੜ੍ਹਨ ਤੋਂ ਪਹਿਲੋਂ, ਉਸ ਨੇ ਛਾਛੀਆਂ ਵਰਗੇ ਛਤੇ ਬਣਵਾਏ, ਲਬਾਂ ਕਟਾਈਆਂ ਤੇ ਦਾੜ੍ਹੀ ਤਰਾਛੀ।

## 45

ਊਧਮ ਸਿੰਘ ਦੀ ਤੀਬਰ ਇੱਛਾ ਸੀ ਕਿ ਉਹ ਤੋਤੇ ਤੇ ਰੇਸ਼ਮਾ ਹੋਰਾਂ ਦਾ ਪਤਾ ਕਰਨ ਲਈ ਉਜਾਗਰ ਨੂੰ ਲੱਭ ਕੇ ਮਿਲੇ ਪਰ ਕਿਸੇ ਖ਼ਤਰੇ ਵਿਚ ਪੈਣ ਤੋਂ ਬਚਣ ਲਈ ਉਸ ਨੇ ਉਹਨਾਂ ਨੂੰ ਇਕਦਮ ਲੱਭਣ ਦਾ ਖ਼ਿਆਲ ਛੱਡ ਕੇ ਮੁਲਤਾਨ ਦਾ ਰਾਹ ਫੜ ਲਿਆ। ਉਥੋਂ ਉਹ ਲਗਾਤਾਰ ਸਫ਼ਰ ਕਰਦਾ ਸਿੰਧ ਪਹੁੰਚ ਗਿਆ।

ਉਹ ਸ਼ਕਲ ਤੇ ਪਹਿਰਾਵੇ ਤੋਂ ਨਿਰਾ ਮੁਸਲਮਾਨ ਲੱਗ ਰਿਹਾ ਸੀ। ਉਹ ਜਦ ਵੀ ਕਿਸੇ ਨਾਲ ਗੱਲ ਕਰਦਾ ਤਾਂ ਉਰਦੂ ਬੋਲਦਾ। ਇਸ ਤਰ੍ਹਾਂ ਉਹ ਮਾੜਾ ਮੋਟਾ ਕੰਮ ਕਰਦਾ, ਫਿਰਦਾ-ਫਿਰਾਂਦਾ ਸਟੇਸ਼ਨਾਂ ਉਤੇ ਰਾਤਾਂ ਕੱਟਦਾ, ਢਾਬਿਆਂ ਤੋਂ ਖਾਂਦਾ-ਪੀਂਦਾ ਤਿੰਨ ਚਾਰ ਮਹੀਨਿਆਂ ਪਿੱਛੋਂ ਬੰਬਈ ਪਹੁੰਚ ਗਿਆ।

ਬੰਬਈ ਪਹੁੰਚ ਕੇ ਉਸ ਨੇ ਮਜ਼ਦੂਰਾਂ ਦੀ ਬਸਤੀ ਵਿਚ ਇਕ ਕਮਰਾ ਸਸਤੇ ਕਿਰਾਏ ਉਤੇ ਲਿਆ। ਕਦੇ ਇਕ ਕਾਰਖ਼ਾਨੇ ਵਿਚ ਤੇ ਕਦੇ ਦੂਜੇ ਵਿਚ, ਜਿਥੇ ਕੋਈ

ਕੰਮ ਮਿਲਦਾ ਕਰ ਲੈਂਦਾ। ਇਕ ਥਾਂ ਉਹ ਟਿਕ ਕੇ ਕੰਮ ਨਾ ਕਰਦਾ। ਕੰਮ ਕਰਨ ਨੂੰ ਉਸ ਦਾ ਮਨ ਵੀ ਨਾ ਕਰਦਾ। ਹਰ ਵੇਲੇ ਉਸ ਦਾ ਧਿਆਨ ਪੰਜਾਬ ਵੱਲ ਰਹਿੰਦਾ, ਰੇਸ਼ਮਾ ਦੇ ਮਿਲਾਪ ਤੇ ਆਪਣੀ ਬੱਚੀ ਦੇ ਮਿਲਾਪ ਲਈ ਤੜਪ ਉੱਠਦਾ। ਉਹ ਕਿਸੇ ਅੱਗੇ ਆਪਣਾ ਭੇਤ ਨਹੀਂ ਸੀ ਖੋਲ੍ਹ ਸਕਦਾ। ਸਭ ਲੋਕ ਉਸ ਨੂੰ ਓਪਰੇ-ਓਪਰੇ ਤੇ ਬਿਗਾਨੇ-ਬਿਗਾਨੇ ਲੱਗਦੇ।

ਇਕ ਵਾਰੀ ਉਸ ਨੇ ਅੰਮ੍ਰਿਤਸਰ ਜਾ ਕੇ ਨਿਰਵੈਰੀ ਨੂੰ ਮਿਲਣ ਦਾ ਮਨ ਬਣਾਇਆ। ਫਿਰ ਖ਼ਿਆਲ ਕੀਤਾ ਕਿ ਸ਼ਾਇਦ ਉਹ ਅਸ਼ਰਫ ਹੋਰਾਂ ਨੂੰ ਵੀ ਲੱਭ ਕੇ ਮਿਲ ਸਕੇ। ਫਿਰ ਉਸ ਨੂੰ ਖ਼ਿਆਲ ਆਇਆ ਕਿ ਨਿਰਵੈਰੀ ਤੇ ਅਸ਼ਰਫ ਜੇ ਉਸ ਨੂੰ ਮਿਲ ਵੀ ਪੈਣ ਤਾਂ ਪਤਾ ਨਹੀਂ ਉਹ ਉਸ ਨਾਲ ਕਿਹੋ ਜਿਹਾ ਸਲੂਕ ਕਰਨਗੇ। ਉਸ ਨੂੰ ਖ਼ਿਆਲ ਆਇਆ ਕਿ ਹੋ ਸਕਦਾ ਹੈ ਉਹ ਦੋਵੇਂ ਆਪਣੇ ਧਰਮਾਂ, ਮਜ਼ਹਬਾਂ ਵਿਚ ਜਨੂਨੀ ਦੀ ਹੱਦ ਤਕ ਪਹੁੰਚ ਗਏ ਹੋਣ। ਉਹ ਮਨ ਨਾਲ ਕੋਈ ਫ਼ੈਸਲਾ ਨਾ ਕਰ ਸਕਿਆ।

ਉਹਨਾਂ ਦਿਨਾਂ ਵਿਚ ਮਜ਼ਦੂਰਾਂ ਦੀਆਂ ਹੜਤਾਲਾਂ ਹੋ ਰਹੀਆਂ ਸਨ। ਉਹ ਮਜ਼ਦੂਰਾਂ ਦੇ ਜਲਸਿਆਂ ਵਿਚ ਸ਼ਾਮਲ ਹੁੰਦਾ। ਉਹਨਾਂ ਨਾਲ ਗੱਲਾਂ ਕਰਦਾ। ਉਸ ਦਾ ਜੀਅ ਕਰਦਾ ਕਿ ਮਜ਼ਦੂਰਾਂ ਦੇ ਹੱਕ ਵਿਚ ਖੁਲ੍ਹ ਕੇ ਸਟੇਜ ਉਤੇ ਬੋਲੇ ਪਰ ਫਿਰ ਮਜਬੂਰ ਹੋ ਕੇ ਪਿੱਛੇ ਖਲੋਤਾ ਜਲਸਿਆਂ ਦੀ ਕਾਰਵਾਈ ਸੁਣਦਾ ਰਹਿੰਦਾ। 'ਇਨਕਲਾਬ ਜ਼ਿੰਦਾਬਾਦ' ਲੋਕਾਂ ਦਾ ਇਕ ਆਮ ਨਾਹਰਾ ਬਣ ਗਿਆ ਸੀ। ਇਕ ਦਿਨ ਨੌਜਵਾਨ ਮਜ਼ਦੂਰ ਨੇ 'ਸਾਮਰਾਜ ਮੁਰਦਾਬਾਦ' ਦਾ ਨਾਹਰਾ ਲਾਇਆ। ਊਧਮ ਸਿੰਘ ਜਲਸਾ ਖ਼ਤਮ ਹੋਣ ਪਿੱਛੋਂ ਉਸ ਮਜ਼ਦੂਰ ਆਗੂ ਪਾਸ ਜਾ ਖਲੋਤਾ। ਉਹ ਬਾਕੀ ਮਜ਼ਦੂਰਾਂ ਨਾਲ ਹੱਥ ਮਿਲਾ ਰਿਹਾ ਸੀ। ਊਧਮ ਸਿੰਘ ਨੇ ਵੀ ਉਸ ਦੇ ਹੱਥ ਵਿਚ ਹੱਥ ਪਾ ਦਿਤਾ ਤੇ ਇਨੇ ਜ਼ੋਰ ਨਾਲ ਘੁਟਿਆ ਕਿ ਉਸ ਨੇ ਊਧਮ ਸਿੰਘ ਵੱਲ ਇਕ ਭਰਵੀਂ ਨਜ਼ਰ ਨਾਲ ਤੱਕਿਆ।

ਇਹਨਾਂ ਦਿਨਾਂ ਵਿਚ ਊਧਮ ਸਿੰਘ ਦੇ ਪਹਿਰਾਵੇ ਤੇ ਸ਼ਕਲ ਨੁਹਾਰ ਤੋਂ ਕੋਈ ਝੱਟ-ਪੱਟ ਅੰਦਾਜ਼ਾ ਨਹੀਂ ਸੀ ਲਾ ਸਕਦਾ ਕਿ ਉਹ ਹਿੰਦੂ ਹੈ ਜਾਂ ਮੁਸਲਮਾਨ। ਉਹ ਪਤਲੂਨ ਤੇ ਬੁਸ਼ਸ਼ੱਰਟ ਪਾਂਦਾ ਤੇ ਸਿਰੋਂ ਨੰਗਾ ਰਹਿੰਦਾ। ਨਾ ਲਬਾਂ ਨਾ ਦਾਹੜੀ। ਉਹ ਬੰਬਈ ਦੀਆਂ ਵੱਖੋ-ਵੱਖਰੀਆਂ ਮਜ਼ਦੂਰ ਸਭਾਵਾਂ ਦੇ ਟਿਕਾਣਿਆਂ ਉਤੇ ਫਿਰਦਾ ਰਹਿੰਦਾ। ਮਜ਼ਦੂਰ-ਘੋਲ ਦੇ ਸੰਬੰਧ ਵਿਚ ਜੋ ਕੁਝ ਮਿਲਦਾ ਉਸ ਨੂੰ ਪੜ੍ਹਦਾ ਘੋਖਦਾ। ਉਸ ਦੇ ਮਨ ਅੰਦਰ ਮਜ਼ਦੂਰਾਂ ਦਾ ਘੋਲ ਇਕ ਆਪਣਾ ਜੀਵਨ ਆਦੇਸ਼ ਬਣ ਗਿਆ।

ਉਹ ਕੰਮ ਕਰਦਾ ਤੇ ਫਿਰਦਾ ਤੁਰਦਾ ਥੱਕ ਕੇ ਜਦ ਰਾਤ ਨੂੰ ਆਪਣੀ ਵਾਹਣੀ ਮੰਜੀ ਉਤੇ ਦਰੀ ਵਿਛਾ ਕੇ ਸਿਰਹਾਣਾ ਸਿਰ ਹੇਠਾਂ ਰੱਖ ਕੇ ਸੌਣ ਦਾ ਜਤਨ ਕਰਦਾ ਤਾਂ ਉਸ ਦੀਆਂ ਅੱਖਾਂ ਵਿਚੋਂ ਨੀਂਦ ਉੱਡ ਜਾਂਦੀ। ਇਕ ਰਾਤ ਨੂੰ ਉਹ ਪੰਜਾਬ ਜਾਣ

ਦੀ ਤਿਆਰੀ ਕਰਦਾ ਤੇ ਦੂਜੀ ਰਾਤ ਨੂੰ ਦੇਸ਼ ਛੱਡਣ ਲਈ ਤਿਆਰ ਹੋਣ ਲੱਗ ਪੈਂਦਾ। ਫਿਰ ਉਸ ਨੇ ਪੱਕਾ ਇਰਾਦਾ ਬਣਾ ਲਿਆ ਕਿ ਦੇਸ਼ ਛੱਡਣ ਤੋਂ ਪਹਿਲੋਂ ਉਹ ਰੇਸ਼ਮਾ ਨੂੰ ਲੱਭਣ ਦਾ ਪੂਰਾ ਜਤਨ ਕਰੇਗਾ। ਉਹ ਪੰਜਾਬ ਪਹੁੰਚਾ। ਅੰਮ੍ਰਿਤਸਰ ਪਹੁੰਚ ਕੇ ਉਹ ਪੁਰਾਣੇ ਟਿਕਾਣਿਆਂ ਉਤੇ ਗਿਆ। ਤੋਤੇ ਤੇ ਰੇਸ਼ਮਾ ਹੋਰਾਂ ਦਾ ਉਸਨੂੰ ਕੋਈ ਖੁਰਾ ਖੋਜ ਨਾ ਲੱਭਾ। ਜਦ ਉਸ ਨੂੰ ਉਜਾਗਰ ਦਾ ਵੀ ਕੋਈ ਪਤਾ ਨਾ ਲੱਗਾ ਤਾਂ ਉਹ ਨਿਰਵੈਰੀ ਪਾਸ ਗਿਆ। ਨਿਰਵੈਰੀ ਦੇ ਰੁਖੇ ਸਲੂਕ ਦੇ ਕਾਰਨ ਉਹ ਉਸ ਪਾਸ ਨਾ ਟਿਕਿਆ। ਉਹ ਕੁਝ ਮਹੀਨੇ ਦਿੱਲੀ, ਮੇਰਠ, ਕਾਨਪੁਰ, ਬਰੇਲੀ ਤੇ ਯੂ. ਪੀ. ਦੇ ਕਈ ਹੋਰ ਸ਼ਹਿਰਾਂ ਵਿਚ ਜਾਣਾਂ-ਪਛਾਣਾਂ ਕੱਢਦਾ ਰਿਹਾ। ਨਿਰਾਸ਼ ਹੋ ਕੇ ਉਹ ਬੰਬਈ ਵੱਲ ਮੁੜ ਪਿਆ। ਬਿਨਾਂ ਕਿਸੇ ਯਾਰ ਦੇ, ਬਿਨਾਂ ਕਿਸੇ ਹਮਰਾਜ ਦੇ, ਉਸ ਨੇ ਤਿੰਨ ਸਾਲ ਗੁਮਨਾਮੀ ਵਿਚ ਗੁਜ਼ਾਰ ਦਿਤੇ।

ਚਿਰਾਂ ਤੋਂ ਉਸਦੇ ਮਨ ਵਿਚ ਪਿਆਰ ਤੇ ਫ਼ਰਜ਼ ਵਿਚਾਲੇ ਇਕ ਘੋਲ ਜਾਰੀ ਸੀ। ਉਹ ਕਈ ਢਾਹਾਂ ਉਸਾਰਾਂ ਵਿਚੋਂ ਨਿਕਲ ਕੇ ਫ਼ਰਜ਼ ਪੂਰਾ ਕਰਨ ਲਈ, ਪਿਆਰ ਦੀ ਕੁਰਬਾਨੀ ਦੇਣ ਲਈ ਤਿਆਰ ਹੋ ਗਿਆ।

ਉਹ ਬੰਬਈ ਤੋਂ ਅਦਨ ਜਾਣ ਵਾਲੇ ਜਹਾਜ਼ ਉਤੇ ਚੜ੍ਹ ਪਿਆ। ਜਹਾਜ਼ ਚੜ੍ਹਨ ਸਾਰ ਉਸ ਨੇ ਦਾਹੜੀ ਤੇ ਕੇਸ ਰੱਖਣੇ ਸ਼ੁਰੂ ਕਰ ਦਿਤੇ। ਪੱਗ ਬੰਨ੍ਹਣੀ ਅਰੰਭ ਦਿਤੀ। ਫਿਰਦਾ-ਫਿਰਾਂਦਾ ਕੁਝ ਮਹੀਨਿਆਂ ਪਿੱਛੋਂ ਟਿਲਬਰੀ, ਲੰਡਨ ਦੀ ਬੰਦਰਗਾਹ ਉਤੇ ਜਾ ਉਤਰਿਆ।

## 46

ਊਧਮ ਸਿੰਘ ਇਕ ਹੋਰ ਬੰਦੇ ਨਾਲ ਸ਼ੈਪਰਡਜ਼ ਬੁਸ਼ ਗੁਰਦੁਆਰੇ ਪਹੁੰਚ ਗਿਆ। ਕੁਝ ਹੋਰ ਬੰਦੇ ਵੀ ਉਥੇ ਰਹਿੰਦੇ ਸਨ। ਉਹ ਸਵੇਰੇ ਉੱਠ ਕੇ ਆਪੋ ਆਪਣੇ ਕੰਮਾਂ ਉਤੇ ਚਲੇ ਜਾਂਦੇ। ਅੱਜ ਐਤਵਾਰ ਹੋਣ ਕਰਕੇ ਕੋਈ ਵੀ ਕੰਮ ਤੇ ਨਾ ਗਿਆ। ਸਭ ਨੇ ਰਲ-ਮਿਲ ਕੇ ਰੋਟੀ ਪਕਾਉਣੀ ਸ਼ੁਰੂ ਕੀਤੀ। ਊਧਮ ਸਿੰਘ ਨੇ ਝੱਟ ਆਟਾ ਗੁੰਨ੍ਹਣਾ ਸ਼ੁਰੂ ਕਰ ਦਿਤਾ। ਫਿਰ ਉਸ ਨੇ ਚਾਹ ਪੀ ਕੇ ਆਟੇ ਨੂੰ ਮੁੱਕੀ ਦਿਤੀ ਤੇ ਰੋਟੀਆਂ ਪਕਾਉਣੀਆਂ ਸ਼ੁਰੂ ਕਰ ਦਿਤੀਆਂ। ਦਾਲ ਨੂੰ ਤੜਕਾ ਲਾਉਂਦਿਆਂ ਇਕ ਭਾਈ ਨੇ ਪੁੱਛਿਆ, "ਗੱਭਰੂਆ! ਕੀ ਨਾਮ ਹੈ ਤੇਰਾ ?"

ਕੋਈ 'ਬਾਵਾ' ਕਹਿੰਦਾ ਐ, ਕੋਈ 'ਸਾਧ', ਜਿਹੜਾ ਤੇਰਾ ਜੀਅ ਕਰਦੈ ਤੂੰ ਕਹਿ ਲੈ।"

ਊਧਮ ਸਿੰਘ ਦੀ ਗੱਲ ਸੁਣ ਕੇ ਉਸ ਭਾਈ ਨੇ ਘੂਰੀ ਵੱਟ ਕੇ ਉਸ ਵੱਲ ਤੱਕਦਿਆਂ ਕਿਹਾ, "ਫੇਰ ਵੀ ਕੋਈ ਨਾਮ ਹੋਣੈ ਤੇਰਾ।"

"ਤੂੰ ਨਾਂ ਪੁੱਛ ਕੇ ਮਖਾਣੇ ਲੈਣੇ ਐ। ਤੈਨੂੰ ਦੋ ਨਾਂ ਦੱਸੇ ਐ। ਜੇ ਦੋਵੇਂ ਨਹੀਂ ਪਸੰਦ ਤਾਂ ਹੋਰ ਰੱਖ ਲੈ ਆਪਣੀ ਮਰਜ਼ੀ ਦਾ।"

ਉਹ ਭਾਈ ਉਸਦੀ ਗੱਲ ਸੁਣ ਕੇ ਛਿੱਥਾ ਪੈ ਕੇ ਚੁੱਪ ਕਰ ਗਿਆ। ਊਧਮ ਸਿੰਘ, ਉਹ ਭਾਈ ਤੇ ਹੋਰ ਚਾਰ ਪੰਜ ਬੰਦੇ ਪਰਸ਼ਾਦਾ ਛੱਕ ਰਹੇ ਸਨ। ਦੋ ਨਵੇਂ ਬੰਦੇ ਲੰਗਰ ਵਿਚ ਵੜਦੇ ਵੇਖ ਕੇ ਭਾਈ ਨੇ ਪੁੱਛਿਆ, "ਕਿਉਂ ਲੰਬੜਾ, ਕਿਉਂ ਮਲ, ਵਿਹਲ ਕਿਵੇਂ ਮਿਲਗੀ ਅੱਜ ?"

"ਫ਼ੌਜੀਆ ਤੂੰ ਜਾਣਦਾ ਈ ਐਂ।" ਕਹਿੰਦਿਆਂ ਮਲ ਨੇ ਊਧਮ ਸਿੰਘ ਵੱਲ ਵੇਖ ਕੇ ਪੁੱਛਿਆ, "ਨਵਾਂ ਆਇਆ ਜਾਪਦੈ ਦੇਸ਼ੋਂ।"

"ਜੇ ਕੋਈ ਜਾਣੂ-ਪਛਾਣੂ ਨਾ ਹੋਵੇ ਤਾਂ ਵੀ ਕੋਈ ਗੱਲ ਨਹੀਂ। ਆਪਾਂ ਜੋ ਹੈਗੇ ਆਂ। ਬੰਦਾ, ਬੰਦੇ ਦਾ ਦਾਰੂ ਐ। ਜੰਮ ਜੰਮ ਆਓ। ਆਪਣੇ ਜਿੰਨੇ ਬੰਦੇ ਹੋਣ ਓਨੇ ਈ ਥੋੜੇ।"

ਮਲ ਦੀ ਗੱਲ ਸੁਣ ਕੇ ਊਧਮ ਸਿੰਘ ਨੇ ਉਸ ਵੱਲ ਭਰਵੀਂ ਨਿਗਾਹ ਸੁੱਟੀ। ਨਾਲ ਹੀ ਖ਼ੁਸ਼ੀ ਵਿਚ ਸਿਰ ਹਿਲਾਇਆ।

"ਭਾਈ! ਕੁਝ ਸਾਹ ਲੈ ਲੈ। ਭੰਨੀ ਜਾਂਦੈਂ ਟਾਪਾਂ।"

"ਲੰਬੜਾ! ਭਾਈ ਦਾ ਨਿਕਾਲ ਟੁਟ ਜਾਊ।"

ਭਾਈ ਦੇ ਚਿਹਰੇ ਉਤੇ ਟਿਕਟਿਕੀ ਲਾ ਕੇ ਵੇਖਦਿਆਂ ਮਲ ਨੇ ਪੁੱਛਿਆ, "ਫ਼ੌਜੀਆ! ਕਿਤੇ ਪਰਸ਼ਾਦੇ ਤਾਂ ਨਹੀਂ ਥੁੜ ਗਏ।"

ਉਸ ਦੇ ਬੋਲਣ ਤੋਂ ਪਹਿਲੋਂ ਹੀ ਊਧਮ ਸਿੰਘ ਬੋਲ ਪਿਆ, "ਨਹੀਂ ਜੀ, ਪਰਸ਼ਾਦੇ ਬਹੁਤ ਪਏ ਐ। ਜੇ ਥੁੜ ਗਏ ਤਾਂ ਹੋਰ ਲਾਹ ਦਊਂ ਮਿੰਟਾਂ ਸਕਿੰਟਾਂ ਵਿਚ।"

ਊਧਮ ਸਿੰਘ ਦੀ ਗੱਲ ਸੁਣ ਕੇ ਫ਼ੌਜੀ ਨੇ ਫਿਰ ਘੂਰੀ ਵੱਟ ਕੇ ਊਧਮ ਸਿੰਘ ਵੱਲ ਤੱਕਿਆ। ਲੰਬੜ ਨੇ ਤੱਕਿਆ ਕਿ ਫ਼ੌਜੀ ਕਿਸੇ ਗੱਲੋਂ ਨਵੇਂ ਆਏ ਬੰਦੇ ਉਤੇ ਔਖਾ ਹੈ।

ਊਧਮ ਸਿੰਘ ਨੇ ਦਖ਼ਲ ਦੇਂਦਿਆਂ ਕਿਹਾ, "ਲੰਬੜਾ! ਗੱਲ ਏਨੀ ਹੋਈ ਐ। ਭਾਈ ਨੇ ਨਾਂ ਪੁਛਿਐ। ਮੈਂ ਇਕ ਦੀ ਥਾਂ ਦੋ ਨਾਂ ਦੱਸੇ ਐ। ਫਿਰ ਇਹਦੀ ਤਸੱਲੀ ਨਹੀਂ ਹੋਈ। ਮੈਂ ਕਿਹਾ ਜਿਹੜਾ ਨਾਂ ਤੈਨੂੰ ਚੰਗਾ ਲਗਦੈ ਓਹੀਓ ਰੱਖ ਲੈ।"

ਭਾਈ ਨੇ ਗੁੱਸੇ ਵਿਚ ਆ ਕੇ ਦਸਿਆ, "ਮੈਂ ਸਹਿਜ-ਸੁਭਾ ਨਾਮ ਪੁਛਿਐ ਤਾਂ ਅੱਗੋਂ ਮਖੌਲਾਂ ਕਰਦੈ।"

"ਮੈਂ ਕੋਈ ਮਖੌਲ ਨਹੀਂ ਕੀਤੀ। ਸਿੱਧੀ ਗੱਲ ਕੀਤੀ ਐ ਕਿ ਕੋਈ ਮੈਨੂੰ 'ਬਾਵਾ' ਕਹਿੰਦੈ ਤੇ ਕੋਈ 'ਸਾਧ' ਕਹਿ ਕੇ ਬੁਲਾਂਦੈ ਤੇ ਜਿਹੜਾ ਨਾਂ ਤੈਨੂੰ ਚੰਗਾ ਲਗਦੈ ਓਹੀਓ

ਬੁਲਾ ਲਿਆ ਕਰ।"

"ਮੈਂ ਸਹਿਜ-ਸੁਭਾ ਨਾਮ ਪੁਛਿਐ ਤਾਂ ਅੱਗੋਂ ਕਹਿੰਦੈ ਤੂੰ ਨਾਮ ਪੁੱਛ ਕੇ ਮਖਾਣੇ ਲੈਣੇ ਐਂ।"

ਭਾਈ ਦੀ ਗੁੱਸੇ ਭਰੀ ਗੱਲ ਸੁਣ ਕੇ ਲੰਬੜ ਤੇ ਮਲ ਦੋਵੇਂ ਹੱਸ ਪਏ। ਭਾਈ ਫਿਰ ਛਿੱਥਾ ਪੈ ਗਿਆ। ਉਹ ਖ਼ਾਲੀ ਥਾਲੀ ਆਪਣੇ ਅੱਗੋਂ ਧੱਕਦਿਆਂ ਉੱਠ ਖਲੋਤਾ।

"ਭਾਈ! ਤੂੰ ਪਹਿਲੋਂ ਨਾਂ ਪੁੱਛਣਾ ਸੀ। ਫੇਰ ਪਿੰਡ, ਫੇਰ ਜ਼ਿਲ੍ਹਾ, ਫੇਰ ਨਾਨਕੇ ਤੇ ਫੇਰ......।" ਮਲ ਦੀ ਗੱਲ ਅਧੂਰੀ ਹੀ ਸੀ ਕਿ ਊਧਮ ਸਿੰਘ ਨੇ ਭਾਈ ਦੀ ਜੂਠੀ ਥਾਲੀ ਤੇ ਪਾਣੀ ਵਾਲਾ ਗਲਾਸ ਚੁੱਕ ਲਿਆ। ਭਾਈ ਉਸਦੇ ਹੱਥੋਂ ਆਪਣੀ ਥਾਲੀ ਖੋਹਣ ਲੱਗਾ।

"ਭਾਈ! ਮੈਂ ਤੇਰੀ ਥਾਲੀ ਮਾਂਜ ਦਊਂ ਤਾਂ ਮੇਰਾ ਕੁਝ ਘਸ ਥੋੜ੍ਹਾ ਚਲਿਐ।"

ਭਾਈ ਦੇ ਹੱਥੋਂ ਥਾਲੀ ਛੁੱਟ ਗਈ। ਫਿਰ ਉਸ ਨੇ ਤਿੰਨ ਚਾਰ ਵਾਰੀ ਸਿਰ ਅੱਗੇ ਪਿੱਛੇ ਫੇਰਿਆ। ਉਸ ਦੇ ਚਿਹਰੇ ਉਤੋਂ ਗੁੱਸੇ ਦਾ ਪਰਭਾਵ ਢਲ ਤੁਰਿਆ, "ਸਾਧਾ! ਤੂੰ ਕੋਈ ਮਾੜਾ ਮੋਟਾ ਸਾਧ ਨਹੀਂ। ਕਾਫ਼ੀ ਲੁੱਚਾ ਸਾਧ ਐਂ।"

ਲੰਬੜ, ਮਲ ਤੇ ਬਾਕੀ ਦੇ ਬੰਦੇ ਵੀ ਹੱਸ ਪਏ।

## 47

ਊਧਮ ਸਿੰਘ ਕਦੇ ਲੰਬੜ ਕੋਲ ਜਾ ਟਿੱਕਦਾ ਤੇ ਕਦੇ ਮਲ ਪਾਸ। ਉਹ ਕੁਝ ਦਿਨ ਇਕ ਥਾਂ ਕੰਮ ਕਰਦਾ ਤੇ ਕੁਝ ਦਿਨ ਦੂਜੀ ਥਾਂ। ਟਿੱਕ ਕੇ ਕਿਧਰੇ ਕੰਮ ਨਾ ਕਰਦਾ। ਇਹਨਾਂ ਦਿਨਾਂ ਵਿਚ ਉਸ ਦਾ ਇਕ ਮਿੱਤਰ ਬਣ ਗਿਆ। ਉਹ ਆਪਣੇ ਮਿੱਤਰ ਬਾਬ ਕੋਨੇਲੇ ਨਾਲ ਕਈ ਸ਼ਾਮਾਂ ਗੁਜ਼ਾਰਨ ਲੱਗ ਪਿਆ। ਉਹ ਇਕ ਸ਼ਾਮ ਨੂੰ ਨਾਟਿੰਗ ਹਿਲ ਗੇਟ ਦੇ ਇਕ ਪੱਬ ਵਿਚ ਬੈਠੇ ਬੀਅਰ ਪੀ ਰਹੇ ਸਨ। ਉਹਨਾਂ ਆਪਸ ਵਿਚ ਗਲਾਸ ਵਟਾਏ। ਉਹ ਇਕ ਇਕ ਦੋ ਦੋ ਗਲਾਸ ਪੀਣ ਆਏ ਸਨ ਪਰ ਬਾਬ ਨੇ ਆਪਣੇ ਬਚਪਨ ਦੀ ਕਹਾਣੀ ਸ਼ੁਰੂ ਕਰ ਦਿਤੀ। ਉਸ ਦੇ ਬਚਪਨ ਦੀ ਕਹਾਣੀ, ਊਧਮ ਸਿੰਘ ਨੂੰ ਆਪਣੇ ਬਚਪਨ ਦੀ ਕਹਾਣੀ ਵਰਗੀ ਲੱਗੀ। ਉਹ ਧਿਆਨ ਨਾਲ ਸੁਣਨ ਲੱਗ ਪਿਆ, "ਮੈਂ ਬਾਰ੍ਹਾਂ ਤੇਰ੍ਹਾਂ ਵਰ੍ਹਿਆਂ ਦਾ ਸਾਂ। ਅੰਗਰੇਜ਼ਾਂ ਤੇ ਜਰਮਨਾਂ ਦੀ ਲੜਾਈ ਲੱਗੀ ਹੋਈ ਸੀ। ਜਦ ਅੰਗਰੇਜ਼ ਜੰਗ ਵਿਚ ਫਸੇ ਹੋਏ ਸਨ ਤਾਂ ਦੇਸ਼-ਭਗਤਾਂ ਨੇ ਸੋਚਿਆ ਕਿ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਨ ਦਾ ਹੁਣ ਚੰਗਾ ਮੌਕਾ ਹੈ। ਰੌਜਰ (Roger) ਕੇਸਮੈਂਟ, ਜਰਮਨਾਂ ਪਾਸੋਂ, ਹਥਿਆਰ ਲੈਣ ਲਈ ਜਰਮਨੀ ਚਲਾ ਗਿਆ। ਜਦ ਉਹ ਜਰਮਨ ਜਹਾਜ਼ ਵਿਚ

ਹਥਿਆਰ ਲੈ ਕੇ ਵਾਪਸ ਆਇਰਲੈਂਡ ਪਹੁੰਚਾ ਤਾਂ ਫੜਿਆ ਗਿਆ। ਉਸ ਨੂੰ ਫੜ ਕੇ ਅੰਗਰੇਜ਼ ਇੰਗਲੈਂਡ ਲੈ ਆਏ। ਬਾਦਸ਼ਾਹ ਦੇ ਖ਼ਿਲਾਫ਼ ਬਗ਼ਾਵਤ ਕਰਨ ਦੇ ਜੁਰਮ ਵਿਚ ਉਸ ਨੂੰ ਫਾਂਸੀ ਦੇ ਤਖ਼ਤੇ ਉਤੇ ਚੜ੍ਹਾ ਦਿਤਾ।"

ਨਾਲ ਦੇ ਮੇਜ਼ ਉਤੇ ਬੈਠੇ ਦੋ ਅੰਗਰੇਜ਼, ਬਾਬ ਦੀਆਂ ਗੱਲਾਂ ਸੁਣ ਰਹੇ ਸਨ।

ਊਧਮ ਸਿੰਘ ਦਾ ਗਲਾਸ ਪਹਿਲਾਂ ਵਾਂਗੂੰ ਹੀ ਭਰਿਆ ਪਿਆ ਸੀ। ਬਾਬ ਨੇ ਗਲਾਸ ਖ਼ਾਲੀ ਕਰ ਕੇ ਕਹਿਣਾ ਜਾਰੀ ਰਖਿਆ, "ਦੂਜੇ ਪਾਸੇ ਦੇਸ਼-ਭਗਤਾਂ ਨੇ ਅਜ਼ਾਦੀ ਦਾ ਐਲਾਨ ਕਰ ਦਿਤਾ। ਪੈਟਰਕ ਪੀਅਰਸ ਨੇ ਵੱਡੇ ਡਾਕਖ਼ਾਨੇ ਦੀ ਇਮਾਰਤ ਉਤੇ ਹਰਾ, ਚਿੱਟਾ ਤੇ ਸੰਤਰੇ-ਰੰਗਾ ਝੰਡਾ ਝੁਲਾਇਆ। ਉਸ ਨੇ ਅਜ਼ਾਦੀ ਦੇ ਝੰਡੇ ਹੇਠਾਂ ਖਲੋ ਕੇ ਅਜ਼ਾਦੀ ਦਾ ਐਲਾਨ ਪੜ੍ਹਿਆ ਤੇ ਅਜ਼ਾਦੀ ਦੀ ਜੰਗ ਲੜਨ ਦਾ ਐਲਾਨ ਕੀਤਾ। ਪੀਅਰਸ ਤੇ ਉਸ ਦੇ ਸਾਥੀਆਂ ਨੂੰ ਜਿੱਤ ਹਾਰ ਨਾਲ ਕੋਈ ਮਤਲਬ ਨਹੀਂ ਸੀ। ਉਸ ਨੇ ਕਿਹਾ, 'ਅਜ਼ਾਦੀ ਦੇ ਪੌਦੇ ਨੂੰ ਹਰਾ ਭਰਾ ਰੱਖਣ ਲਈ ਜ਼ਰੂਰੀ ਹੈ ਕਿ ਉਸ ਨੂੰ ਸਮੇਂ ਸਮੇਂ ਸਿਰ ਲੋੜ ਪੈਣ ਉਤੇ ਸ਼ਹੀਦਾਂ ਦੇ ਖ਼ੂਨ ਨਾਲ ਸਿੰਜਿਆ ਜਾਏ।' ਫਿਰ ਲੜਾਈ ਸ਼ੁਰੂ ਹੋ ਗਈ। ਇਕ ਪਾਸੇ ਆਇਰਸ਼ ਤੇ ਦੂਜੇ ਪਾਸੇ ਅੰਗਰੇਜ਼ ਹੁਕਮਰਾਨ। ਦੋਹਾਂ ਪਾਸਿਆਂ ਤੋਂ ਗੋਲੀਆਂ ਦੀ ਬੁਛਾੜ ਹੁੰਦੀ ਰਹੀ। ਅੰਗਰੇਜ਼ੀ ਫ਼ੌਜ ਬਹੁਤ ਗਿਣਤੀ ਵਿਚ ਸੀ। ਹਫ਼ਤਾ ਭਰ ਦੇਸ਼-ਭਗਤ ਡਟੇ ਰਹੇ। ਜਦ ਉਹ ਫੜੇ ਗਏ ਤਾਂ ਉਹਨਾਂ ਨੂੰ ਗੋਲੀ ਦਾ ਨਿਸ਼ਾਨਾ ਬਣਾ ਦਿਤਾ ਗਿਆ। ਜੇਮਜ਼ ਕੋਨੋਲੇ ਸਖ਼ਤ ਜ਼ਖ਼ਮੀ ਹੋ ਗਿਆ ਸੀ। ਉਸ ਨੂੰ ਸਟਰੇਚਰ ਉਤੇ ਪਾ ਕੇ ਲੈ ਗਏ। ਉਸ ਨੂੰ ਉਸੇ ਹਾਲਤ ਵਿਚ ਕੰਧ ਨਾਲ ਖੜਾ ਕਰ ਕੇ ਜਦ ਗੋਲੀ ਦਾ ਨਿਸ਼ਾਨਾ ਬਣਾਇਆ ਗਿਆ, ਮੈਂ ਦੂਰੋਂ ਬਾਰੀ ਦੀ ਇਕ ਝੀਤ ਵਿਚੋਂ ਵੇਖ ਰਿਹਾ ਸਾਂ। ਮੈਂ ਬੇਸੁੱਧ ਹੋ ਕੇ ਡਿੱਗ ਪਿਆ।"

ਅਜੇ ਗੱਲ ਉਸ ਦੇ ਮੂੰਹ ਵਿਚ ਹੀ ਸੀ ਕਿ ਦੋ ਅੰਗਰੇਜ਼ਾਂ ਨੇ ਅਚਾਨਕ ਉਸ ਉਤੇ ਹਮਲਾ ਕਰ ਦਿਤਾ। ਇਕ ਨੇ ਬੀਅਰ ਦੀ ਬੋਤਲ ਉਸ ਦੇ ਸਿਰ ਵਿਚ ਮਾਰੀ। ਉਹ ਕੁਰਸੀ ਉਤੇ ਬੈਠਾ ਹੀ ਲੜਖੜਾ ਗਿਆ। ਊਧਮ ਸਿੰਘ ਨੇ ਇਕ ਅੰਗਰੇਜ਼ ਨੂੰ ਦੋ ਤਿੰਨ ਘਸੁੰਨ ਮਾਰ ਕੇ ਪਿੱਛੇ ਹਟਾਇਆ ਹੀ ਸੀ ਕਿ ਦੂਜਾ ਉਸ ਉਤੇ ਆ ਪਿਆ। ਊਧਮ ਸਿੰਘ ਨੇ ਉਸ ਦੀ ਸੱਜੀ ਬਾਂਹ ਮਰੋੜ ਕੇ ਉਸ ਦੀ ਪਿੱਠ ਪਿੱਛੇ ਲਾ ਲਈ ਤੇ ਦੂਜੇ ਅੰਗਰੇਜ਼ ਨੂੰ ਵੰਗਾਰਿਆ। ਸਾਰੇ ਪੱਬ ਵਿਚ ਗੜਬੜ ਮੱਚ ਗਈ। ਝੱਟ ਹੀ ਅੰਗਰੇਜ਼ ਤੇ ਆਇਰਸ਼ ਸੁਆਲ ਖੜਾ ਹੋ ਗਿਆ। ਅੰਗਰੇਜ਼ ਬਹੁਤ ਸਨ ਤੇ ਆਇਰਸ਼ ਥੋੜੇ। ਸੱਤ ਅਠ ਆਇਰਸ਼ ਮਜ਼ਦੂਰ ਬਾਬ ਤੇ ਊਧਮ ਸਿੰਘ ਨੂੰ ਨਾਲ ਲੈ ਕੇ ਪੱਬ ਵਿਚੋਂ ਨਿਕਲ ਤੁਰੇ। ਉਹਨਾਂ ਦਾ ਖ਼ਿਆਲ ਸੀ ਕਿ ਜੇ ਪੁਲਸ ਆ ਗਈ ਤਾਂ ਉਹ ਅੰਗਰੇਜ਼ਾਂ ਦਾ ਹੀ ਪੱਖ ਕਰੇਗੀ। ਇਸ ਲਈ ਉਹ ਛੇਤੀ ਨਾਟਿੰਗ ਹਿਲ ਟੀਊਬ ਸਟੇਸ਼ਨ ਵੱਲ ਹੋ ਤੁਰੇ।

ਬਾਬ ਕੋਨੇਲੇ ਹਰ ਰੋਜ਼ ਸਵੇਰੇ ਉੱਠਦਾ। ਬਾਈਸਿਕਲ ਪਿੱਛੇ ਕਮੀਜ਼ਾਂ, ਪਤਲੂਨਾਂ, ਚਾਦਰਾਂ ਤੇ ਹੋਰ ਨਿੱਕ-ਸੁੱਕ ਬੰਨ੍ਹਦਾ। ਆਇਰਸ਼ ਮਜ਼ਦੂਰਾਂ ਦੇ ਘਰਾਂ ਦੇ ਦਰਵਾਜ਼ੇ ਖੜਕਾਂਦਾ। ਘਰ ਘਰ ਫਿਰ ਕੇ ਕਪੜੇ ਵੇਚਦਾ। ਕੁਝ ਨਕਦ ਤੇ ਕੁਝ ਹੁਦਾਰ ਦੇਂਦਾ। ਊਧਮ ਸਿੰਘ ਪੰਜ ਦਿਨ ਫੈਕਟਰੀ ਵਿਚ ਕੰਮ ਕਰਦਾ, ਸਨਿਚਰਵਾਰ ਨੂੰ ਬਾਬ ਨਾਲ ਕੋਵੈਂਟ ਗਾਰਡਨ, ਸਬਜ਼ੀ ਤੇ ਫਲਾਂ ਦੀਆਂ ਟੋਕਰੀਆਂ ਢੋਣ ਲਈ ਪਹੁੰਚ ਜਾਂਦਾ। ਜਦ ਸ਼ਾਮ ਨੂੰ ਕੰਮ ਕਰ ਕੇ ਮੁੜਦੇ ਤਾਂ ਰਾਹ ਵਿਚ ਕਿਸੇ ਪੱਬ ਵਿਚ ਜਾ ਵੜਦੇ।

ਬਾਬ ਨੇ ਊਧਮ ਸਿੰਘ ਨੂੰ ਦਸਿਆ ਕਿ ਉਸ ਦੇ ਬਾਪ ਨੂੰ ਈਸਟਰ ਗ਼ਦਰ ਵੇਲੇ ਆਇਰਲੈਂਡ ਵਿਚੋਂ ਜਲਾਵਤਨ ਕਰ ਦਿਤਾ ਗਿਆ ਸੀ ਕਿਉਂਕਿ ਮਹਾਨ ਦੇਸ਼-ਭਗਤ ਜੇਮਜ਼ ਕੋਨੇਲੇ ਨਾਲ ਉਸ ਦੀ ਚੰਗੀ ਜਾਣ-ਪਛਾਣ ਸੀ। ਊਧਮ ਸਿੰਘ ਨੇ ਬਾਬ ਨੂੰ ਜਲ੍ਹਿਆਂ ਵਾਲੇ ਬਾਗ ਦੇ ਕਤਲਾਮ ਦੀ ਆਪ ਵੇਖੀ ਸਾਰੀ ਵਾਰਤਾ ਸੁਣਾਈ। ਜਲ੍ਹਿਆਂ ਵਾਲੇ ਕਤਲਾਮ ਤੇ ਈਸਟਰ ਗ਼ਦਰ ਦੇ ਕਤਲਾਮ ਦੀ ਇਕ ਸਾਂਝ ਨੇ ਉਨ੍ਹਾਂ ਦੋਹਾਂ ਦੇ ਅੰਦਰ ਇਕ ਅਟੁੱਟ ਸਾਂਝ ਪੈਦਾ ਕਰ ਦਿਤੀ।

ਊਧਮ ਸਿੰਘ ਨੇ ਵੀ ਇਕ ਬਾਈਸਿਕਲ ਖ਼ਰੀਦ ਲਿਆ। ਉਹ ਵੀ ਬਾਈਸਿਕਲ ਪਿੱਛੇ ਕਪੜਿਆਂ ਦੀ ਗੰਢ ਬੰਨ੍ਹ ਲੈਂਦਾ। ਉਹ ਲੰਡਨ ਦੇ ਪੂਰਬੀ ਹਿੱਸੇ ਵਿਚ ਵੱਖੋ-ਵੱਖਰੀਆਂ ਗਲੀਆਂ ਵਿਚ ਕੰਮ ਕਰਦੇ। ਫਿਰ ਰੋਟੀ ਵੇਲੇ ਮਿੱਥੇ ਹੋਏ ਥਾਂ ਉਤੇ ਇਕੱਠੇ ਹੋ ਜਾਂਦੇ।

ਈਸਟਰ ਤੇ ਵਿਸਾਖੀ ਨੇੜੇ ਆ ਰਹੇ ਸਨ। ਬਾਬ ਤੇ ਊਧਮ ਸਿੰਘ ਦੋਹਾਂ ਨੇ ਛੁੱਟੀਆਂ ਮਨਾਉਣ ਦਾ ਇਰਾਦਾ ਬਣਾ ਲਿਆ। ਉਨ੍ਹਾਂ ਬਾਈਸਿਕਲਾਂ ਪਿੱਛੇ ਆਪਣੇ ਬਿਸਤਰੇ ਬੱਧੇ। ਉਹ ਪਹਿਲੀ ਰਾਤ ਬਰਾਈਟਨ ਜਾ ਰਹੇ। ਉਥੋਂ ਵਰਦਿੰਗ, ਸਾਊਥੈਂਪਟਨ ਹੁੰਦੇ ਹੋਏ ਬੌਰਨਮਊਥ ਜਾ ਪਹੁੰਚੇ। ਉਨ੍ਹਾਂ ਨੇ ਇਨ੍ਹਾਂ ਛੁੱਟੀਆਂ ਵਿਚ ਆਪਸ ਵਿਚ ਖੁੱਲ੍ਹ ਕੇ ਦਿਲ ਖੋਲ੍ਹੇ। ਬਾਬ ਨੇ ਉਸ ਨਾਲ ਇਕਰਾਰ ਕੀਤਾ ਕਿ ਉਹ ਉਸ ਨਾਲ ਡਬਲਨ ਜਾ ਕੇ ਕੰਧਾਂ ਵਿਚ ਲੱਗੀਆਂ ਗੋਲੀਆਂ ਦੇ ਨਿਸ਼ਾਨ ਵਿਖਾਏਗਾ।

ਜਦ ਡਬਲਨ ਜਾਣ ਦਾ ਵਕਤ ਆਇਆ ਤਾਂ ਬਾਬ ਘਰ ਵਿਚ ਬੀਮਾਰ ਹੋਣ ਦੇ ਕਾਰਨ ਊਧਮ ਸਿੰਘ ਨਾਲ ਨਾ ਜਾ ਸਕਿਆ। ਉਹ ਡਬਲਨ ਪਹੁੰਚਾ। ਡਾਕਖ਼ਾਨੇ ਦੀਆਂ ਕੰਧਾਂ ਵਿਚ ਲੱਗੀਆਂ ਗੋਲੀਆਂ ਵਿਚ ਉਂਗਲਾਂ ਪਾ ਪਾ ਕੇ ਗੋਲੀਆਂ ਦੇ ਨਿਸ਼ਾਨ ਟੋਂਹਦਾ ਰਿਹਾ। ਉਸ ਨੂੰ ਜਾਪਿਆ ਕਿ ਉਹ ਜਲ੍ਹਿਆਂ ਵਾਲੇ ਬਾਗ ਦੀਆਂ ਕੰਧਾਂ ਵਿਚ ਲੱਗੀਆਂ ਗੋਲੀਆਂ ਦੇ ਨਿਸ਼ਾਨਾਂ ਵਿਚ ਉਂਗਲਾਂ ਪਾ ਰਿਹਾ ਹੋਵੇ। ਜਲ੍ਹਿਆਂ ਵਾਲੇ ਬਾਗ ਦਾ ਸਾਰਾ ਸਾਕਾ ਉਸ ਦੀਆਂ ਅੱਖਾਂ ਸਾਹਮਣੇ ਆ ਖਲੋਤਾ। ਉਸ ਦੀਆਂ ਅੱਖਾਂ ਅੱਗੇ ਭੌਂ-ਤਾਰੇ ਆਉਣ ਲੱਗੇ। ਉਸ ਨੂੰ ਸਭ ਗ਼ੁਲਾਮ ਕੌਮਾਂ ਦੀਆਂ ਰਗ਼ਾਂ ਵਿਚ ਇਕੋ

ਖ਼ੂਨ ਚਲਦਾ ਦਿੱਸਣ ਲੱਗਾ। ਉਸ ਦਾ ਖ਼ੂਨ ਖੌਲਣ ਲੱਗਾ। ਉਹ ਲੰਡਨ ਮੁੜਨ ਲਈ ਕਾਹਲਾ ਹੋ ਉਠਿਆ।

## 49

"ਕਿਉਂ ਬਾਵਾ! ਕਿਥੋਂ ਅਵਾਰਾਗਰਦੀ ਕਰਦਾ ਆਇਐਂ ?"

"ਤੂੰ ਕਿਹੜੀਆਂ ਦੁਪੜਾਂ ਪਕਾ ਕੇ ਰਖੀਐਂ ਜਿਹੜੀਆਂ ਬਹੀਆਂ ਹੋ ਗਈਐਂ।"

"ਤੇਰੇ ਜਿਹੇ ਮਖੱਟੂ ਨੂੰ ਦੁਪੜਾਂ ਕੌਣ ਖੁਆਊ ?"

"ਤੇ ਲਾ ਦੇ ਵੇਚਣੀਆਂ ਫੇਰ। ਹੈਗੀਆਂ ਦਸ ਬਾਰਾਂ ਸ਼ਲਿੰਗਾਂ ਮੇਰੇ ਕੋਲੇ।"

"ਬਸ! ਇਹੋ ਕਮਾਈ ਐ ਤੇਰੀ ਮਹੀਨਾ, ਡੇਢ ਮਹੀਨਾ ਤੂੰ ਮੱਥੇ ਈ ਨਹੀਂ ਲੱਗਾ। ਸਾਈਕਲ ਕਿਥੇ ਊ ?"

"ਆਹ ਬਾਹਰ ਖੜੈ।"

"ਅੰਦਰ ਕਰ ਲੈ! ਕੋਈ ਲੈ ਕੇ ਪਤਰਾ ਵਾਚ ਜਾਊ।"

ਊਧਮ ਸਿੰਘ ਨੇ ਸਾਈਕਲ ਅੰਦਰ ਲਿਆ ਖੜਾ ਕੀਤਾ। ਉਸਦੇ ਪਿੱਛੇ ਤਗੜੀ ਗੰਢ ਬੱਧੀ ਵੇਖ ਕੇ ਲੰਬੜ ਨੇ ਪੁੱਛਿਆ, "ਬਾਵਾ! ਸੱਚੀ-ਸੱਚੀ ਦੱਸੀਂ, ਕਿੰਨੇ ਪੌਂਡ ਬਣਾਏ ਈ ?"

"ਲੰਬੜਾ! ਜਾਪਦੈ ਜੰਮਿਆ ਤਾਂ ਤੂੰ ਜੱਟਾਂ ਦੇ ਘਰ ਐਂ ਪਰ ਵਲੈਤ ਆ ਕੇ ਬਾਣੀਆ ਹੋ ਗਿਐਂ।"

"ਪੈਸੇ ਈ ਤਾਂ ਕਮਾਉਣ ਆਏ ਆਂ।"

"ਤੂੰ ਹਰ ਗੱਲ ਨੂੰ ਪੈਸਿਆਂ ਦੀ ਤੱਕੜੀ ਨਾਲ ਤੋਲਦੈਂ।"

"ਤੇ ਤੂੰ ਕੀ ਕਰਨ ਆਇਐਂ ਵਲੈਤ ? ਖੇਹ ਖਾਣ ?"

"ਖੇਹ ਖਾਣ ਨੂੰ ਹੋਰ ਥੋੜੀ ਦੁਨੀਆ ਐ ਤੇਰੇ ਤੇ ਤਿਲੰਗੇ ਵਰਗੀ। ਦਮੜੇ ਤੇ ਦਮੜਾ ਠਾਹ ਦਮੜਾ। ਤੇਰੇ ਵਰਗੇ ਭਲੇ ਸੁਜਾਖਿਆਂ ਨੂੰ ਵੀ ਵਲੈਤ ਵਿਚ ਪੌਂਡਾਂ ਤੋਂ ਬਿਨਾਂ ਹੋਰ ਕੋਈ ਚੀਜ਼ ਦਿੱਸਦੀ ਈ ਨਹੀਂ ?"

"ਤੇ ਤੇਰੀ ਕੀ ਸਲਾਹ ਐ! ਕੰਮ-ਕਾਜ ਛੱਡ ਕੇ ਮੇਮਾਂ ਦੀਆਂ ਲੱਤਾਂ ਵਿਹੰਦਾ ਰਹਾਂ।"

"ਲੰਬੜਾ! ਪੌਂਡਾਂ ਤੋਂ ਉਤਰ ਕੇ ਮੇਮ। ਬਸ ਇਹੋ ਤੇਰਾ ਈਮਾਨ ਐ ?"

ਲੰਬੜ ਨੇ ਖਿੱਝ ਕੇ ਕਿਹਾ, "ਤੂੰ ਸਾਰੀ ਉਮਰ ਮਖੱਟੂ ਰਹਿਣੈਂ। ਨਾ ਰੰਨ ਨਾ ਕੰਨ। ਨਾ ਅੱਗਾ ਨਾ ਪਿੱਛਾ। ਕਮਾਉਣਾ ਕੀਹਦੇ ਲਈ ਹੋਇਆ ਤੂੰ।"

ਊਧਮ ਸਿੰਘ ਚੁੱਪ ਰਿਹਾ। ਉਸਦੇ ਚਿਹਰੇ ਉਤੇ ਥੋੜੇ ਜਿਹੇ ਖਿਣਾਂ ਵਿਚ ਕਈ ਪਰਭਾਵ ਆਏ। ਸ਼ਾਇਦ ਉਸ ਨੂੰ ਆਪਣਾ ਪਿੱਛਾ ਯਾਦ ਆ ਗਿਆ ਹੋਵੇ। ਰੇਸ਼ਮਾ ਤੇ ਬੱਚੀ ਦੀ ਯਾਦ ਵਿਚ ਤੜਫ ਉਠਿਆ ਹੋਵੇ। ਊਧਮ ਸਿੰਘ ਦੇ ਸੁਭਾਅ ਦੇ ਉਲਟ, ਉਸ ਦੀ ਅਚਾਨਕ ਚੁੱਪ ਵੇਖ ਕੇ ਲੰਬੜ ਦਾ ਮਨ ਘਬਰਾ ਗਿਆ। ਉਸ ਨੇ ਕਿਹਾ, "ਬਾਵਾ! ਮੂੰਹ ਹੱਥ ਧੋ ਲੈ, ਮੈਂ ਚਾਹ ਧਰਦਾਂ।"

ਜਦ ਲੰਬੜ ਚਾਹ ਧਰ ਕੇ ਬਾਹਰ ਮੁੜਿਆ ਤਾਂ ਊਧਮ ਸਿੰਘ ਚੁੱਪ ਦੇ ਜਾਲ ਵਿਚੋਂ ਨਿਕਲ ਕੇ ਬੋਲ ਉੱਠਿਆ, "ਲੰਬੜਾ! ਆਪਣੀ ਰੋਟੀ ਖਾਧਿਆਂ ਮੁੱਦਤਾਂ ਹੋ ਗਈਐਂ।"

"ਬਾਵਾ! ਤੂੰ ਤਾਂ ਸਭ ਸੁਆਹ ਖੇਹ ਖਾ ਲੈਂਦੈਂ।"

"ਤੇਰੇ ਭਾਣੇ ਸਾਰੀ ਦੁਨੀਆ ਸੁਆਹ ਖੇਹ ਈ ਖਾਂਦੀ ਐ।"

"ਸਾਧਾ! ਮੇਰਾ ਮਤਲਬ ਐ ਭਈ ਆਪਣੀ ਰੋਟੀ ਬਿਨਾਂ ਮਨ ਨਹੀਂ ਭਰਦਾ।"

"ਆਹ ਗੱਲ ਤਾਂ ਤੇਰੀ ਮੰਨਣੀ ਈ ਪਊ! ਆਪਣੀ ਰੋਟੀ ਬਿਨਾਂ ਢਿੱਡ ਨਹੀਂ ਭਰਦਾ। ਫੇਰ ਵੇਖੀਂ, ਰੰਡੀ ਚਾਹ ਨਾ ਪਿਆਈਂ।"

"ਸਵੇਰੇ ਦੀਆਂ ਦੋ ਮਨੀਆਂ ਪਈਐਂ। ਜੇ ਆਖੇਂ ਤਾਂ ਲਿਆ ਦਿਆਂ?"

"ਲੰਬੜਾ! ਮੈਂ ਜਾਣਦਾਂ ਤੇਰੀ ਚੰਗੇਰ ਕਦੇ ਖ਼ਾਲੀ ਨਹੀਂ ਹੁੰਦੀ।"

ਉਹ ਦੋਵੇਂ ਚਾਹ ਪੀ ਰਹੇ ਸਨ। ਊਧਮ ਸਿੰਘ ਨੂੰ ਕਾਹਲੀ ਕਾਹਲੀ ਖਾਂਦਿਆਂ ਵੇਖ ਕੇ ਲੰਬੜ ਨੇ ਮਖੌਲ ਕੀਤਾ, "ਜਾਪਦੈ ਜਿਵੇਂ ਜਨਮ-ਜਨਮ ਦਾ ਭੁੱਖਾ ਹੁੰਦੈ।"

"ਲੰਬੜਾ! ਤੈਨੂੰ ਇਕ ਗੱਲ ਦੱਸਾਂ। ਤੂੰ ਕਦੇ ਕਦੇ ਬੜਾ ਚੰਗਾ ਲਗਦੈਂ।"

"ਆਉਂਦੇ ਨੂੰ ਪੱਠੇ ਜੁ ਪਾ ਦੇਂਦਾਂ।"

"ਨਹੀਂ ਲੰਬੜਾ! ਇਹ ਗੱਲ ਨਹੀਂ। ਤੂੰ ਜਦੋਂ ਮੈਨੂੰ ਭੋਲੇ ਭਾ 'ਬਾਵਾ' ਤੇ 'ਸਾਧਾ' ਕਹਿ ਕੇ ਬੁਲਾਂਦੈਂ, ਮੈਨੂੰ ਆਪਣੇ ਯਾਰਾਂ ਦੀ ਯਾਦ ਆ ਜਾਂਦੀ ਐ। ਸ਼ਹੀਦੇ-ਆਜ਼ਮ ਭਗਤ ਸਿੰਘ ਮੈਨੂੰ 'ਬਾਵਾ' ਤੇ 'ਸਾਧ' ਕਹਿ ਕੇ ਬੜਾ ਖ਼ੁਸ਼ ਹੁੰਦਾ ਸੀ।"

ਲੰਬੜ ਨੇ ਸਮਝਿਆ ਕਿ ਊਧਮ ਸਿੰਘ ਜਾਣ-ਬੁਝ ਕੇ, ਝੂਠ ਬੋਲ ਕੇ ਆਪਣੀ ਪਿਰਤ ਬਣਾਉਣ ਲਈ ਭਗਤ ਸਿੰਘ ਨਾਲ ਵਾਕਫ਼ੀ ਹੋਣ ਦੀ ਠੀਸ ਮਾਰ ਰਿਹਾ ਸੀ। ਉਸ ਦੇ ਮੂੰਹੋਂ ਅੱਭੜਵਾਹੇ ਨਿਕਲ ਗਿਆ, "ਕਿਥੇ ਰਾਜਾ ਭੋਜ ਤੇ ਕਿੱਥੇ ਗੰਗੂ ਤੇਲੀ।" ਉਸਦੀ ਗੱਲ ਸੁਣ ਕੇ ਊਧਮ ਸਿੰਘ ਦੇ ਮੂੰਹ ਵਿਚ ਬੁਰਕੀ ਅੜ ਗਈ।

## 50

ਪੁਰਾਣੀਆਂ ਅਖ਼ਬਾਰਾਂ ਫੋਲਦਿਆਂ ਫੋਲਦਿਆਂ ਊਧਮ ਸਿੰਘ ਨੂੰ ਪਤਾ ਲੱਗਾ

ਕਿ ਡਾਇਰ ਨੂੰ ਇੰਗਲੈਂਡ ਪਹੁੰਚਣ ਉਤੇ, ਅੰਗਰੇਜ਼ਾਂ ਨੇ 'ਹਿੰਦੁਸਤਾਨ ਦਾ ਰਾਖਾ' ਹੋਣ ਦਾ ਖ਼ਿਤਾਬ ਦਿਤਾ। 'ਮਾਰਨਿੰਗ ਪੋਸਟ' ਅਖ਼ਬਾਰ ਨੇ ਡਾਇਰ ਦੀ ਬਹਾਦਰੀ ਦਾ ਇਨਾਮ ਦੇਣ ਲਈ ਫੰਡ ਖੋਲ੍ਹਿਆ। ਛੱਬੀ ਹਜ਼ਾਰ ਤਿੰਨ ਸੌ ਸਤਾਰਾਂ ਪੌਂਡ ਇਕੱਠੇ ਕਰ ਕੇ ਉਸ ਨੂੰ ਭੇਜੇ ਗਏ। ਇਹ ਖ਼ਬਰ ਪੜ੍ਹ ਕੇ ਊਧਮ ਸਿੰਘ ਦੇ ਰੌਂਗਟੇ ਖੜੇ ਹੋ ਗਏ। ਉਹ ਸੋਚਣ ਲੱਗਾ ਕਿ ਹੁਕਮਰਾਨ ਕੌਮ ਦੇ ਲੋਕ ਵੀ ਕਿਵੇਂ ਅਨਿਆਂ ਪੱਖੀ ਹੋ ਜਾਂਦੇ ਹਨ। ਹੁਕਮਰਾਨ ਕੌਮ ਦੇ ਅਖ਼ਬਾਰ ਤੇ ਕਚਹਿਰੀਆਂ ਕਿਵੇਂ ਨਿਆਂ ਕਰਨ ਦੀ ਥਾਂ ਅਨਿਆਂ ਕਰਨ ਉਤੇ ਤੁਲ ਜਾਂਦੀਆਂ ਹਨ। ਹੁਕਮਰਾਨ ਲੋਕ ਨਿਰਦੋਸ਼ ਲੋਕਾਂ ਦੇ ਖ਼ੂਨ ਨਾਲ ਆਪਣੇ ਬਗ਼ੀਚੇ ਸਿੰਜਦੇ, ਖਿੜਦੇ ਵੇਖ ਕੇ ਕਿੰਨੇ ਖ਼ੁਸ਼ ਹੁੰਦੇ ਹਨ। ਊਧਮ ਸਿੰਘ ਦੇ ਮਨ ਅੰਦਰ ਕਾਤਲ ਤੇ ਕਤਲ ਦੇ ਹਾਮੀਆਂ ਦੇ ਉਲਟ ਇਕ ਆਤਸ਼ਫਸ਼ਾਂ ਪਹਾੜ ਕੰਬ ਉਠਿਆ।

ਜਦ ਉਸ ਨੇ ਪੜ੍ਹਿਆ ਕਿ ਡਾਇਰ ਨੂੰ ਅਧਰੰਗ ਹੋ ਗਿਆ ਸੀ ਤੇ ਫਿਰ ਉਹ ਮੰਜੇ ਤੋਂ ਨਾ ਉੱਠ ਸਕਿਆ ਤਾਂ ਉਸ ਦਾ ਧਿਆਨ ਡਾਇਰ ਵੱਲੋਂ ਹੱਟ ਕੇ ਓਡਵਾਇਰ ਵੱਲ ਚਲਾ ਗਿਆ।

ਉਸ ਨੂੰ ਪਤਾ ਲੱਗਾ ਕਿ ਓਡਵਾਇਰ ਗੁਰਦੁਆਰੇ ਆਉਂਦਾ ਰਿਹਾ ਹੈ। ਸਿੱਖਾਂ ਦੀਆਂ ਬਹਾਦਰੀਆਂ ਦਾ ਜ਼ਿਕਰ ਕਰ ਕੇ ਉਨ੍ਹਾਂ ਨੂੰ ਖ਼ੁਸ਼ ਕਰਨ ਦਾ ਜਤਨ ਕਰਦਾ ਰਿਹਾ ਹੈ ਤੇ ਭੋਲੇ-ਭਾਲੇ ਕੁਝ ਕਿਰਤੀ ਸਿੱਖਾਂ ਨੇ ਵੱਡੇ ਸਰਦਾਰਾਂ, ਸਰਦਾਰ-ਬਹਾਦਰਾਂ, ਮਲਕਾਂ ਤੇ ਮਹਾਰਾਜਿਆਂ ਦੇ ਦਬਾਅ ਵਿਚ ਆ ਕੇ ਓਡਵਾਇਰ ਨੂੰ ਪੰਜਾਬ ਦੀ ਸੇਵਾ ਕਰਨ ਲਈ ਸਰੋਪਾ ਵੀ ਦਿਤਾਂ ਹੈ। ਇਹ ਗੱਲਾਂ ਜਾਣ ਕੇ ਸਰੋਪਾ ਦੇਣ ਤੇ ਦਿਵਾਉਣ ਵਾਲਿਆਂ ਉਤੇ ਉਸ ਨੂੰ ਬੜਾ ਗੁੱਸਾ ਆਇਆ। ਉਸ ਨੇ ਸੋਚਿਆ ਜਿਥੇ ਦੇਸ਼-ਭਗਤਾਂ ਤੇ ਕੁਰਬਾਨੀ ਕਰਨ ਵਾਲਿਆਂ ਦੀ ਕੋਈ ਗਿਣਤੀ ਨਹੀਂ, ਉਥੇ ਦੇਸ਼-ਧਰੋਹੀ ਤੇ ਬੁਜ਼ਦਿਲਾਂ ਦੀ ਵੀ ਕੋਈ ਘਾਟ ਨਹੀਂ। ਉਹ ਇਸ ਤਾੜ ਵਿਚ ਰਹਿਣ ਲੱਗਾ ਕਿ ਜਦ ਕਦੇ ਵੀ ਓਡਵਾਇਰ ਗੁਰਦੁਆਰੇ ਆਇਆ ਉਹ ਉਸ ਨੂੰ ਵੇਖਣ ਲਈ ਜਾਏਗਾ।

ਇਕ ਦਿਨ ਉਸ ਨੂੰ ਪਤਾ ਲੱਗਾ ਕਿ ਅਗਲੇ ਐਤਵਾਰ ਖਾਲਸਾ ਕਾਲਜ ਅੰਮ੍ਰਿਤਸਰ ਦਾ ਰਹਿ ਚੁੱਕਾ ਪ੍ਰਿੰਸੀਪਲ ਵਾਦਨ ਗੁਰਦੁਆਰੇ ਆ ਰਿਹਾ ਹੈ। ਉਹ ਉਸ ਦਿਨ ਤੜਕੇ ਹੀ ਗੁਰਦੁਆਰੇ ਵੱਲ ਤੁਰ ਪਿਆ। ਰਾਹ ਵਿਚ ਉਸ ਨੂੰ ਇਕ ਜਾਣੂ-ਪਛਾਣੂ ਮਿਲ ਪਿਆ। ਜਦ ਉਹ ਸ਼ੈਪਰਡਜ਼ ਬੁਸ਼ ਸਟੇਸ਼ਨ ਉਤੇ ਪਹੁੰਚੇ ਤਾਂ ਊਧਮ ਸਿੰਘ ਦੀ ਸੱਜੀ ਬੀਣੀ ਉਤੇ ਪੱਟੀ ਬੱਧੀ ਵੇਖ ਕੇ ਉਸ ਨੇ ਪੁੱਛਿਆ, "ਸਰਦਾਰ ਜੀ! ਆਹ ਪੱਟੀ ਕਿਹੀ ਬੱਧੀ ਐ? ਕੋਈ ਸੱਟ ਤਾਂ ਨਹੀਂ ਲੱਗੀ?"

"ਪਰਸੋਂ ਰਾਤ ਮੈਂ ਚਿਰਕਾ ਜਿਹਾ ਘਰ ਮੁੜਿਆ ਸਾਂ। ਸਾਲੇ ਦੋ ਗੁੰਡੇ ਪੈਸੇ ਖੋਹਣ ਆ ਪਏ। ਇਕ ਨੇ ਪਿੱਛੋਂ ਜੱਫਾ ਮਾਰ ਲਿਆ। ਦੂਜਾ ਜੇਬਾਂ ਟਟੋਲਣ ਲੱਗਾ। ਦੋ ਗਲਾਸ ਪੀਤੇ ਹੋਏ ਸੀਗੇ। ਛੰਡਾ ਮਾਰਿਆ ਤੇ ਉਹਦੇ ਜੱਫੇ ਵਿਚੋਂ ਨਿਕਲ ਗਿਆ।

ਏਨੀ ਦੇਰ ਨੂੰ ਗੋਰਾ ਕੋਲੋਂ ਦੀ ਲੰਘਿਆ। ਮੈਂ ਸੋਚਿਆ ਕੁਝ ਮਦਦ ਕਰੂ, ਉਹ ਪਿੱਠ ਦੇ ਕੇ ਕੋਲੋਂ ਦੀ ਲੰਘ ਗਿਆ। ਮੈਂ ਸੀ ਇਕੱਲਾ, ਉਹ ਸੀ ਦੋ। ਫਿਰ ਆ ਪਏ। ਇਸ ਵਾਰੀ ਮੈਂ ਤਕੜਾ ਹੋ ਪਿਆ। ਇਕ ਨੂੰ ਮੈਂ ਗੋਡੀਂ ਕਰ ਲਿਆ ਪਰ ਦੂਜਾ ਕੁਝ ਸੱਟਾਂ ਮਾਰ ਗਿਆ। ਫਿਰ ਨੱਸ ਉੱਠੇ, ਦੂਰੋਂ ਇਕ ਮੋਟਰ ਆਉਂਦੀ ਵੇਖ ਕੇ। ਇਕ ਦਾ ਇਕ ਬੂਟ ਉਥੇ ਈ ਰਹਿ ਗਿਆ।"

"ਸੱਟਾਂ ਬਾਹਲੀਆਂ ਤਾਂ ਨਹੀਂ ਲੱਗੀਆਂ ?"

"ਥੋੜੀਆਂ ਮੌਰਾਂ ਦੁਖਦੀਐਂ। ਨਾਲੇ ਸਾਲੇ ਨੇ ਬਾਂਹ ਉੱਤੇ ਤਿੰਨ ਚਾਰ ਚੱਕ ਕੱਢ ਮਾਰੇ।"

"ਸਾਲੇ ਜੂਠ ਕਿਤੋਂ ਦੇ, ਮੈਨੂੰ ਵੀ ਤਰਕਾਲਾਂ ਵੇਲੇ ਪੈ ਗਏ ਸੀ, ਤਿੰਨ-ਚਾਰ ਗੋਰੇ, ਪਰ ਮੈਂ ਦੌੜ ਕੇ ਬਸ ਚੜ੍ਹ ਗਿਆ। ਸਾਲੇ ਪੈਸੇ ਤਾਂ ਨਹੀਂ ਲੈ ਗਏ ?"

"ਸਾਡੇ ਕੋਲ ਪੈਸੇ ਕਿੱਥੇ ?"

"ਸਾਲੇ ਸਮਝਦੇ ਐ ਹਰ ਪੱਗ ਵਾਲੇ ਕੋਲ ਪੈਸੇ ਹੁੰਦੇ ਐ।"

ਉਹ ਅਜੇ ਗੁਰਦੁਆਰੇ ਪਹੁੰਚੇ ਹੀ ਸਨ ਕਿ ਉਨ੍ਹਾਂ ਵੇਖਿਆ ਕਿ ਪੰਜ ਸੱਤ ਸਿੱਖ ਇਕ ਗੋਰੇ ਦੇ ਦੁਆਲੇ ਖਲੋਤੇ ਸਨ। ਇਕ ਪੜ੍ਹਿਆ ਲਿਖਿਆ ਸੂਟ ਬੂਟ ਵਾਲਾ ਨੌਜਵਾਨ ਉਨ੍ਹਾਂ ਨਾਲ ਬੜੇ ਚਾਅ ਨਾਲ ਗੱਲਾਂ ਕਰ ਰਿਹਾ ਸੀ। ਬਾਕੀ 'ਹੂੰ' 'ਹਾਂ' ਕਰ ਕੇ ਹੁੰਗਾਰਾ ਦੇ ਰਹੇ ਸਨ। ਉਸ ਨੇ ਤਾੜ ਲਿਆ ਕਿ ਇਹੋ ਵਾਦਨ ਹੈ। ਵਾਦਨ ਨੂੰ ਹੋਰ ਸਿੱਖਾਂ ਨਾਲ, ਹਾਲ ਵਿਚ ਬੈਠ ਕੇ, ਚਾਹ ਪੀਂਦਿਆਂ ਵੇਖ ਕੇ, ਊਧਮ ਸਿੰਘ ਨੂੰ ਬੜੀ ਚਿਪ ਚੜ੍ਹੀ। ਉਸ ਨੂੰ ਮਾਸਟਰ ਚਤਰ ਸਿੰਘ ਦੀ ਬਹਾਦਰੀ ਤੇ ਕੁਰਬਾਨੀ ਦਾ ਚੇਤਾ ਆ ਗਿਆ। ਉਸ ਦਾ ਸਰੀਰ ਕੰਬ ਉੱਠਿਆ। ਉਹ ਆਪਣੇ ਮਨ ਨੂੰ ਕਾਬੂ ਕਰਨ ਲਈ ਪੌੜੀਆਂ ਉਤਰ ਕੇ ਲੰਗਰ ਵਿਚ ਆ ਪਹੁੰਚਿਆ। ਉਥੇ ਭਾਈ ਨੂੰ ਇਕੱਲਿਆਂ ਚਾਹ ਪੀਂਦਿਆਂ ਵੇਖ ਕੇ ਪੁੱਛਿਆ, "ਤਿਲੰਗਿਆ! 'ਕੱਲਾ ਬੈਠੈਂ ?"

"ਮੈਥੋਂ ਨਹੀਂ ਹੁੰਦੀਆਂ ਗੋਰਿਆਂ ਦੀਆਂ ਚਾਪਲੂਸੀਆਂ। ਸਾਲਾ ਕਈ ਵਾਰੀ ਆਇਆ ਰਹਿੰਦੈ।"

ਭਾਈ ਦੀ ਗੱਲ ਸੁਣ ਕੇ ਊਧਮ ਸਿੰਘ ਦੇ ਮਨ ਵਿਚ ਭਾਈ ਲਈ ਸਤਿਕਾਰ ਪੈਦਾ ਹੋ ਗਿਆ। ਉਸ ਨੇ ਕਿਹਾ, "ਭਾਈ, ਮੈਂ ਤੈਨੂੰ ਤਿਲੰਗਾ ਕਹਿ ਬੈਠਾਂ। ਮਾਫ਼ੀ ਦੇ ਦਈਂ।"

"ਕੀਹਨੂੰ ਕੀਹਨੂੰ ਦਊਂ ਮਾਫ਼ੀ। ਕਈ ਮੂੰਹ ਤੇ ਕਹਿ ਦੇਂਦੇ ਤੇ ਕਈ ਪਿੱਠ ਪਿੱਛੇ ਕਹਿ ਲੈਂਦੇ ਐ। ਮੈਥੋਂ ਨਹੀਂ ਦੇਣ ਹੁੰਦੀ ਮਾਫ਼ੀ-ਮੂਫ਼ੀ। ਆ ਘੁੱਟ ਪੀਣੀ ਊਂ ਤਾਂ ਪੀ ਲੈ। ਸਾਡੇ ਰਸਾਲੇ ਵਿਚ ਨਿੱਚਲੀ ਚਾਹ ਪਿੱਛੇ ਝਗੜੇ ਹੋ ਜਾਂਦੇ ਸੀਗੇ।"

# 51

"ਦੁਨੀਆ ਲੱਖ ਵੱਸਦੀ ਯਾਰਾਂ ਨਾਲ ਬਹਾਰਾਂ।

"ਇਹ ਵੇਖ ਕੇ ਕਿ ਜਾਗੋ ਦੀ ਚਿੱਠੀ ਹੈ, ਬਿਨਾਂ ਪੜ੍ਹੇ ਹੀ ਨਾ ਫਾੜ ਸੁੱਟੀਂ। ਮੈਂ ਤੇਰੇ ਨਾਲ ਯਾਰੀ ਪਾਲੀ ਹੈ ਤੇ ਅੱਗੋਂ ਵੀ ਪਾਲਾਂਗਾ। ਉਂਜ ਇਹ ਠੀਕ ਹੈ ਕਿ ਅਸੀਂ ਤੇਰੀ ਮੁਲਾਕਾਤ ਲਈ ਮੀਆਂਵਾਲੀ ਨਹੀਂ ਪਹੁੰਚੇ। ਸਾਰਿਆਂ ਨੇ ਰਲ ਕੇ ਇਹੋ ਫ਼ੈਸਲਾ ਕੀਤਾ ਸੀ ਕਿ ਮੁਲਾਕਾਤਾਂ ਦੇ ਝੇੜਿਆਂ ਵਿਚ ਨਾ ਪਿਆ ਜਾਏ। ਇਸ ਫ਼ੈਸਲੇ ਦੇ ਕਾਰਨ ਲਿਖਣ ਦੀ ਕੋਈ ਲੋੜ ਨਹੀਂ ਜਾਪਦੀ। ਤੈਨੂੰ ਆਪ ਸਾਰੀਆਂ ਗੱਲਾਂ ਦਾ ਪਤਾ ਹੀ ਹੈ।

"ਤੂੰ ਨਿਰਵੈਰੀ ਨੂੰ ਚਿੱਠੀਆਂ ਲਿਖਦਾ ਰਿਹਾ ਹੈਂ। ਉਸਨੇ ਤੈਨੂੰ ਕੋਈ ਉੱਤਰ ਨਹੀਂ ਦਿਤਾ। ਉਸ ਦੇ ਦੋ ਕਾਰਨ ਹਨ—ਇਕ ਇਹ ਕਿ ਜਦ ਉਸਨੇ ਤੈਨੂੰ ਕੇਸਾਂ ਤੋਂ ਬਿਨਾਂ ਤੱਕਿਆ ਤਾਂ ਉਸਨੂੰ ਬੜਾ ਧੱਕਾ ਲੱਗਾ। ਦੂਜਾ ਕਾਰਨ ਇਹ ਕਿ ਉਸ ਨੂੰ ਸਾਡੇ ਟਿਕਾਣੇ ਬਾਰੇ ਉੱਕਾ ਕੋਈ ਪਤਾ ਨਹੀਂ ਸੀ। ਇਕ ਦਿਨ ਅਚਾਨਕ ਉਹ ਸਰੂਪ ਨੂੰ ਮਿਲ ਪਿਆ। ਸਰੂਪ ਨੇ ਉਸਨੂੰ ਦਸਿਆ ਕਿ ਮੈਂ ਗੁਰਮੀਤ ਕੋਲ ਟਾਟਾ ਨਗਰ ਹਾਂ। ਉਸੇ ਦਿਨ ਉਸਨੇ ਤੇਰੀਆਂ ਚਿੱਠੀਆਂ ਮੈਨੂੰ ਟਾਟਾ ਨਗਰ ਭੇਜ ਦਿਤੀਆਂ।

"ਸਾਨੂੰ ਬਹਾਦਰ ਸਿੰਘ ਦੇ ਸ਼ਹੀਦ ਹੋ ਜਾਣ ਤੇ ਤੇਰੇ ਜੇਲ੍ਹ ਤੋੜ ਕੇ ਭੱਜ ਜਾਣ ਬਾਰੇ ਕਾਫ਼ੀ ਦੇਰ ਬਾਦ ਪਤਾ ਲੱਗਾ। ਕਹਿੰਦੇ ਹਨ ਕਿ ਤੇਰੇ ਅਜੇ ਵੀ ਵਾਰੰਟ ਹਨ ਤੇ ਸਰਕਾਰ ਨੇ ਤੇਰੇ ਫੜੇ ਜਾਣ ਲਈ ਇਨਾਮ ਵੀ ਰਖਿਆ ਹੋਇਆ ਹੈ।

"ਸਾਨੂੰ ਇਹ ਵੀ ਪਤਾ ਲੱਗੈ ਕਿ ਤੂੰ ਸਾਨੂੰ ਲੱਭਣ ਲਈ ਆਪਣਾ ਸਾਰਾ ਜ਼ੋਰ ਲਾਇਆ ਹੈ। ਪੰਜਾਬ ਤੇ ਯੂ.ਪੀ. ਵਿਚ ਵੀ ਤੂੰ ਲੱਭਦਾ ਰਿਹਾ ਹੈਂ।

"ਤੇਰੇ ਵਲੈਤ ਪਹੁੰਚ ਜਾਣ ਦੀ ਮੈਨੂੰ ਕੋਈ ਹੈਰਾਨੀ ਨਹੀਂ ਹੋਈ। ਪਰ ਜਦ ਦਾ ਰੇਸ਼ਮਾ ਨੂੰ ਤੇਰੇ ਵਲੈਤ ਚਲੇ ਜਾਣ ਦਾ ਪਤਾ ਲੱਗਾ ਹੈ, ਉਹ ਨਾ ਮੇਰੀ ਸੁਣਦੀ ਹੈ ਤੇ ਨਾ ਤੋਤੇ ਦੀ। ਰੋਂਦੀ ਨਹੀਂ ਠੱਲ੍ਹੀ ਜਾਂਦੀ। ਬੱਚੀ ਦੀ ਵੀ ਕੋਈ ਪ੍ਰਵਾਹ ਨਹੀਂ ਕਰਦੀ। ਰਾਤ ਸੁੱਤੀ ਪਈ ਬੜਾਂਦੀ ਵੀ ਕਹਿੰਦੀ ਹੈ—'ਇਕ ਵਾਰੀ ਮੇਲ ਵੇ ਰੱਬਾ, ਕਿਤੇ ਵਿਛੜੇ ਨਾ ਮਰ ਜਾਈਏ'—ਜਦ ਕਦੇ ਜ਼ਰਾ ਉਸਦਾ ਮਨ ਠੱਲ੍ਹਦਾ ਹੈ ਤਾਂ ਗੁੱਡੀ ਨੂੰ ਪੁਚਕਾਰ ਪੁਚਕਾਰ ਕੇ ਕਹਿੰਦੀ ਹੈ—'ਖਤ ਲਿਖ ਬਾਪੂ ਨੂੰ, ਕਦੇ ਪਾ ਵਤਨਾਂ ਵੱਲ ਫੇਰਾ।'

"ਤੋਤੇ ਨੂੰ ਕਈ ਰਿਸ਼ਤੇ ਮਿਲਦੇ ਹਨ, ਪਰ ਉਹ ਕਹਿੰਦਾ ਹੈ ਕਿ ਜਦ ਤਕ ਤੂੰ ਵਾਪਸ ਆ ਕੇ ਆਪਣੀ ਜ਼ਿੰਮੇਵਾਰੀ ਨਹੀਂ ਸੰਭਾਲਦਾ, ਉਤਨੀ ਦੇਰ ਉਹ ਕੋਈ ਜੰਜਾਲ ਨਹੀਂ ਪਾਉਣਾ ਚਾਹੁੰਦਾ।

"ਤੂੰ ਵਲੈਤ ਕੀ ਕਰਨ ਗਿਆ ਹੈਂ ? ਲੋਕੀਂ ਪੈਸੇ ਕਮਾਉਣ ਜਾਂਦੇ ਹਨ। ਮੈਨੂੰ

ਪੱਕਾ ਪਤਾ ਹੈ ਕਿ ਤੂੰ ਪੈਸੇ ਕਮਾਉਣ ਨਹੀਂ ਗਿਆ। ਆਪਣੇ ਸਾਰੇ ਹਾਲ ਖੋਲ੍ਹ ਕੇ ਲਿਖੀਂ। ਪਤਾ ਦਈਂ ਕਿ ਤੂੰ ਕਦੋਂ ਵਾਪਸ ਆਉਣਾ ਹੈ।

"ਤੋਤਾ ਹੁਣ ਤੋਤਾ ਨਹੀਂ ਰਿਹਾ। ਬਸ਼ੀਰ ਅਹਿਮਦ ਦੇ ਸਿਰਨਾਵੇਂ ਉਤੇ ਚਿੱਠੀ ਲਿਖੀਂ। ਅਸੀਂ ਦੋਵੇਂ ਇਕੋ ਮਸ਼ੀਨ ਉਤੇ ਕੰਮ ਕਰਦੇ ਹਾਂ। ਮੈਂ ਵੱਖ ਕਮਰਾ ਲਿਆ ਹੋਇਆ ਹੈ ਚਾਰ ਪੰਜ ਬਲਾਕ ਤੋਤੇ ਹੋਰਾਂ ਦੇ ਘਰ ਤੋਂ।

"ਜਵਾਬ ਛੇਤੀ ਦੇਵੀਂ। ਆਓ ਗਈ ਨਾ ਕਰ ਛਡੀਂ।

ਸਦਾ ਤੇਰਾ, ਜਾਗੋ।"

ਊਧਮ ਸਿੰਘ ਨੇ ਇਕੋ ਸਾਹ ਵਿਚ ਹੀ ਸਾਰੀ ਚਿੱਠੀ ਪੜ੍ਹ ਲਈ। ਉਹ ਡਾਕਖ਼ਾਨਿਓਂ ਨਿਕਲਦਾ ਹੀ ਤਿੱਖੇ ਕਦਮੀਂ ਸਟੇਸ਼ਨ ਵੱਲ ਹੋ ਤੁਰਿਆ। ਉਸ ਦੀਆਂ ਰਗਾਂ ਅੰਦਰ ਖ਼ੂਨ ਉਛਾਲੇ ਮਾਰਨ ਲੱਗਾ। ਉਹ ਦੌੜ ਉਠਿਆ। ਦੌੜਦਾ-ਦੌੜਦਾ ਸਟੇਸ਼ਨ ਉਤੇ ਜਾ ਪਹੁੰਚਾ। 'ਮਾਰਬਲ ਆਰਚ' ਸਟੇਸ਼ਨ ਦਾ ਟਿਕਟ ਲਿਆ ਤੇ ਦੌੜ ਕੇ ਗੱਡੀ ਚੜ੍ਹ ਗਿਆ। ਗੱਡੀ ਵਿਚ ਟਾਂਵੇਂ-ਟਾਂਵੇਂ ਬੰਦੇ ਬੈਠੇ ਸਨ। ਇਕ ਸਨਿਚਰਵਾਰ ਤੇ ਦੂਜੇ ਦੋ ਢਾਈ ਵਜੇ ਦਾ ਸਮਾਂ ਹੋਣ ਕਰਕੇ ਭੀੜ ਉੱਕੀ ਨਹੀਂ ਸੀ। ਉਹ ਨੀਵੀਂ ਪਾ ਕੇ ਕੁਝ ਸੋਚਣ ਲੱਗਾ। ਸੋਚਦੇ ਸੋਚਦੇ ਨੇ ਦੋ ਤਿੰਨ ਵਾਰ ਸਿਰ ਸੱਜੇ ਖੱਬੇ ਛੰਡਿਆ। ਜਦ ਵੀ ਕਿਸੇ ਸਟੇਸ਼ਨ ਉਤੇ ਗੱਡੀ ਖਲੋਂਦੀ, ਉਹ ਇਧਰ-ਉਧਰ ਝਾਕਦਾ। ਫਿਰ ਨੀਵੀਂ ਪਾ ਲੈਂਦਾ। ਜਦ ਉਹ 'ਮਾਰਬਲ ਆਰਚ' ਉਤਰਿਆ ਤਾਂ ਡੱਬਾ ਮੁਸਾਫ਼ਰਾਂ ਨਾਲ ਭਰਿਆ ਹੋਇਆ ਸੀ।

ਉਹ ਸੜਕ ਪਾਰ ਕਰ ਕੇ 'ਸਪੀਕਰਜ਼ ਕਾਰਨਰ' ਜ਼ਾ ਪਹੁੰਚਾ। ਉਹ ਨੇਮ ਨਾਲ ਸਨਿਚਰਵਾਰ 'ਸਪੀਕਰਜ਼ ਕਾਰਨਰ' ਪਹੁੰਚਦਾ ਸੀ। ਪੰਦਰ੍ਹਾਂ ਵੀਹ ਮਜਮੇ ਉਸ ਨੇ ਲੱਗੇ ਦੇਖੇ। ਉਸ ਨੇ ਕਈ ਜਾਣੂ-ਪਛਾਣੂ, ਮਜਮਿਆਂ ਵਿਚ ਖਲੋਤੇ ਵੇਖੇ। ਉਹ ਇਕ ਮਜਮੇ ਕੋਲ ਕੁਝ ਮਿੰਟ ਰੁਕਿਆ। ਇਕ ਅੰਗਰੇਜ਼ ਚਾਰ ਪੰਜ ਫ਼ੁਟ ਉੱਚੀ ਪੌੜੀ ਦੇ ਦੂਜੇ ਡੰਡੇ ਉਤੇ ਖਲੋਤਾ ਸੀ। ਉਸਦੀ ਕਿਸੇ ਕਹੀ ਗੱਲ ਉਤੇ ਲੋਕੀਂ ਹੱਸ ਰਹੇ ਸਨ। ਉਸ ਨੇ ਆਪਣੇ ਗੰਜੇ ਸਿਰ ਉਤੇ ਹੱਥ ਫੇਰਿਆ , ਫਿਰ ਗੋਟੀ ਦਾਹੜੀ ਨੂੰ ਪਪੋਲਦਿਆਂ ਕਿਹਾ, "ਹੱਥ ਖੜੇ ਕਰੋ, ਜੋ ਸੁਅਰਗਾਂ ਨੂੰ ਜਾਣਾ ਚਾਹੁੰਦੇ ਹੋ।" ਕਈ ਹੱਥ ਖੜੇ ਹੋ ਗਏ। ਫਿਰ ਉਸਨੇ ਕਿਹਾ, "ਜੋ ਨਰਕਾਂ ਨੂੰ ਜਾਣਾ ਚਾਹੁੰਦੇ ਹੋ ਉਹ ਆਪਣੇ ਹੱਥ ਖੜੇ ਕਰੋ।" ਇਕ ਦੋ ਹੱਥ ਖੜੇ ਹੋਏ ਵੇਖ ਕੇ ਉਸ ਨੇ ਠੱਠਾ ਕੀਤਾ, "ਇਸ ਹਿਸਾਬ ਨਾਲ ਸੁਅਰਗਾਂ ਵਿਚ ਬੜੀ ਭੀੜ ਹੋ ਜਾਣੀ ਹੈ। ਘਰਾਂ ਦੇ ਕਿਰਾਏ ਵੀ ਵੱਧ ਜਾਣਗੇ। ਹੱਦੋਂ ਵੱਧ ਮਹਿੰਗਾਈ ਹੋ ਜਾਏਗੀ। ਨਰਕਾਂ ਵਿਚ ਜਾਣ ਵਾਲੇ ਥੋੜੇ ਰਹਿਣਗੇ। ਖੁੱਲ੍ਹੇ ਫਿਰਨਗੇ। ਖੁੱਲ੍ਹੀਆਂ ਜ਼ਮੀਨਾਂ ਹੋਣਗੀਆਂ ਗਿਣਤੀ ਥੋੜੀ ਹੋਣ ਕਰਕੇ।"

ਵਿਚੋਂ ਹੀ ਇਕ ਬੰਦੇ ਨੇ ਪੁੱਛਿਆ, "ਤੂੰ ਕਿਹੜੇ ਪਾਸੇ ਜਾਣਾ ਹੈ ?" "ਮੈਂ ਨਾ ਜਾਣਾ ਹੈ ਸੁਅਰਗਾਂ ਵਿਚ ਤੇ ਨਾ ਜਾਣਾ ਹੈ ਨਰਕਾਂ ਵਿਚ। ਤੁਸੀਂ ਪੁੱਛੋ ਕਿਉਂ ? ਇਕ ਪਾਸੇ ਰੱਬ

ਦੇ ਠੇਕੇਦਾਰ ਹੋਣਗੇ ਤੇ ਦੂਜੇ ਪਾਸੇ ਸ਼ੈਤਾਨ ਦੇ ਠੇਕੇਦਾਰ। ਜੇ ਦੋਹਾਂ ਠੇਕੇਦਾਰਾਂ ਸਾਜ਼ਸ਼ ਕਰ ਲਈ ਤਾਂ ਮੇਰਾ ਘਾਣ ਬੱਚਾ ਘਾਣ ਹੋ ਜਾਏਗਾ। ਮੈਂ ਦੋਹਾਂ ਦੇ ਵਿਚ-ਵਿਚਾਲੇ ਆਪਣੀ ਦੁਨੀਆ ਵਸਾਵਾਂਗਾ , ਜਿਥੇ ਮੇਰਾ ਆਪਣਾ ਰਾਜ ਹੋਵੇਗਾ। ਜੇ ਦੋਵੇਂ ਠੇਕੇਦਾਰ ਲੜ ਪੈਣ ਤਾਂ ਉਨ੍ਹਾਂ ਨੂੰ ਛੁਡਾਵਣ ਵਾਲਾ ਵੀ ਤਾਂ ਕੋਈ ਚਾਹੀਦਾ ਹੈ।"

ਪਿੱਛੇ ਖਲੋਤੇ ਊਧਮ ਸਿੰਘ ਨੇ ਉੱਚੀ ਸਾਰੀ ਕਿਹਾ, "ਨਾਰਮਨ! ਮੈਂ ਚਲਿਆ ਹਾਂ। ਆ ਮੇਰੇ ਪਿੱਛੇ ਪਿੱਛੇ।"

"ਨਾ ਯਾਰ ਤੂੰ ਬਹੁਤ ਕਾਹਲਾ ਹੈਂ। ਮੈਂ ਅਜੇ ਕਈ ਕੰਮ ਨਜਿੱਠਣੇ ਹਨ।"

ਤੁਰੇ ਜਾਂਦੇ ਊਧਮ ਸਿੰਘ ਨੇ ਇਸਦਾ ਉੱਤਰ ਸੁਣਿਆ। ਉਹ ਸਾਰੇ ਮਜਮੇ ਲੰਘਦਾ ਲੰਘਦਾ 'ਹਾਈਡ ਪਾਰਕ' ਵਿਚ ਜਾ ਪਹੁੰਚਾ। ਉਹ ਮਖਮਲੀ ਘਾਹ ਦੀਆਂ ਕੋਮਲ ਤਰਿਣਾਂ ਨੂੰ ਆਪਣੇ ਬੂਟਾਂ ਹੇਠ ਮਧੋਲਣ ਤੋਂ ਬਚਾਉਂਦਾ ਡੰਡੀਓ-ਡੰਡੀ ਹੋ ਤੁਰਿਆ। ਤੁਰਿਆ ਤੁਰਿਆ ਉਹ ਸਰਪੈਨਟਾਈਨ ਲੇਕ ਉਤੇ ਜਾ ਪਹੁੰਚਿਆ।

ਅਕਾਸ਼ ਵਿਚ ਚਿੱਟੇ ਬੱਦਲ ਦਿੱਸ ਰਹੇ ਸਨ, ਪਰ ਸੂਰਜ ਪੂਰੇ ਜ਼ੋਰ ਨਾਲ ਚਮਕ ਰਿਹਾ ਸੀ। ਨੌਜਵਾਨ ਕੁੜੀਆਂ ਮੁੰਡੇ, ਬੇੜੀਆਂ ਲੈਣ ਦੀ ਉਡੀਕ ਵਿਚ ਦੋ ਪਾਲਾਂ ਬਣਾ ਕੇ ਖਲੋਤੇ ਸਨ। ਦਰਜਨਾਂ ਬੇੜੀਆਂ ਝੀਲ ਵਿਚ ਦਿੱਸ ਰਹੀਆਂ ਸਨ। ਊਧਮ ਸਿੰਘ ਕੁਝ ਦੇਰ ਇਕ ਬੈਂਚ ਉਤੇ ਬੈਠਾ, ਝੀਲ ਵਿਚ ਚਲਦੀਆਂ ਬੇੜੀਆਂ ਦੇ ਨੌਜਵਾਨ ਜੋੜਿਆਂ ਵੱਲ ਵੇਖਦਾ ਰਿਹਾ। ਫਿਰ ਉਸਨੂੰ ਅਲਸਾਅ ਜਿਹਾ ਆ ਗਿਆ। ਉਹ ਲੱਤਾਂ ਪਸਾਰ ਕੇ ਬੈਂਚ ਉੱਤੇ ਲੇਟ ਗਿਆ। ਧੁੱਪ ਦੇ ਮਿੱਠੇ ਮਿੱਠੇ ਸੇਕ ਨਾਲ ਉਹ ਨਿੱਘ ਮਹਿਸੂਸਣ ਲੱਗਾ।

ਕੁਝ ਦਿਨ ਪਹਿਲੋਂ ਹੀ ਉਸ ਨੇ ਕਿਸੇ ਕਿਤਾਬ ਵਿਚ ਪੜ੍ਹਿਆ ਸੀ ਕਿ ਮਹਾਨ ਕਵੀ ਸ਼ੈਲੇ ਦੀ ਪਤਨੀ ਹੈਰੀਅਟ ਨੇ ਸਰਪੈਨਟਾਈਨ ਲੇਕ ਵਿਚ ਡੁੱਬ ਕੇ ਆਤਮਘਾਤ ਕਰ ਲਿਆ ਸੀ। ਇਹ ਖ਼ਿਆਲ ਆਉਂਦਿਆਂ ਹੀ ਉਹ ਅੱਭੜਵਾਹੇ ਬੈਂਚ ਉੱਤੋਂ ਉੱਠ ਖਲੋਤਾ। ਉਸ ਨੇ ਜਾਗੋ ਦੀ ਚਿੱਠੀ ਤਿੰਨ-ਚਾਰ ਵਾਰੀ ਪੜ੍ਹੀ। ਉਸਨੂੰ ਜਾਪਣ ਲੱਗਾ, ਜਿਵੇਂ ਰੇਸ਼ਮਾ ਵੀ ਸਰਪੈਨਟਾਈਨ ਲੇਕ ਵੱਲ ਭੱਜੀ ਭੱਜੀ ਜਾ ਰਹੀ ਹੋਵੇ ਆਤਮਘਾਤ ਕਰਨ ਲਈ।

ਉਹ ਉੱਠ ਕੇ ਪੱਕੇ ਕਦਮੀਂ ਤੁਰ ਪਿਆ। ਉਹ ਘਰ ਪਹੁੰਚ ਕੇ ਚਿੱਠੀ ਲਿਖਣ ਲਈ ਉਤਾਵਲਾ ਹੋ ਉੱਠਿਆ।

## 52

"ਬਾਵਾ! ਮੈਂ ਮਹਾਰਾਜਾ ਦਲੀਪ ਸਿੰਘ ਦੀ ਕਬਰ ਵੇਖੀ ਐ। ਮਹਾਰਾਜਾ ਰਣਜੀਤ ਸਿੰਘ ਦਾ ਸੁਨਹਿਰੀ ਤਖ਼ਤ ਅਜਾਇਬ ਘਰ ਵਿਚ ਪਿਆ ਦੇਖਿਆ ਐ।

ਕੋਹੇਨੂਰ ਹੀਰਾ ਮਲਕਾਂ ਦੇ ਤਾਜ ਵਿਚ ਜੜਿਆ ਤੱਕਿਆ ਐ। ਜੋ ਕੀਮਤੀ ਚੀਜ਼ ਲੱਭੀ ਐ, ਫ਼ਰੰਗੀ ਸਭ ਚੁੱਕ ਲਿਆਏ ਐ।"

"ਤੇ ਤੂੰ ਟੀਪੂ ਸੁਲਤਾਨ ਦਾ ਹਾਥੀ ਦੰਦ ਦਾ ਫ਼ਰਨੀਚਰ, ਉਸ ਦੀ ਬੇਗਮ ਦੇ ਹਾਰ ਸ਼ੰਗਾਰ ਦਾ ਸਾਮਾਨ ਤੇ ਇਤਰਦਾਨੀ ਨਹੀਂ ਵੇਖੀ, ਉਸੇ ਅਜਾਇਬ ਘਰ ਵਿਚ ? ਉਸ ਦਾ ਸ਼ੇਰ ਨਹੀਂ ਵੇਖਿਆ ਜੋ ਗੋਰੇ ਦੀ ਸੰਘੀ ਵਿਚੋਂ ਲਹੂ ਪੀ ਰਿਹਾ ਐ। ਜੇ ਉਸ ਦੀ ਚਾਬੀ ਮਰੋੜੀਏ ਤਾਂ ਸ਼ੇਰ ਬੁੱਕਦਾ ਐ ਤੇ ਗੋਰੇ ਦਾ ਘੋਰੜੂ ਵੱਜਦਾ ਐ।"

"ਬਾਵਾ ! ਇਹ ਗੱਲ ਤੂੰ ਨਵੀਂ ਹੀ ਦੱਸੀ ਐ।"

"ਤੇ ਹੋਰ ਸੁਣ ਲੈ ! ਤੈਨੂੰ ਪਤਾ ਐ ਜਿਥੇ ਫ਼ੌਜੀਆਂ ਨੂੰ ਅਫ਼ਸਰੀ ਦੀ ਟਰੇਨਿੰਗ ਦੇਂਦੇ ਐ, ਉਸ ਸੈਂਡਹਰਸ ਅਕੈਡਮੀ ਵਿਚ ਉਹ ਝੰਡਾ ਪਿਆ ਐ ਜੋ ਸ਼ਹੀਦੀ ਵੇਲੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਦੇ ਹੱਥ ਵਿਚ ਸੀ। ਉਸ ਝੰਡੇ ਉਤੇ ਅਜੇ ਤਕ ਅਟਾਰੀ ਵਾਲੇ ਦੇ ਖ਼ੂਨ ਦੇ ਨਿਸ਼ਾਨ ਲੱਭਦੇ ਐ।"

ਊਧਮ ਸਿੰਘ ਦੀ ਗੱਲ ਸੁਣ ਕੇ ਭਾਈ ਬਹੁਤ ਪ੍ਰਭਾਵਤ ਹੋਇਆ। ਉਸ ਨੇ ਪੁੱਛਿਆ, "ਤੈਨੂੰ ਕਿਵੇਂ ਪਤਾ ਐ ?"

"ਤੂੰ ਆਪ ਜਾ ਕੇ ਪਤਾ ਕਰ ਲੈ। ਨਾਲੇ ਸੈਂਕੜੇ, ਕੰਘਿਆਂ, ਕੜਿਆਂ, ਕਿਰਪਾਨਾਂ, ਦਸਤਾਰਾਂ, ਕੁਲਿਆਂ, ਤਸਬੀਆਂ ਤੇ ਹੁੱਕਿਆਂ ਦਾ ਢੇਰ ਲੱਗਾ ਵੀ ਵੇਖ ਆਈਂ।"

ਭਾਈ ਬਿੱਟ ਬਿੱਟ ਊਧਮ ਸਿੰਘ ਦੇ ਚਿਹਰੇ ਵੱਲ ਤੱਕ ਰਿਹਾ ਸੀ। ਫਿਰ ਉਸ ਨੇ ਪੁੱਛਿਆ, "ਤੇ ਹੋਰ ਕੀ ਕੀ ਪਿਆ ਐ ਉਥੇ ?"

"ਤਾਂਤੀਆ ਟੋਪੀ ਨੂੰ ਮੌਤ ਦੀ ਸਜ਼ਾ ਦੇਣ ਵਾਲਾ ਫ਼ੈਸਲਾ ਪਿਆ ਐ ਸ਼ੀਸ਼ੇ ਦੇ ਇਕ ਡੱਬੇ ਵਿਚ। ਹੋਰ ਕਈ ਚੀਜ਼ਾਂ ਪਈਆਂ ਐ ਕਿਹੜੀ ਕਿਹੜੀ ਗਿਣਾਵਾਂ ?"

"ਬੜਾ ਜ਼ੁਲਮ ਢਾਇਆ ਐ ਫ਼ਰੰਗੀਆਂ।"

"ਭਾਈ ! ਤੂੰ ਤਾਂ ਸਰਕਾਰੀ ਨਮਕ ਖਾਧਾ ਐ। ਰਸਾਲੇ ਦੀ ਨੌਕਰੀ ਕੀਤੀ ਐ। ਪੈਨਸ਼ਨ ਵੀ ਹੋਊ ਸ਼ਾਇਦ ਤੇਰੀ ! ਤੈਨੂੰ ਤਾਂ ਇਹੋ ਜਿਹੇ ਸ਼ਬਦ ਨਹੀਂ ਬੋਲਣੇ ਚਾਹੀਦੇ ?"

"ਬਾਵਾ ! ਨੌਕਰੀ ਮੈਂ ਗ਼ੁਲਾਮ ਰਹਿ ਕੇ ਕੀਤੀ ਐ ਪਰ ਜਦ ਦਾ ਮੈਂ ਵਲੈਤ ਆਇਆ ਆਂ ਮੇਰੀ ਖਲੜੀ ਵਿਚੋਂ ਗੋਰਿਆਂ ਦਾ ਡਰ ਜਾਂਦਾ ਰਿਹਾ ਐ।"

"ਭਾਈ ! ਹੁਣ ਗੋਰੀ ਦੀ ਬਾਂਹ ਵਿਚ ਬਾਂਹ ਪਾ ਕੇ ਫਿਰਦੈਂ। ਡਰੇਂ ਕਿਵੇਂ ਗੋਰਿਆਂ ਤੋਂ ?"

"ਬੱਕ ਨਾ ਓਏ।" ਭਾਈ ਨੇ ਲੰਬੜ ਨੂੰ ਝਿੜਕ ਦਿਤਾ।

"ਚੱਲ ਬਾਵਾ ਛੱਡ ਇਹ ਗੱਲਾਂ ! ਹੀਰ ਦੇ ਦੋ ਬੰਦ ਸੁਣਾ।"

ਲੰਬੜ ਦੀ ਫ਼ਰਮਾਇਸ਼ ਤੇ ਮਲ ਨੇ ਵੀ ਹੀਰ ਦੇ ਬੈਂਤ ਸੁਣਾਉਣ ਉਤੇ ਜ਼ੋਰ ਦਿਤਾ।

"ਕਿਹੜੇ ਬੈਂਤ ਸੁਣਾਵਾਂ ?"

"ਹੀਰ ਤਾਂ ਬੜੀ ਵਾਰੀ ਸੁਣੀ ਐ ਤੇਰੇ ਕੋਲੋਂ ਪਰ ਜਦ ਤੂੰ ਘੁੰਡ ਤੇ ਹੁਸਨ ਵਾਲੇ ਬੈਂਤ ਪੜ੍ਹਦਾ ਐਂ ਤਾਂ ਉਸ ਵੇਲੇ ਹੋਰ ਈ ਨਜ਼ਾਰਾ ਬੱਝਦਾ ਐ। ਨਸ਼ਾ ਆ ਜਾਂਦਾ ਐ।"

ਘੁੰਡ ਤੇ ਹੁਸਨ ਦੇ ਬੈਂਤਾਂ ਦਾ ਖ਼ਿਆਲ ਕਰ ਕੇ ਊਧਮ ਸਿੰਘ ਨੂੰ ਉਹ ਦਿਨ ਯਾਦ ਆ ਗਿਆ ਜਦ ਇਹ ਬੈਂਤ ਉਸ ਨੇ ਰੇਸ਼ਮਾ ਲਈ ਪੜ੍ਹੇ ਸਨ। ਕੁਝ ਦੇਰ ਉਸ ਨੇ ਨੀਵੀਂ ਪਾਈ ਰੱਖੀ। ਫਿਰ ਉਸਨੇ ਨੀਵੀਂ ਜਿਹੀ ਸੁਰ ਵਿਚ ਅਵਾਜ਼ ਚੁੱਕੀ—"ਘੁੰਡ ਹੁਸਨ ਦੀ ਆਬ ਛੁਪਾ ਲੈਂਦਾ।" ਇਸ ਤੁਕ ਨੂੰ ਉਸ ਨੇ ਕਈ ਵਾਰੀ ਪੜ੍ਹਿਆ ਤੇ ਫਿਰ ਹੋਰ ਤੁਕ ਫੜ ਲਈ—"ਘੁੰਡ ਆਸ਼ਕਾਂ ਦੀ ਬੇੜੀ ਡੋਬ ਦੇਂਦਾ, ਮੈਨਾ ਤਾੜ ਨਾ ਪਿੰਜਰੇ ਮਾਰੀਏ ਨੀ। ਤਦੋਂ ਇਹ ਜਹਾਨ ਸਭ ਨਜ਼ਰ ਆਵੇ, ਜਦੋਂ ਘੁੰਡ ਨੂੰ ਚਾ ਉਤਾਰੀਏ ਨੀ।"

ਉਸ ਦੀ ਅਵਾਜ਼ ਉੱਚੀ ਹੁੰਦੀ ਗਈ—"ਘੁੰਡ ਅੰਨ੍ਹਿਆਂ ਕਰੇ ਸੁਜਾਖਿਆਂ ਨੂੰ, ਘੁੰਡ ਮੂੰਹ ਉਤੋਂ ਲਾਹ ਲਾੜੀਏ ਨੀ। ਵਾਰਸ ਸ਼ਾਹ ਨਾ ਦਬੀਏ ਮੋਤੀਆਂ ਨੂੰ, ਫੁੱਲ ਅੱਗ ਦੇ ਵਿਚ ਨਾ ਸਾੜੀਏ ਨੀ।" ਅਖ਼ੀਰਲੇ ਬੰਦ ਨੂੰ ਉਸ ਨੇ ਤਿੰਨ ਚਾਰ ਵਾਰੀ ਦੁਹਰਾਇਆ ਤੇ ਨਾਲ ਹੀ ਉਹ ਹਰੇ ਘਾਹ ਉਤੇ ਲੰਮਾ ਪੈ ਗਿਆ। ਉਸ ਨੇ ਅੱਖਾਂ ਬੰਦ ਕਰ ਲਈਆਂ। ਉਹ ਰੇਸ਼ਮਾ ਦੇ ਪਹਿਲੇ ਮਿਲਾਪ ਦੀ ਯਾਦ ਵਿਚ ਤੜਫ ਉੱਠਿਆ ਸੀ।

ਮਲ, ਭਾਈ ਤੇ ਲੰਬੜ, ਊਧਮ ਸਿੰਘ ਨੂੰ ਲੇਟਦਿਆਂ ਵੇਖ ਕੇ ਕੁਝ ਹੈਰਾਨ ਜਿਹੇ ਹੋਏ। ਉਨ੍ਹਾਂ ਉਸ ਨੂੰ ਅਜਿਹੀ ਮਾਨਸਕ ਦਸ਼ਾ ਵਿਚ ਕਦੇ ਨਹੀਂ ਸੀ ਵੇਖਿਆ। ਉਹ ਉਸ ਨੂੰ ਸਦਾ ਖ਼ੁਸ਼-ਰਹਿਣਾ ਸਮਝਦੇ ਸਨ। ਉਨ੍ਹਾਂ ਦੇ ਖ਼ਿਆਲ ਵਿਚ ਉਦਾਸ ਹੋਣਾ ਉਸ ਦੇ ਸੁਭਾਅ ਦੇ ਉਲਟ ਸੀ।

ਲੰਬੜ ਨੇ ਆਪਣੇ ਨਾਲ ਲਿਆਂਦੇ ਤਿੰਨ-ਚਾਰ ਬੰਦਿਆਂ ਵਿਚੋਂ ਇਕ ਨੂੰ ਕਿਹਾ, "ਜੰਡਿਆਲੀਆ! ਭੁੱਖ ਚਮਕ ਉੱਠੀ ਐ। ਚਲੋ ਪੇਟ ਪੂਜਾ ਕਰੀਏ।"

ਸੁੱਕੇ ਆਲੂਆਂ ਮਟਰਾਂ ਦੀ ਸਬਜ਼ੀ ਤੇ ਘਿਓ ਵਿਚ ਗੁੱਧੇ ਪਰਾਉਂਠੇ ਖੁਲ੍ਹ ਗਏ। ਅੰਬ ਦਾ ਅਚਾਰ ਵੀ ਖੁਲ੍ਹ ਗਿਆ। ਭਾਈ ਨੇ ਊਧਮ ਸਿੰਘ ਦੀਆਂ ਲੱਤਾਂ ਟੋਹੀਆਂ। ਉਹ ਉੱਠ ਬੈਠਾ। ਸਭ ਖਾ ਰਹੇ ਸਨ ਤੇ ਚੁੱਪ ਸਨ। ਊਧਮ ਸਿੰਘ ਅਜੇ ਵੀ ਕਿਸੇ ਖ਼ਿਆਲ ਵਿਚ ਡੁੱਬਾ ਹੋਇਆ ਸੀ। ਮਲ, ਉਸਨੂੰ ਡੁੱਬੇ ਖ਼ਿਆਲਾਂ ਵਿਚੋਂ ਕੱਢਣ ਲਈ ਬੋਲਿਆ, "ਬਾਵਾ ਕਹਿੰਦੈ ਸ਼ਹੀਦ ਭਗਤ ਸਿੰਘ ਇਹਦਾ ਬੇਲੀ ਸੀ। ਮੈਂ ਕਿਹਾ ਕਿਥੇ ਰਾਜਾ ਭੋਜ ਤੇ ਕਿਥੇ ਗੰਗੂ ਤੇਲੀ।"

"ਮੱਲਾ! ਮੰਗ ਪਿਨ ਖਾਣਾ ਸਾਧ ਐ। ਪਿਰਤ ਬਣਾਉਂਦਾ ਐ। ਸਾਖ ਬਣਾਉਂਦਾ ਐ।"

ਊਧਮ ਸਿੰਘ ਨੇ ਤਿੰਨ ਚਾਰ ਵਾਰੀ ਅੱਖਾਂ ਝਮਕੀਆਂ। ਰੋਟੀ ਖਾਣੀ ਵਿਚੇ ਛੱਡ ਕੇ ਬੋਲ ਪਿਆ, "ਲੰਬੜਾ! ਜੇ ਕਹੇਂ ਤਾਂ ਭਗਤ ਸਿੰਘ ਦੇ ਸਭ ਤੋਂ ਪਿਆਰੇ ਬੈਂਤ ਤੈਨੂੰ ਸੁਣਾਵਾਂ। ਕਹਿੰਦੇ ਐ ਸ਼ਹੀਦੀ ਵੇਲੇ ਉਹਨੇ ਗਾਏ ਸੀਗੇ।"

ਲੰਬੜ, ਮਲ, ਭਾਈ ਤੇ ਉਨ੍ਹਾਂ ਦੇ ਸਾਥੀ ਬੈਂਤਾਂ ਦੀ ਉਡੀਕ ਕਰਨ ਲਗੇ।

ਊਧਮ ਸਿੰਘ ਨੇ ਖੰਘੂਰਾ ਮਾਰ ਕੇ ਗਲਾ ਸਾਫ਼ ਕੀਤਾ ਤੇ ਅਵਾਜ਼ ਚੁੱਕੀ—

"ਸਰ ਫ਼ਰੋਸ਼ੀ ਕੀ ਤਮੱਨਾ ਅਬ ਹਮਾਰੇ ਦਿਲ ਮੇਂ ਹੈ।
ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ।
ਵਕਤ ਆਨੇ ਪਰ ਬਤਾ ਦੇਂਗੇ ਤੁਝੇ ਐ ਆਸਮਾਂ,
ਹਮ ਅਬੀ ਸੇ ਕਿਆ ਬਤਾਏਂ, ਕਿਆ ਹਮਾਰੇ ਦਿਲ ਮੇਂ ਹੈ?
ਆਜ ਮਕਤਲ ਮੇਂ ਯਹ ਕਾਤਿਲ ਕਹਿ ਰਹਾ ਹੈ ਬਾਰ ਬਾਰ।
ਕਿਆ ਤਮੱਨਾ ਏ ਸ਼ਹਾਦਤ ਕਿਆ ਕਿਸੀ ਕੇ ਦਿਲ ਮੇਂ ਹੈ।
ਐ ਸ਼ਹੀਦੇ ਮੁਲਕੋ ਮਿਲਤ, ਮੈਂ ਤੇਰੇ ਊਪਰ ਨਿਸਾਰ,
ਅਬ ਤੇਰੀ ਰਹਿਮਤ ਕਾ ਚਰਚਾ ਗ਼ੈਰ ਕੀ ਮਹਫ਼ਿਲ ਮੇਂ ਹੈ।
ਅਬ ਨਾ ਅਗਲੇ ਵਲਵਲੇ ਹੈਂ ਔਰ ਨਾ ਅਰਮਾਨੋਂ ਕੀ ਭੀੜ।
ਏਕ ਮਿਟ ਜਾਨੇ ਕੀ ਹਸਰਤ ਅਬ ਦਿਲੇ ਬਿਸਮਿਲ ਮੇਂ ਹੈ।
ਸਰ ਫ਼ਰੋਸ਼ੀ ਕੀ ਤਮੱਨਾ ਅਬ ਹਮਾਰੇ ਦਿਲ ਮੇਂ ਹੈ।
ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ।"

ਊਧਮ ਸਿੰਘ ਨੇ ਨਜ਼ਮ ਏਨੇ ਜ਼ੋਰ ਤੇ ਠਰ੍ਹਾਅ ਵਿਚ ਪੜ੍ਹੀ ਕਿ ਮਲ, ਭਾਈ ਤੇ ਲੰਬੜ ਨੂੰ ਠਠੇ ਕਰਨੇ ਭੁੱਲ ਗਏ। ਉਨ੍ਹਾਂ ਦੀਆਂ ਅੱਖਾਂ ਸੱਜਲ ਸਨ। ਭਾਈ ਅੱਖਾਂ ਪੂੰਝ ਰਿਹਾ ਸੀ।

## 53

ਊਧਮ ਸਿੰਘ ਨੂੰ ਇਕ ਇੰਜੀਨੀਅਰਿੰਗ ਫ਼ਰਮ ਵਿਚ ਕੰਮ ਮਿਲ ਗਿਆ। ਉਹ ਮੋਟਰ ਪਾਰਟਸ, ਹੋਰ ਕਈ ਮਸ਼ੀਨਾਂ ਤੇ ਇੰਜਨਾਂ ਦੇ ਸਪੇਅਰ ਪਾਰਟਸ ਦਾ ਵਪਾਰ ਕਰਦੇ ਸਨ, ਉਨ੍ਹਾਂ ਦਾ ਬਹੁਤਾ ਵਪਾਰ ਹਿੰਦੁਸਤਾਨ, ਬਰਮਾ ਤੇ ਮਲਾਯਾ ਆਦਿ ਦੇਸ਼ਾਂ ਵਿਚ ਸੀ।

ਉਹ ਸਵੇਰੇ ਉੱਠਦਾ। ਹੋਰ ਰੋਜ਼ ਨਹਾਉਂਦਾ, ਬੂਟ ਪਾਲਸ਼ ਕਰਦਾ। ਕਾਲਾ ਧਾਗਾ ਲਪੇਟ ਕੇ ਦਾਹੜੀ ਬੰਨ੍ਹਦਾ। ਚਿੱਟੀ-ਦੁੱਧ ਪੱਗ ਬੰਨ੍ਹਦਾ। ਨਵੇਂ ਲਏ ਦੋ ਸੂਟ ਪਾਉਂਦਾ। ਹਰ ਰੋਜ਼ ਬਦਲ ਕੇ ਟਾਈ ਬੰਨ੍ਹਦਾ। ਪੂਰੇ ਯੂਰਪੀਨ ਲਬਾਸ ਵਿਚ ਕੰਮ ਤੇ ਜਾਂਦਾ। ਉਸ ਦੇ ਪਹਿਰਾਵੇ, ਉਸਦੀ ਚਾਲ-ਢਾਲ ਤੇ ਉਸ ਦੀ ਬੋਲ-ਚਾਲ ਤੋਂ ਉਸ ਦੇ ਨਾਲ ਕੰਮ ਕਰਨ ਵਾਲਿਆਂ ਨੂੰ, ਉਹ ਫ਼ੌਜ ਵਿਚ ਰਹਿ ਚੁੱਕਾ ਅਫ਼ਸਰ ਜਾਪਦਾ। ਉਹ ਆਪਣੇ

ਕੰਮ ਵਿਚ ਮਾਹਰ ਸੀ। ਓਨੀ ਗੱਲ ਕਰਦਾ ਜਿੰਨੀ ਲੋੜ ਹੁੰਦੀ। ਉਸ ਫ਼ਰਮ ਦਾ ਮਾਲਕ ਉਸ ਦੇ ਕੰਮ ਉਤੇ ਖ਼ੁਸ਼ ਸੀ। ਉਹ ਕਈ ਵਾਰੀ ਦੁਪਹਿਰੇ ਉਸ ਨੂੰ ਆਪਣੇ ਦਫ਼ਤਰ ਵਿਚ ਸੱਦ ਕੇ ਕੌਫ਼ੀ ਪਿਲਾਂਦਾ। ਉਸ ਦਾ ਬਾਪ ਹਿੰਦੁਸਤਾਨ ਵਿਚ ਰਹਿ ਚੁੱਕਾ ਸੀ। ਉਸ ਨੇ ਹਿੰਦੁਸਤਾਨ ਬਾਰੇ ਬਹੁਤਾ ਕੁਝ ਆਪਣੇ ਪਿਓ ਤੋਂ ਸੁਣਿਆ ਹੋਇਆ ਸੀ। ਉਸ ਨੂੰ ਹਿੰਦੁਸਤਾਨ ਦੀਆਂ ਬਹੁਤੀਆਂ ਗੱਲਾਂ ਦਿਲਚਸਪ ਤੇ ਅਜੀਬ ਜਾਪਦੀਆਂ। ਉਹ ਕਈ ਵਾਰੀ, ਆਪ ਜਾ ਕੇ ਸਾਰਾ ਹਿੰਦੁਸਤਾਨ ਫਿਰ ਕੇ ਵੇਖਣ ਬਾਰੇ ਸੋਚਦਾ। ਕੌਫ਼ੀ ਪੀਣ ਵੇਲੇ ਉਹ ਤਰ੍ਹਾਂ-ਤਰ੍ਹਾਂ ਦੇ ਸੁਆਲ ਕਰਦਾ ਰਹਿੰਦਾ। ਊਧਮ ਸਿੰਘ ਉਸ ਦੀਆਂ ਗੱਲਾਂ ਵਿਚ ਦਿਲਚਸਪੀ ਲੈਂਦਾ। ਜਦ ਕਦੇ ਕੋਈ ਰਾਜਨੀਤਕ ਗੱਲ ਤੁਰ ਪੈਂਦੀ ਤਾਂ ਉਹ ਚੁੱਪ ਧਾਰ ਲੈਂਦਾ। ਮਾਲਕ ਇਹ ਜਾਣ ਕੇ ਖ਼ੁਸ਼ ਹੁੰਦਾ ਕਿ ਉਹ ਰਾਜਨੀਤੀ ਵਿਚ ਹਿੱਸਾ ਨਹੀਂ ਲੈਂਦਾ।

ਊਧਮ ਸਿੰਘ ਨੂੰ ਕਈ ਵਾਰੀ ਮਾਲਕ ਨਾਲ ਬੈਠਿਆਂ ਵੇਖ ਕੇ ਉਸ ਦੀ ਸੈਕਰੇਟਰੀ ਸੜ-ਭੁੱਜ ਜਾਂਦੀ। ਫ਼ਰਮ ਦੇ ਕੁਝ ਹੋਰ ਅੰਗਰੇਜ਼ ਵੀ ਚਿੜ੍ਹਨ ਲੱਗ ਪਏ। ਊਧਮ ਸਿੰਘ ਉਨ੍ਹਾਂ ਦੀ ਕੈਰੀ ਅੱਖ ਤਾੜ ਗਿਆ ਤੇ ਬਹੁਤਾ ਸਮਾਂ ਆਪਣੇ ਕੰਮ ਵਿਚ ਰੁੱਝਾ ਰਹਿੰਦਾ। ਇਕ ਦਿਨ ਮਾਲਕ ਸ਼ਹਿਰੋਂ ਬਾਹਰ ਗਿਆ ਹੋਇਆ ਸੀ। ਉਸ ਦਿਨ ਮਾਲਕ ਦਾ ਬਾਪ ਫ਼ਰਮ ਵਿਚ ਆ ਗਿਆ। ਪਹਿਲੋਂ ਉਹ ਊਧਮ ਸਿੰਘ ਨੂੰ ਬਾਰ ਵਿਚ ਲੈ ਗਿਆ। ਫਿਰ ਇਕ ਰੈਸਟੋਰੈਂਟ ਵਿਚ ਉਨ੍ਹਾਂ ਖਾਣਾ ਖਾਧਾ। ਦੁਪਹਿਰ ਪਿੱਛੋਂ ਉਨ੍ਹਾਂ ਕੌਫ਼ੀ ਆਪਣੀ ਫ਼ਰਮ ਵਿਚ ਆ ਕੇ ਪੀਣੀ ਸੀ। ਸੜੀ-ਭੁੱਜੀ ਸੈਕਰੇਟਰੀ ਨੇ ਜਦ ਕੌਫ਼ੀ ਦੇ ਦੋ ਕੱਪ ਬਣਾ ਕੇ ਲਿਆਂਦੇ ਤਾਂ ਇਕ ਕੱਪ ਵਿਚੋਂ ਕੁਝ ਕੌਫ਼ੀ ਮਾਲਕ ਦੇ ਪਿਉ ਦੇ ਸੂਟ ਉਤੇ ਡੁਲ੍ਹ ਗਈ। ਉਹ ਮਾਫ਼ੀ ਮੰਗਣ ਲੱਗੀ। ਜਦ ਉਹ ਚਲੀ ਗਈ ਤਾਂ ਊਧਮ ਸਿੰਘ ਨੇ ਪੋਲੇ ਜਿਹੇ ਕਿਹਾ, "ਕੌਫ਼ੀ ਡੁਲ੍ਹਣੀ ਮੇਰੇ ਉਤੇ ਸੀ ਪਰ ਡੁੱਲ੍ਹ ਗਈ ਤੁਹਾਡੇ ਉਤੇ। ਮਾਫ਼ ਕਰਨਾ।"

"ਮੈਂ ਸਭ ਸਮਝਦਾ ਹਾਂ।" ਮਾਲਕ ਦੇ ਬਾਪ ਨੇ ਉੱਤਰ ਦਿਤਾ। ਫਿਰ ਉਹ ਆਪਣੇ ਗੁਜ਼ਰੇ ਦਿਨਾਂ ਦੀਆਂ ਕਹਾਣੀਆਂ ਕਰਨ ਲੱਗ ਪਿਆ। ਊਧਮ ਸਿੰਘ ਹੁੰਗਾਰਾ ਭਰਦਾ ਰਿਹਾ। ਉਸ ਨੇ ਊਧਮ ਸਿੰਘ ਨੂੰ ਪੰਜ ਵਜੇ ਤਕ ਆਪਣੇ ਕੋਲ ਬਿਠਾਈ ਰਖਿਆ। ਉਹ ਉਸ ਦੀਆਂ ਗੱਲਾਂ ਤੋਂ ਅੱਕ ਗਿਆ ਪਰ ਉਸ ਨੇ ਅਕੇਵਾਂ ਵਿਖਾਉਣ ਦੇ ਕੋਈ ਚਿੰਨ੍ਹ ਨਾ ਜ਼ਾਹਰ ਕੀਤੇ।

ਫ਼ਰਮ ਬੰਦ ਹੋਣ ਦਾ ਸਮਾਂ ਹੋ ਰਿਹਾ ਸੀ। ਸੈਕਰੇਟਰੀ ਪੀਲਾ ਭੂਕ ਚਿਹਰਾ ਲੈ ਕੇ ਦਫ਼ਤਰ ਵਿਚ ਆ ਗਈ। ਮਾਲਕ ਦੇ ਪਿਓ ਨੇ ਉਸ ਦਾ ਇਸ ਤਰ੍ਹਾਂ ਆਉਣਾ ਚੰਗਾ ਨਾ ਸਮਝਿਆ ਤੇ ਅਜੀਬ ਜਿਹੀ ਨਜ਼ਰ ਨਾਲ ਤਕਿਆ। ਉਹ ਅਖ਼ਬਾਰ ਮੇਜ਼ ਉਤੇ ਰੱਖ ਕੇ ਇਕਦਮ ਮੁੜ ਗਈ।

ਉਸ ਨੇ ਅਖ਼ਬਾਰ ਦੀ ਪਹਿਲੀ ਵੱਡੀ ਸੁਰਖ਼ੀ ਪੜ੍ਹ ਕੇ ਘਬਰਾ ਕੇ ਕਿਹਾ, "ਜੰਗ

ਲੱਗ ਗਈ ਹੈ।" ਤੇ ਨਾਲ ਹੀ ਉਹ ਕੁਰਸੀ ਉਤੋਂ ਉੱਠ ਖਲੋਤਾ।

ਬਾਹਰ ਨਿਕਲਦਿਆਂ ਉਸ ਨੇ ਸੈਕਰੇਟਰੀ ਨੂੰ ਕਿਹਾ, "ਤਾਰ ਦੇ ਕੇ ਹੈਨਰੀ ਨੂੰ ਵਾਪਸ ਬੁਲਾ ਲਉ।"

ਫਿਰ ਬਿਨਾਂ ਕਿਸੇ ਨਾਲ ਗੱਲ ਕੀਤੇ ਉਹ ਘਰ ਤੁਰ ਪਿਆ।

## 54

ਊਧਮ ਸਿੰਘ ਨੂੰ ਇੰਜੀਨੀਅਰਿੰਗ ਫ਼ਰਮ ਵਿਚ ਕੰਮ ਕਰਦਿਆਂ ਲਗਪਗ ਛੇ ਮਹੀਨੇ ਹੋ ਗਏ ਸਨ। ਇਨ੍ਹਾਂ ਦਿਨਾਂ ਵਿਚ ਉਸ ਨੇ ਆਪਣੇ ਬਹੁਤੇ ਸੱਜਣਾਂ ਮਿੱਤਰਾਂ ਨੂੰ ਮਿਲਣਾ ਛੱਡ ਦਿਤਾ। ਉਸਨੇ ਵੱਖਰਾ ਕਮਰਾ ਲਿਆ ਸੀ। ਉਹ ਕਿਸੇ ਮਿੱਤਰ ਨੂੰ ਆਪਣੇ ਪਾਸ ਆਉਣ ਦਾ ਸੱਦਾ ਨਾ ਦੇਂਦਾ। ਜਦ ਕਿਸੇ ਨੂੰ ਮਿਲਣਾ ਹੁੰਦਾ ਤਾਂ ਆਪ ਜਾ ਕੇ ਮਿਲ ਆਉਂਦਾ। ਕਦੇ ਕਦਾਈਂ ਬਾਬ ਕੋਨੇਲੇ ਦੇ ਘਰ ਚਲਾ ਜਾਂਦਾ। ਉਥੋਂ ਆਪਣਾ ਸਾਈਕਲ ਚੁੱਕਦਾ। ਕਦੇ ਬਾਬ ਨੂੰ ਨਾਲ ਲੈਂਦਾ ਤੇ ਕਦੇ ਇਕੱਲਾ ਹੀ ਲੰਡਨ ਦੀਆਂ ਗਲੀਆਂ ਮਹੱਲੇ ਕੱਛਦਾ ਰਹਿੰਦਾ।

ਇਨ੍ਹਾਂ ਹੀ ਦਿਨਾਂ ਵਿਚ ਕਈ ਵਾਰੀ ਕੈਨਸਿੰਗਟਨ ਦੇ ਗਲੀਆਂ-ਮਹੱਲਿਆਂ ਵੱਲ ਜਾ ਨਿਕਲਦਾ। ਪ੍ਰਿੰਸ ਔਫ਼ ਵੇਲਜ਼ ਟੈਰਿਸ ਵਿਚ ਇਧਰ-ਉਧਰ ਘੁੰਮ ਕੇ, ਉਨ੍ਹਾਂ ਘਰਾਂ ਵਿਚ ਰਹਿਣ ਵਾਲੇ ਲੋਕਾਂ ਦੀਆਂ ਦੂਰੋਂ-ਦੂਰੋਂ ਪਛਾਣਾਂ ਕਰਦਾ ਰਹਿੰਦਾ। ਜਿਸਦੀ ਪਛਾਣ ਲਈ ਉਹ ਉਤਾਵਲਾ ਸੀ, ਉਸ ਨੂੰ ਉਹ ਉਥੇ ਨਾ ਲੱਭ ਸਕਿਆ।

ਇਕ ਰਾਤ ਨੂੰ ਉਹ ਗੱਡੀ ਚੜ੍ਹਿਆ। ਸਵੇਰੇ ਡੇਵਨ ਕਊਂਟੀ ਦੇ ਇਕ ਪਿੰਡ ਥਰਲਸਟੋਨ ਜਾ ਪਹੁੰਚਾ। ਸਨੀਬੈਂਕ ਨਾਂ ਦੀ ਕੋਠੀ ਲੱਭੀ ਤੇ ਉਹ ਸੜਕ ਵਿਚ ਗੇੜੇ ਕੱਢਣ ਲੱਗਾ। ਉਸ ਨੇ ਉਸ ਕੋਠੀ ਵਿਚੋਂ ਇਕ ਅੰਗਰੇਜ਼ ਨੂੰ ਕੁੱਤਾ ਨਾਲ ਲੈ ਕੇ ਬਾਹਰ ਨਿਕਲਦਿਆਂ ਤੱਕਿਆ। ਉਸਦਾ ਦਿਲ ਧੜਕਣ ਲੱਗਾ। ਉਸ ਨੂੰ ਭਰੋਸਾ ਹੋ ਗਿਆ ਕਿ ਉਹ ਜਿਸ ਸ਼ਿਕਾਰ ਦੀ ਭਾਲ ਵਿਚ ਸੀ, ਉਹ ਉਸਨੂੰ ਲੱਭ ਪਿਆ ਹੈ। ਉਸ ਨੇ ਕੋਟ ਦੀ ਖੱਬੀ ਅੰਦਰਲੀ ਜੇਬ ਵਿਚ ਹੱਥ ਪਾਇਆ। ਕਿੰਨੀ ਦੇਰ ਉਸ ਨੇ ਜੇਬ ਵਿਚੋਂ ਹੱਥ ਬਾਹਰ ਨਾ ਕਢਿਆ। ਉਹ ਅੰਗਰੇਜ਼, ਕੁੱਤੇ ਨਾਲ ਖੇਡਦਾ ਡੇਢ-ਦੋ ਘੰਟੇ ਇਧਰ-ਉਧਰ ਟਹਿਲਦਾ ਰਿਹਾ। ਉਸ ਨੇ ਊਧਮ ਸਿੰਘ ਕੋਲੋਂ ਲੰਘਦਿਆਂ ਇਕ ਭਰਵੀਂ ਨਜ਼ਰ ਉਸ ਵੱਲ ਸੁੱਟੀ। ਊਧਮ ਸਿੰਘ ਉਸ ਦਾ ਰਾਹ ਛੱਡ ਕੇ ਸੜਕੋਂ ਪਾਰ ਹੋ ਕੇ, ਜਿਧਰੋਂ ਉਹ ਆਇਆ ਸੀ, ਉਧਰ ਤੁਰ ਪਿਆ। ਜਦ ਊਧਮ ਸਿੰਘ ਨੇ ਪਿੱਛੇ ਮੁੜ ਕੇ ਵੇਖਿਆ ਤਾਂ ਉਹ ਅੰਗਰੇਜ਼ ਵੀ ਪਿੱਛੇ ਮੁੜ ਕੇ ਉਸ ਵੱਲ ਵੇਖ ਰਿਹਾ ਸੀ।

ਊਧਮ ਸਿੰਘ ਦਾ ਸੱਜਾ ਹੱਥ ਸਹਿਜ-ਸੁਭਾ ਹੀ ਅੰਦਰਲੀ ਜੇਬ ਵਿਚੋਂ ਨਿਕਲ ਕੇ ਕੋਟ ਦੀ ਬਾਹਰਲੀ ਜੇਬ ਵਿਚ ਜਾ ਪਹੁੰਚਾ। ਉਸਨੇ ਇਕ ਮੋੜ ਮੁੜਿਆ। ਫਿਰ ਇਕ ਹੋਰ ਮੋੜ ਮੁੜਿਆ ਤੇ ਇਕ ਦੁਕਾਨ 'ਚ ਚਾਹ ਪੀਣ ਬਹਿ ਗਿਆ। ਉਹ ਚਾਹ ਪੀਂਦਾ ਪੀਂਦਾ ਡੂੰਘੀਆਂ ਸੋਚਾਂ ਵਿਚ ਡੁੱਬਾ ਰਿਹਾ। ਉਸ ਨੂੰ ਬਹੁਤਾ ਚਿਰ ਦੁਕਾਨ ਪੁਰ ਬੈਠਾ ਵੇਖ ਕੇ ਵੇਟਰ ਕੁੜੀ ਨੇ ਪੁੱਛਿਆ, "ਕੁਝ ਹੋਰ ਚਾਹੀਦਾ ਹੈ ?" ਤਾਂ ਉਹ 'ਨਹੀਂ' ਕਹਿ ਕੇ ਝੱਟ-ਪੱਟ ਉੱਠ ਖਲੋਤਾ।

ਜਦ ਉਹ ਲੰਡਨ ਪਹੁੰਚਾ ਤਾਂ ਤੜਕਾ ਹੋ ਰਿਹਾ ਸੀ। ਉਹ ਘਰ ਪਹੁੰਚ ਕੇ ਕਪੜਿਆਂ ਸਮੇਤ ਸੋਫ਼ੇ ਉਤੇ ਲੇਟ ਗਿਆ। ਮਾੜੀ ਜਿਹੀ ਅੱਖ ਲੱਗੀ ਹੀ ਸੀ ਕਿ ਝੀਤਾਂ ਰਾਹੀਂ ਉਸ ਨੇ ਸੂਰਜ ਦੀਆਂ ਕਿਰਨਾਂ ਅੰਦਰ ਝਾਤੀ ਮਾਰਦੀਆਂ ਤੱਕੀਆਂ। ਉਹ ਝੱਟ-ਪੱਟ ਉਠਿਆ। ਅਸ਼ਨਾਨ ਕੀਤਾ। ਸੂਟ ਬੂਟ ਪਹਿਨ ਕੇ ਕੰਮ ਉਤੇ ਜਾਣ ਲਈ ਤਿਆਰ ਹੋ ਗਿਆ। ਅਜੇ ਉਹ ਕੰਮ ਉਤੇ ਪਹੁੰਚਾ ਹੀ ਸੀ ਕਿ ਮਾਲਕ ਨੇ ਉਸ ਨੂੰ ਬੁਲਾ ਕੇ ਪੁੱਛਿਆ, "ਕੀ ਤੂੰ ਫ਼ੌਜ ਵਿਚ ਭਰਤੀ ਹੋਣਾ ਹੈ ? ਮੈਂ ਤਾਂ ਦੇਸ ਦੀ ਰਾਖੀ ਲਈ ਭਰਤੀ ਹੋ ਜਾਣ ਦੀ ਸੋਚ ਲਈ ਹੈ।"

ਉਸ ਦੀ ਗੱਲ ਸੁਣ ਕੇ ਊਧਮ ਸਿੰਘ ਹੈਰਾਨ ਹੋ ਗਿਆ ਤੇ ਚੁੱਪ ਕਰ ਰਿਹਾ। ਮਾਲਕ ਨੇ ਇਹ ਜਾਣ ਕੇ ਕਿ ਕਿਸੇ ਲਈ ਇਕਦਮ ਫ਼ੈਸਲਾ ਕਰਨਾ ਮੁਸ਼ਕਲ ਹੈ, ਜ਼ਰਾ ਠਰ੍ਹੰਮੇ ਨਾਲ ਕਿਹਾ, "ਸੋਚ ਲੈ ! ਕਾਹਲੀ ਕੋਈ ਨਹੀਂ। ਜੇ ਫ਼ੈਸਲਾ ਕਰ ਲਏਂ ਤਾਂ ਇਕੋ ਦਿਨ ਚੱਲ ਭਰਤੀ ਹੋਈਏ।"

ਉਹ ਸਾਰੀ ਰਾਤ ਨਹੀਂ ਸੀ ਸੁੱਤਾ। ਸਫ਼ਰ ਕਰਕੇ ਵੀ ਥਕਿਆ ਹੋਇਆ ਸੀ। ਉਹ ਬੇਦਿਲਾ ਜਿਹਾ ਕੰਮ ਕਰਦਾ ਰਿਹਾ। ਦੁਪਹਿਰੇ ਹੀ ਥਕਾਵਟ ਕਰਕੇ ਉਸ ਨੇ ਫ਼ਰਮ ਵਿਚੋਂ ਛੁੱਟੀ ਲਈ ਤੇ ਸੈਪਰਡਜ਼ ਬੁਸ਼ ਜਾਣ ਵਾਲੀ ਗੱਡੀ ਉਤੇ ਚੜ੍ਹ ਪਿਆ।

ਭਾਈ ਆਪਣੇ ਕਮਰੇ ਵਿਚ ਬੈਠਾ ਸ਼ਰਟਾਂ ਦੀ ਗਿਣਤੀ ਕਰ ਰਿਹਾ ਸੀ। ਊਧਮ ਸਿੰਘ ਨੂੰ ਵੇਖ ਕੇ ਉਹ ਉੱਠ ਖਲੋਤਾ।

"ਕਿਉਂ ਬਾਵਾ ! ਅੱਜ ਤਾਂ ਤੂੰ ਬੜੀ ਟਹੁਰ ਕੱਢੀ ਐ। ਕੋਈ ਬੈਂਕ ਲੁਟਿਆ ਈ ?"

"ਤੂੰ ਵੀ ਲੈਣੈਂ ਲੁੱਟ ਦਾ ਹਿੱਸਾ ?" ਕਹਿੰਦਿਆਂ ਊਧਮ ਸਿੰਘ ਨੇ ਨੋਟਾਂ ਦਾ ਭਰਿਆ ਬਟੂਆ ਭਾਈ ਵੱਲ ਵਧਾਇਆ। ਉਸ ਦਾ ਹੱਥ ਪਿੱਛੇ ਧਕਦਿਆਂ ਭਾਈ ਨੇ ਕਿਹਾ, "ਲੰਬੜ ਦੱਸਦਾ ਸੀ ਕਿ ਤੂੰ ਕਿਸੇ ਬੜੀ ਵੱਡੀ ਫ਼ਰਮ ਵਿਚ ਲੱਗ ਗਿਐਂ ਤੇ ਕਈ ਗੋਰਿਆਂ ਨਾਲੋਂ ਵੱਧ ਪੌਂਡ ਮਿਲਦੇ ਐ ਤੈਨੂੰ।"

"ਫਿਰ ਲੈ ਲੈ ਜਿੰਨੇ ਲੋੜ ਈ। ਮੇਰੇ ਪੌਂਡ ਕਿਉਂ ਨੌਲਦੈਂ।"

"ਚੱਲ ਛੱਡ ਝੇੜਾਂ, ਦੱਸ ਕੀ ਪੀਏਂਗਾ ? ਜੇ ਬੀਅਰ ਦਾ ਗਲਾਸ ਪੀਏਂ ਤਾਂ ਮੈਂ ਵੀ ਤੇਰੇ ਬਹਾਨੇ ਪੀ ਲਊਂ।"

ਭਾਈ ਬੋਤਲਾਂ ਪੁੱਟਣ ਲੱਗ ਪਿਆ।

"ਭਾਈ! ਪਤਾ ਲਗੈ ਤੂੰ ਮੈਨੂੰ ਲੱਭਦਾ ਰਿਹਾ ਐਂ। ਕੋਈ ਖ਼ਾਸ ਗੱਲ ਸੀ।"

"ਖ਼ਾਸ ਗੱਲ ਕੀ ਹੋਣੀ ਸੀ। ਬਸ ਮਿਲਣ ਨੂੰ ਮਨ ਕਰਦਾ ਸੀ। ਮੈਂ ਸੋਚਿਆ, ਸ਼ੈਤ ਜਰਮਨੀ ਇਟਲੀ ਨੂੰ ਤੁਰ ਗਿਆ ਹੋਵੇਂ।"

"ਭਾਈ ਸੱਚੀ ਪੁੱਛੇਂ ਤਾਂ ਕੰਮ ਵਿਚੋਂ ਵਿਹਲ ਹੀ ਨਹੀਂ ਮਿਲਦੀ।"

"ਮਲ ਨੂੰ ਪੁੱਛਿਆ, ਉਹ ਕਹੇ, 'ਲੰਬੜ ਨੂੰ ਪਤਾ ਹੋਣੈ।' ਲੰਬੜ ਨੂੰ ਪੁੱਛਿਆ, ਉਹ ਕਹੇ, 'ਜੌਹਲ ਵੱਲ ਗਿਆ ਹੋਣੈ।' ਫਿਰ ਮੈਂ ਸੋਚਿਆ ਛਿੜ ਗਿਆ ਹੋਣੈ ਕਿਧਰੇ। ਲਭਿਆਂ ਨਹੀਂ ਲੱਭਣਾ। ਸ਼ੈਤ ਜਿਪਸੀਆਂ ਨਾਲ ਜਾ ਰਲਿਆ ਹੋਵੇ।"

"ਭਾਈ! ਜੇ ਬੁਰਾ ਨਾ ਮਨਾਏਂ ਤਾਂ ਮੈਂ ਜ਼ਰਾ ਠੌਂਕਾ ਲਾ ਲਵਾਂ।" ਕਹਿੰਦਿਆਂ ਹੀ ਊਧਮ ਸਿੰਘ ਉਸ ਦੇ ਮੰਜੇ ਉਤੇ ਜਾ ਲੇਟਿਆ। ਲੇਟਦਿਆਂ ਹੀ ਉਸ ਦੀ ਅੱਖ ਲੱਗ ਗਈ।

ਅਖ਼ਬਾਰ ਵਾਲੇ ਮੁੰਡੇ ਨੇ ਭਾਈ ਦੇ ਅੰਦਰ ਅਖ਼ਬਾਰ ਸੁੱਟੀ ਤਾਂ ਉਸ ਦੀ ਅੱਖ ਖੁੱਲ੍ਹ ਗਈ। ਉਸ ਨੇ ਵੇਖਿਆ ਘੜੀ ਉਤੇ ਚਾਰ ਵੱਜ ਚੁੱਕੇ ਸਨ। ਉਹ ਅੱਭੜਵਾਹੇ ਉੱਠਿਆ, "ਭਾਈ, ਮੈਂ ਹੁਣੇ ਆਇਆ," ਕਹਿ ਕੇ, ਸੜਕੋਂ ਪਾਰ ਹੋ ਕੇ ਟੈਲੀਫ਼ੋਨ ਬੂਥ ਵਿਚ ਜਾ ਵੜਿਆ। ਅੱਗੋਂ ਫ਼ਰਮ ਦੀ ਸੈਕਰੇਟਰੀ ਬੋਲੀ, "ਮੈਂ ਕੱਲ੍ਹ ਤੋਂ ਕੰਮ ਤੇ ਨਹੀਂ ਆਉਣਾ। ਕੰਮ ਛੱਡ ਰਿਹਾ ਹਾਂ। ਮੇਰੀ ਤਨਖ਼ਾਹ ਦੇ ਪੈਸੇ ਡਾਕ ਰਾਹੀਂ ਭੇਜ ਦੇਣੇ। ਸ਼ੁਕਰੀਆ!" ਏਨਾ ਕਹਿ ਕੇ ਉਸ ਨੇ ਟੈਲੀਫ਼ੋਨ ਰੱਖ ਦਿਤਾ।

ਉਸ ਨੇ ਇਹ ਖ਼ਬਰ ਖ਼ੁਸ਼ੀ ਖ਼ੁਸ਼ੀ ਮਾਲਕ ਨੂੰ ਜਾ ਸੁਣਾਈ। ਸੈਕਰੇਟਰੀ ਨੇ ਮਨ ਹੀ ਮਨ ਵਿਚ ਕਿਹਾ—ਗਲੋਂ ਲੱਥਾ।

ਮਾਲਕ ਨੇ ਸੋਚਿਆ ਕਿ ਉਸ ਨੇ ਫ਼ੌਜ ਵਿਚ ਭਰਤੀ ਹੋਣ ਦਾ ਮਨ ਬਣਾ ਲਿਆ ਹੋਵੇਗਾ। ਉਹ ਵੀ ਦੋ-ਚਾਰ ਦਿਨਾਂ ਵਿਚ ਫ਼ੌਜ ਵਿਚ ਭਰਤੀ ਹੋ ਜਾਣ ਲਈ ਮਨ ਪੱਕਾ ਕਰਨ ਲੱਗ ਪਿਆ।

ਜਦ ਊਧਮ ਸਿੰਘ ਟੈਲੀਫ਼ੋਨ ਕਰ ਕੇ ਵਾਪਸ ਮੁੜਿਆ ਤਾਂ ਉਸ ਨੇ ਕਿਹਾ, "ਭਾਈ! ਮੈਂ ਅੱਜ ਏਥੇ ਹੀ ਸੌਣੈਂ।" ਤੇ ਨਾਲ ਹੀ ਉਹ ਫਿਰ ਮੰਜੇ ਉਤੇ ਲੰਮਾ ਪੈ ਗਿਆ।

ਭਾਈ ਆਟਾ ਮਲਣ ਲੱਗ ਪਿਆ।

## 55

ਕ੍ਰਿਸਮਿਸ ਦੇ ਦਿਨ ਤੋਂ ਨਵੇਂ ਸਾਲ ਦੇ ਦਿਨ ਤਕ ਕਦੇ ਬਰਫ਼ ਪੈਂਦੀ ਰਹੀ ਤੇ ਕਦੀ ਰੁੱਕ ਜਾਂਦੀ ਰਹੀ। ਸੜਕਾਂ ਉਤੇ ਅੱਧ-ਖੁਰੀ ਬਰਫ਼ ਕਰਕੇ ਤਿਲਕਣ ਹੋਈ

ਹੋਈ ਸੀ। ਸਮਾਗ ਨਾਲ ਅਕਾਸ਼ ਢੱਕਿਆ ਹੋਇਆ ਸੀ। ਦਮੇ ਤੇ ਸਾਹ ਦੀਆਂ ਬੀਮਾਰੀਆਂ ਦੇ ਮਰੀਜ਼ ਘਣੀ ਸਮਾਗ ਦੇ ਕਾਰਨ, ਸਾਹ ਰੁਕਣ ਦੀ ਤਕਲੀਫ਼ ਨਾਲ, ਹਜ਼ਾਰਾਂ ਦੀ ਗਿਣਤੀ ਵਿਚ ਹਸਪਤਾਲਾਂ ਵਿਚ ਪਹੁੰਚਾਏ ਜਾ ਰਹੇ ਸਨ। ਨਰਸਾਂ ਦੀ ਘਾਟ ਸੀ। ਬਹੁਤੇ ਡਾਕਟਰ ਤੇ ਨਰਸਾਂ ਜੰਗ ਵਿਚ ਰੁਝੇ ਹੋਏ ਸਨ। ਹਸਪਤਾਲਾਂ ਨੇ ਵਾਲੰਟੀਅਰਾਂ ਦੀ ਮੰਗ ਕੀਤੀ। ਊਧਮ ਸਿੰਘ ਦਮੇ ਦੇ ਬੀਮਾਰਾਂ ਨੂੰ ਹਸਪਤਾਲ ਪਹੁੰਚਾਉਣ ਵਾਲੇ ਵਾਲੰਟੀਅਰਾਂ ਨਾਲ ਸਹਾਇਤਾ ਕਰਾਉਣ ਲੱਗ ਪਿਆ।

ਮੌਸਮ ਕਦੇ ਕਦੇ ਖੁਲ੍ਹਣ ਲੱਗ ਪਿਆ। ਕਦੇ ਕਦੇ ਧੁੱਪ ਨਿਕਲਣ ਲੱਗ ਪਈ। ਕੁਝ ਚਿਰ ਧੁੱਪ ਹੁੰਦੀ ਫਿਰ ਝੜ ਹੋ ਜਾਂਦਾ। ਐਤਵਾਰ ਦਾ ਦਿਨ ਸੀ। ਉਸ ਨੇ ਕੈਮਡਨ ਟਊਨ ਟੀਊਬ ਸਟੇਸ਼ਨ ਤੋਂ ਗੱਡੀ ਲਈ। ਟੋਟਨਹੈਮ ਕੋਰਟ ਰੋਡ ਸਟੇਸ਼ਨ ਉਤੇ ਉਤਰ ਗਿਆ। ਉਥੋਂ ਉਹ ਪੈਦਲ ਹੀ ਲੰਬੜ ਦੇ ਪਹੁੰਚਾ। ਲੰਬੜ ਨਾ ਮਿਲਣ ਤੇ ਉਹ ਢਿੱਲੇ ਢਿੱਲੇ ਕਦਮੀਂ ਔਕਸਫੋਰਡ ਸਰਕਸ ਪਹੁੰਚ ਗਿਆ। ਉਸ ਨੇ ਕਈ ਮਿੱਤਰਾਂ ਪਾਸ ਜਾਣ ਬਾਰੇ ਸੋਚਿਆ। ਅੰਤ ਨੂੰ ਸਭ ਸਲਾਹਾਂ ਹਟਾ ਕੇ ਸੈਪਰਡਜ਼ ਬੁਸ਼ ਜਾਣ ਵਾਲੀ ਟੀਊਬ ਉਤੇ ਚੜ੍ਹ ਗਿਆ। ਗੱਡੀਓਂ ਉਤਰਦਾ ਹੀ ਉਹ ਗੁਰਦੁਆਰੇ ਵੱਲ ਹੋ ਤੁਰਿਆ।

ਗੁਰਦੁਆਰੇ ਦੇ ਬਾਹਰ ਸੜਕ ਉਤੇ ਅਠ ਦਸ ਫ਼ੌਜੀ ਸਿੱਖ ਖੜੇ ਸਨ। ਉਹ ਉਨ੍ਹਾਂ ਨੂੰ ਸਤਿ ਸ੍ਰੀ ਅਕਾਲ ਕਹਿ ਕੇ ਅੰਦਰ ਜਾਣ ਲੱਗਾ ਤਾਂ ਇਕ ਫ਼ੌਜੀ ਨੇ ਪੁੱਛਿਆ, "ਸਰਦਾਰ ਜੀ! ਤੁਸੀਂ ਕਾਫ਼ੀ ਦੇਰ ਦੇ ਏਥੇ ਰਹਿੰਦੇ ਹੋਵੋਗੇ?"

"ਦੋ ਢਾਈ ਸਾਲ ਹੋ ਗਏ ਐ।"

"ਕੰਮ ਕਾਜ ਕਿਹੋ ਜਿਹੈ ਆਪਣੇ ਲੋਕਾਂ ਦਾ?"

"ਚੰਗਾ ਐ।"

"ਆਪਣੇ ਲੋਕ ਆਮ ਤੌਰ ਤੇ ਕੀ ਕੰਮ ਕਰਦੇ ਹਨ?"

"ਜੋ ਮਿਲ ਜਾਏ।"

"ਫਿਰ ਵੀ?"

ਊਧਮ ਸਿੰਘ ਨੇ ਦੋਵੇਂ ਮੋਢੇ ਉਪਰ ਖਿਚਦਿਆਂ ਫਿਰ ਉਹੋ ਜਵਾਬ ਦਿਤਾ—"ਜੋ ਮਿਲ ਜਾਏ।"

ਫ਼ੌਜੀਆਂ ਵਿਚੋਂ ਹੋਰ ਨੇ ਸੁਆਲ ਕਰ ਦਿਤਾ, "ਤੁਸੀਂ ਕੀ ਕੰਮ ਕਰਦੇ ਓ?"

"ਅੱਜ-ਕੱਲ੍ਹ ਵਿਹਲਾ ਆਂ।"

"ਪਹਿਲੋਂ ਕੀ ਕਰਦੇ ਸੀ?"

"ਇੰਜੀਨੀਅਰਿੰਗ ਫ਼ਰਮ ਵਿਚ ਕੰਮ ਕਰਦਾ ਸਾਂ।"

"ਕੰਮ ਆਪੇ ਮਿਲ ਜਾਂਦੇ ਹਨ?"

"ਕਰਨ ਵਾਲੇ ਨੂੰ ਮਿਲ ਜਾਂਦੇ।"

"ਪਿਛਲਾ ਪਿੰਡ ਕਿਹੜਾ ਹੈ?"

"ਸੁਨਾਮ।"

ਇਕ ਹੋਰ ਫ਼ੌਜੀ ਬੋਲ ਪਿਆ, "ਲੈ ਭਾਈ ਫਿਰ ਤਾਂ ਤੂੰ ਆਪਣੇ ਪਿੰਡਾਂ ਦਾ ਹੀ ਹੈਂ। ਕੀ ਨਾਂ ਤੇਰਾ ?"

"ਰਾਮ ਮੁਹੰਮਦ ਸਿੰਘ।"

ਉਸ ਦਾ ਨਾਂ ਸੁਣ ਕੇ ਉਨ੍ਹਾਂ ਸਾਰੇ ਫ਼ੌਜੀਆਂ ਨੇ ਬੜੀਆਂ ਅਜੀਬ ਜਿਹੀਆਂ ਨਿਗਾਹਾਂ ਨਾਲ ਊਧਮ ਸਿੰਘ ਵੱਲ ਤੱਕਿਆ।

ਉਹ ਨੀਵੀਂ ਪਾ ਕੇ ਪੌੜੀਆਂ ਚੜ੍ਹਨ ਲੱਗ ਪਿਆ।

ਫ਼ੌਜੀ ਹੈਰਾਨੀ ਨਾਲ ਉਸ ਵੱਲ ਵੇਖਦੇ ਰਹੇ ਪਰ ਉਸ ਨੇ ਪਿੱਛੇ ਮੁੜ ਕੇ ਨਾ ਤੱਕਿਆ।

ਅੰਦਰ ਵੜਦਿਆਂ ਹੀ ਉਸ ਨੇ ਦਸ ਬਾਰਾਂ ਹੋਰ ਫ਼ੌਜੀ ਹਾਲ ਵਿਚ ਖੜੇ ਤੱਕੇ। ਉਹ ਸਾਈਕਲਾਂ ਪਿੱਛੇ ਕਪੜਾ ਬੰਨ੍ਹ ਕੇ ਫੇਰੀ ਕਰਨ ਵਾਲੇ ਤਿੰਨ-ਚਾਰ ਬੰਦਿਆਂ ਦੇ ਦੁਆਲੇ ਘੇਰਾ ਪਾਈ ਖਲੋਤੇ ਸਨ। ਉਨ੍ਹਾਂ ਉਤੇ ਸੁਆਲਾਂ ਉਤੇ ਸੁਆਲ ਕਰ ਰਹੇ ਸਨ। ਜਾਪਦਾ ਸੀ ਕਿ ਉਹ ਥੋੜੇ ਮਿੰਟਾਂ ਵਿਚ ਹੀ ਸਭ ਕੁਝ ਜਾਣ ਲੈਣ ਲਈ ਉਤਾਵਲੇ ਸਨ।

ਊਧਮ ਸਿੰਘ ਹੌਲੀ ਜਿਹੀ ਪੌੜੀਆਂ ਉਤਰ ਕੇ ਲੰਗਰ ਵਿਚ ਜਾ ਪਹੁੰਚਾ। ਮਲ ਵੱਡੀ ਪਰਾਤ ਵਿਚ ਆਟਾ ਗੁੰਨ੍ਹ ਰਿਹਾ ਸੀ। ਲੰਬੜ ਮਾਂਹ ਦੀ ਦਾਲ ਲਈ ਤੜਕਾ ਤਿਆਰ ਕਰ ਰਿਹਾ ਸੀ। ਕੁਝ ਹੋਰ ਬੰਦੇ ਰੋਟੀਆਂ ਲਾਹ ਰਹੇ ਸਨ। ਦੋ ਤਿੰਨ ਬੰਦੇ ਟਮਾਟਰ ਤੇ ਗੰਢੇ ਕੱਟ ਰਹੇ ਸਨ।

ਊਧਮ ਸਿੰਘ ਨੂੰ ਵੇਖਣ ਸਾਰ ਮਲ ਕੜਕ ਉਠਿਆ, "ਸਾਧਾ! ਖਾਣ ਵੇਲੇ ਆ ਜਾਂਦੈਂ। ਅੱਗੋਂ ਪਿੱਛੋਂ ਟੁੱਭੀ ਮਾਰ ਜਾਂਦੈਂ। ਤੈਨੂੰ ਪਤੈ ਮੈਂ ਕਿੰਨਾ ਬੀਮਾਰ ਰਿਹਾਂ। ਤੂੰ ਵੱਟੀ ਨਹੀਂ ਵਾਹੀ। ਖ਼ਬਰ ਸਾਰ ਵੀ ਲੈਣ ਨਹੀਂ ਆਇਆ।"

"ਮੱਲਾ! ਤੂੰ ਜਾਣਨੈਂ ਇਹਦੀਆਂ ਚਲਾਕੀਆਂ। ਜੇ ਹੋਰ ਕੋਈ ਬਹਾਨਾ ਨਾ ਲੱਭੂ ਤਾਂ ਕਹੂ ਐਰਲੈਂਡ ਗਿਆ ਸਾਂ, ਇਟਲੀ ਗਿਆ ਸਾਂ, ਜਰਮਨੀ ਗਿਆ ਸਾਂ। ਪਤਾ ਨਹੀਂ ਕਿੱਥੇ ਕਿੱਥੇ ਖੇਹ ਖਾਂਦਾ ਫਿਰਦੈ। ਜੇ ਕੋਈ ਮਤਲਬ ਹੋਊ ਤਾਂ ਆ ਵੜੂ। ਨਹੀਂ ਤਾਂ ਇਹ ਸਾਧ ਕਿਸੇ ਦੀ ਵੱਢੀ ਉਂਗਲੀ ਉਤੇ ਨਹੀਂ ਮੂਤਦਾ।"

"ਲੰਬੜਾ! ਵਰ੍ਹ ਲੈ ਜਿੰਨਾ ਵਰ੍ਹਨੈ ਤੂੰ। ਕੱਢ ਲੈ ਆਪਣੀ ਭੜਾਸ," ਕਹਿ ਕੇ ਊਧਮ ਸਿੰਘ ਕੁਰਸੀ ਉਤੇ ਬਹਿ ਗਿਆ। ਇਕ ਕਰਦ ਚੁੱਕ ਕੇ ਟਮਾਟਰ ਕੱਟਣ ਲੱਗ ਪਿਆ।

ਕੁਝ ਦੇਰ ਸਭ ਚੁੱਪ ਰਹੇ।

ਊਧਮ ਸਿੰਘ ਨੇ ਪੁੱਛਿਆ, "ਮਲ! ਕੀ ਗੱਲ ਐ ਅੱਜ ਬੜਾ ਲੰਗਰ ਤਿਆਰ ਹੋ ਰਿਹੈ ?"

"ਬਾਵਾ! ਆਪਣੇ ਫ਼ੌਜੀ ਆਏ ਐ, ਵਿਹੰਦਾ ਨਹੀਂ।"

"ਖੁਆਓ ਰੱਜ ਕੇ ਕਸਾਈਆਂ ਦੇ ਬਕਰਿਆਂ ਨੂੰ।"

ਪੌੜੀਆਂ ਤੋਂ ਉਤਰਦਿਆਂ ਭਾਈ ਨੇ ਊਧਮ ਸਿੰਘ ਦੀ ਗੱਲ ਸੁਣ ਲਈ। ਉਸ ਨੇ ਪੁੱਛਿਆ, "ਬਾਵਾ! ਫਿਰ ਕਹੇਂ ਨਾ, ਕੀ ਕਿਹਾ ਈ।"

"ਕਸਾਈਵਾੜੇ ਦੇ ਬਕਰੇ ਐ, ਹੋਰ ਕੀ ਐ।"

ਭਾਈ ਬੋਲ ਪਿਆ, "ਹੋਰ ਕੋਈ ਬਾਵੇ ਦੀ ਹਾਮੀ ਭਰੇ ਜਾਂ ਨਾ। ਮੈਂ ਤਾਂ ਇਹਦੀ ਗੱਲ ਨਾਲ ਸਹਿਮਤ ਹਾਂ। ਸੰਨ ਚੌਦਾਂ ਵਾਲੇ ਜੰਗ ਵਿਚ ਘੋੜਿਆਂ ਦੀ ਸੇਵਾ ਕਰਦਿਆਂ ਤੇ ਲਿੱਦਾਂ ਹੂੰਝਦਿਆਂ ਹੱਥ ਕਾਣੇ ਹੋ ਗਏ। ਸਾਲੇ ਫ਼ਰੰਗੀ ਮਰੱਬਿਆਂ ਦਾ ਲਾਲਚ ਦੇ ਕੇ ਸਭ ਕੰਮ ਕਰਾਉਂਦੇ ਰਹੇ। ਜਦ ਕੰਮ ਨਿਕਲ ਗਿਆ ਤਾਂ ਸਾਲਿਆਂ ਹੁਕਮ ਦੇ ਦਿਤਾ—'ਨਾਮ ਕਟਾਓ।' "

"ਤੇ ਜਿਹੜੇ ਮਖਾਣੇ ਫ਼ਰੰਗੀਆਂ ਨੇ ਜਲ੍ਹਿਆਂ ਵਾਲੇ ਬਾਗ ਵਿਚ ਵੰਡੇ ਸੀ, ਉਹ ਭੁੱਲ ਗਏ ਊ ਭਾਈ। ਜੇ ਤੂੰ ਓਥੇ ਹੁੰਦਾ ਤੈਨੂੰ ਵੀ ਹਿੱਸਾ ਮਿਲ ਜਾਂਦਾ।"

ਏਨੀ ਦੇਰ ਨੂੰ ਦੋ ਫ਼ੌਜੀ ਲੰਗਰ ਵਿਚ ਉਤਰ ਆਏ। ਇਕ ਨੇ ਪੁੱਛਿਆ, "ਭਾਈ ਹੋਰੀਂ ਕਿੱਥੇ ਹਨ? ਅਸਾਂ ਪਰਸ਼ਾਦ ਲਈ ਕੁਝ ਦਮੜੇ ਦੇਣੇ ਹਨ।"

"ਹੌਲਦਾਰਾ! ਏਥੇ ਗ੍ਰੰਥੀ ਕੋਈ ਨਹੀਂ। ਰਲ ਮਿਲ ਕੇ ਸੇਵਾ ਕਰੀਦੀ ਐ। ਉੱਤੇ ਜਾ ਕੇ ਮੱਥਾ ਟੇਕੋ। ਕੋਈ ਨਾ ਕੋਈ ਬੰਦਾ ਰਸੀਦ ਬੁੱਕ ਲੈ ਕੇ ਬੈਠਾ ਹੋਊ।"

## 56

ਜਦ ਦੀ ਜੰਗ ਲੱਗੀ ਸੀ ਊਧਮ ਸਿੰਘ ਨੂੰ ਉਜਾਗਰ ਦੀ ਕੇਵਲ ਇਕ ਚਿੱਠੀ ਆਈ ਸੀ। ਲਗਪਗ ਤਿੰਨ ਮਹੀਨੇ ਹੋ ਗਏ ਸਨ ਉਸ ਨੂੰ, ਦੇਸੋਂ ਚਿੱਠੀ ਦੀ ਉਡੀਕ ਕਰਦਿਆਂ। ਉਹ ਪਹਿਲੋਂ ਕਈ ਕਈ ਦਿਨ ਡਾਕਖ਼ਾਨੇ ਆਪਣੀ ਡਾਕ ਨਹੀਂ ਸੀ ਲੈਣ ਜਾਂਦਾ ਪਰ ਕੁਝ ਦਿਨਾਂ ਤੋਂ ਬੜੀ ਬੇਸਬਰੀ ਨਾਲ ਚਿੱਠੀ ਦੀ ਉਡੀਕ ਵਿਚ ਤਕਰੀਬਨ ਹਰ ਰੋਜ਼ ਡਾਕਖ਼ਾਨੇ ਜਾਣ ਲੱਗ ਪਿਆ।

ਜਦ ਉਸ ਦਾ ਮਨ ਕਾਹਲਾ ਪੈਂਦਾ ਤਾਂ ਉਜਾਗਰ ਦੀਆਂ ਚਿੱਠੀਆਂ ਕੱਢ ਕੇ ਪੜ੍ਹਨ ਲੱਗ ਪੈਂਦਾ। ਉਹ ਉਸਦੀਆਂ ਚਿੱਠੀਆਂ ਪੜ੍ਹਦਾ ਪੜ੍ਹਦਾ ਸੋਚਦਾ ਕਿ ਰੇਸ਼ਮਾ ਤੇ ਤੋਤਾ ਉਸ ਨੂੰ ਆਪ ਚਿੱਠੀ ਕਿਉਂ ਨਹੀਂ ਪਾਉਂਦੇ? ਫਿਰ ਉਹ ਚਿੱਠੀਆਂ ਵਿਚੋਂ ਕੁਝ ਚੋਣਵੀਆਂ ਸਤਰਾਂ ਘੜੀ ਮੁੜੀ ਦੁਹਰਾਉਣ ਲੱਗ ਪੈਂਦਾ। ਜਦ ਉਹ ਰੇਸ਼ਮਾ ਵਲੋਂ ਮੁੜ ਮੁੜ ਦੁਹਰਾਏ ਟੱਪੇ, ਉਜਾਗਰ ਦੀ ਚਿੱਠੀ ਵਿਚੋਂ ਪੜ੍ਹਦਾ ਤਾਂ ਉਨ੍ਹਾਂ ਵਿਚ ਉਸ ਨੂੰ ਪੂਰੀ ਸਚਾਈ ਦਿੱਸਣ ਲੱਗ ਪੈਂਦੀ। ਸਾਰੇ ਟੱਪੇ ਪੜ੍ਹਦਾ ਪੜ੍ਹਦਾ ਅਖ਼ੀਰ ਜਦ ਉਹ 'ਦੇਸ ਫ਼ਰੰਗੀ ਦੇ, ਕੋਈ ਨਾ ਮੁੜਿਆ ਜਾ ਕੇ' ਵਾਲਾ ਟੱਪਾ ਪੜ੍ਹਦਾ ਤਾਂ ਉਸ ਦੇ ਰੌਂਗਟੇ

ਖੜੇ ਹੋ ਜਾਂਦੇ। ਜਦ ਉਹ ਰੇਸ਼ਮਾ ਦੇ ਭੇਜੇ ਟੱਪੇ 'ਇਕ ਵਾਰੀ ਮੇਲ ਵੇ ਰੱਬਾ, ਕਿਤੇ ਵਿਛੜੇ ਨਾ ਮਰ ਜਾਈਏ,' ਪੜ੍ਹਦਾ ਤਾਂ ਉਸਦਾ ਸਰੀਰ ਮੁੜ੍ਹਕੋ-ਮੁੜ੍ਹਕੀ ਹੋ ਜਾਂਦਾ। ਜਦ ਰੇਸ਼ਮਾ ਦਾ ਪਿਆਰ, ਉਸ ਨੂੰ ਆਪਣੇ ਕਰਤੱਵ ਦੇ ਸਾਹਮਣੇ ਰੋਕ ਪਾਉਂਦਾ ਜਾਪਦਾ ਤਾਂ ਉਹ ਝੁੰਜਲਾ ਉੱਠਦਾ। ਉਸਦੀਆਂ ਮੋਟੀਆਂ ਮੋਟੀਆਂ ਉਜਲੀਆਂ ਅੱਖਾਂ ਸੁੰਗੜ ਜਾਂਦੀਆਂ। ਉਹ ਸਾਰਾ ਜ਼ੋਰ ਲਾ ਕੇ ਅੱਖਾਂ ਖੋਲ੍ਹਦਾ।

ਉਸ ਨੇ ਸਾਰਾ ਜ਼ੋਰ ਲਾ ਕੇ ਸੌਣ ਦਾ ਜਤਨ ਕੀਤਾ ਪਰ ਉਹ ਸਾਰੀ ਰਾਤ ਨਾ ਸੌਂ ਸਕਿਆ। ਉਸ ਦਾ ਦਿਲ ਤੇ ਦਿਮਾਗ਼ ਉਸ ਨੂੰ ਵੱਖੋ-ਵੱਖਰੀਆਂ ਦਿਸ਼ਾਂ ਵੱਲ ਤੋਰਨ ਦੇ ਜਤਨ ਵਿਚ ਸਨ। ਉਹ ਦਿਨ ਚੜ੍ਹੇ ਤਕ ਬਿਸਤਰੇ ਵਿਚ ਪਲਸੇਟੇ ਮਾਰਦਾ ਰਿਹਾ। ਨਿਤ ਦੇ ਨੇਮ ਅਨੁਸਾਰ ਉਸ ਨੇ ਅਸ਼ਨਾਨ ਕੀਤਾ। ਦੁੱਧ ਦਾ ਗਲਾਸ ਪੀਤਾ। ਘਰੋਂ ਨਿਕਲ ਕੇ ਡਾਕਖ਼ਾਨੇ ਜਾ ਪਹੁੰਚਿਆ। ਕੋਈ ਚਿੱਠੀ ਨਾ ਮਿਲਣ ਕਰਕੇ ਨਿਰਾਸ਼ ਜਿਹਾ ਹੋ ਕੇ ਮਾਰਨਿੰਗਟਨ ਕਰੈਸੰਟ ਟੀਊਬ ਸਟੇਸ਼ਨ ਤੋਂ ਗੱਡੀ ਚੜ੍ਹ ਪਿਆ। ਚੇਅਰੰਗ ਕਰਾਸ ਸਟੇਸ਼ਨ ਤੋਂ ਗੱਡੀ ਬਦਲ ਕੇ ਸੇਂਟ ਜੇਮਜ਼ ਪਾਰਕ ਸਟੇਸ਼ਨ ਉਤੇ ਜਾ ਉਤਰਿਆ। ਸੱਜੇ ਪਾਸੇ ਮੁੜ ਕੇ ਕੈਕਸਟਨ ਹਾਲ ਦੇ ਸਾਹਮਣੇ ਜਾ ਖਲੋਤਾ। ਫਿਰ ਉਹ ਪੌੜੀਆਂ ਚੜ੍ਹ ਕੇ ਟੀਊਡਰ ਰੂਮ ਦੇ ਦਰਵਾਜ਼ੇ ਉਤੇ ਜਾ ਖਲੋਤਾ। ਉਸ ਨੇ ਟੀਊਡਰ ਰੂਮ ਦਾ ਅੰਦਾਜ਼ਾ ਲਿਆ ਤੇ ਮੁੜ ਹੇਠਾਂ ਉਤਰ ਆਇਆ।

ਉਥੋਂ ਉਹ ਵੈਸਟ ਮਿਨਸਟਰ ਵੱਲ ਮੁੜ ਪਿਆ। ਪਾਰਲੀਮੈਂਟ ਕੋਲੋਂ ਲੰਘਦਾ ਵੈਸਟ ਮਿਨਸਟਰ ਐਬੇ ਜਾ ਪਹੁੰਚਿਆ। ਵੱਡਾ ਗੇਟ ਟਪਦਿਆਂ ਹੀ ਉਹ ਇਕਦਮ ਸੱਜੇ ਪਾਸੇ ਹੋ ਕੇ ਇਕ ਨੁੱਕਰ ਵੱਲ ਮੁੜ ਪਿਆ। ਉਥੇ ਖਲੋ ਕੇ ਗ਼ਦਰੀ ਆਗੂ ਚਰੱਈਆ ਦੇ ਬੁੱਤ ਵੱਲ ਵੇਖਣ ਲੱਗਾ।

ਸੰਗਮਰਮਰ ਦੇ ਪੱਥਰ ਉਤੇ ਲਿਖਿਆ ਸੀ—"ਕਲਕੱਤਾ ਅਜ਼ਾਦ ਕਰਾਇਆ ਗਿਆ ਜਨਵਰੀ ਗਿਆਰਾਂ, 1758। ਚਾਰਲਸ ਵਾਟਸਨ, ਵਾਈਸ-ਐਡਮਿਰਲ ਈਸਟ ਇੰਡੀਆ ਕੰਪਨੀ, ਜਿਸ ਦੀ ਮੌਤ ਕਲਕੱਤੇ ਵਿਚ ਸੋਲ੍ਹਾਂ ਅਗਸਤ, 1757 ਨੂੰ ਹੋਈ ਜਦ ਉਹ ਚੌਤਾਲੀ ਸਾਲਾਂ ਦੀ ਅਵਸਥਾ ਦਾ ਸੀ।"

ਹੇਠਾਂ ਲਿਖਿਆ ਸੀ—"ਚਰੱਈਆ ਨੂੰ ਤੇਰ੍ਹਾਂ ਫ਼ਰਵਰੀ, 1756 ਨੂੰ ਗ੍ਰਿਫ਼ਤਾਰ ਕੀਤਾ ਗਿਆ।"

ਚਰੱਈਆ ਦਾ ਪਿੰਡਾ ਨੰਗਾ, ਸਿਰ ਉਸਤਰੇ ਨਾਲ ਮੁੰਨਿਆ ਹੋਇਆ, ਸਿਰ ਵਿਚਕਾਰ ਲੰਮੀ ਚੋਟੀ ਤੇ ਵੱਡੀਆਂ ਵੱਡੀਆਂ ਮੁੱਛਾਂ। ਚਰੱਈਆ ਦੇ ਹੱਥ ਉਸ ਦੀ ਪਿੱਠ ਪਿੱਛੇ ਬੱਧੇ ਹੋਏ।

ਫਿਰ ਉਸ ਦਾ ਧਿਆਨ ਇਕ ਹੋਰ ਹਿੰਦੁਸਤਾਨੀ ਬੁੱਤ ਉਤੇ ਜਾ ਪਿਆ। ਉਸ ਸੰਗਮਰਮਰ ਦੀ ਸਿਲ ਉਤੇ ਲਿਖਿਆ ਸੀ—"ਲੈਫ਼ਟੀਨੈਂਟ ਜਨਰਲ ਸਰ ਆਇਰ ਕੂਟੀ, ਜਿਸ ਨੇ ਕਰਨਾਟਕ ਵਿਚ ਹੈਦਰਅਲੀ ਨੂੰ ਹਰਾਇਆ।" ਇਹ ਬੁੱਤ ਚਰੱਈਏ ਦੇ ਬੁੱਤ

ਵਰਗਾ, ਨੰਗ-ਮੁਨੰਗਾ, ਲੰਗੋਟੀ ਵੀ ਕੋਈ ਨਹੀਂ। ਸੱਜੇ ਹੱਥ ਨਾਲ ਅੱਖਾਂ ਛੁਪਾਈਆਂ ਹੋਈਆਂ। ਊਧਮ ਸਿੰਘ ਨੂੰ ਇਹ ਬੁੱਤ ਹੈਦਰਅਲੀ ਦੀ ਸ਼ਕਲ ਨਾਲ ਉੱਕਾ ਮਿਲਦਾ ਜੁਲਦਾ ਨਾ ਜਾਪਿਆ। ਉਹ ਕਦੇ ਚਰੱਈਏ ਵੱਲ ਵੇਖਦਾ ਤੇ ਕਦੇ ਹੈਦਰਅਲੀ ਵੱਲ। ਉਸ ਨੂੰ ਸਾਰੇ ਹਿੰਦੁਸਤਾਨ ਦੀਆਂ ਮੁਸ਼ਕਾਂ ਬੰਨ੍ਹੀਆਂ ਜਾਪੀਆਂ। ਉਸ ਨੂੰ ਹਿੰਦੁਸਤਾਨ ਦੀ ਸਾਰੀ ਲੁਕਾਈ ਗ਼ੁਲਾਮੀ ਦੇ ਸ਼ਕੰਜਿਆਂ ਵਿਚ ਜਕੜੀ ਦਿੱਸੀ। ਉਸ ਨੇ ਚਰੱਈਏ ਤੇ ਹੈਦਰਅਲੀ ਦੇ ਬੁੱਤਾਂ ਵਿਚੋਂ ਆਪਣੇ ਆਪ ਨੂੰ ਨੰਗ-ਮੁਨੰਗਾ ਹੋਇਆ ਮਹਿਸੂਸ ਕੀਤਾ। ਉਸ ਨੇ ਆਪਣਾ ਸੱਜਾ ਹੱਥ ਆਪਣੇ ਕੋਟ ਦੀ ਖੱਬੀ ਜੇਬ ਵਿਚ ਪਾਇਆ ਤੇ ਕਿੰਨੀ ਦੇਰ ਜੇਬੋਂ ਬਾਹਰ ਨਾ ਕਢਿਆ। ਜਦ ਉਹ ਪਿੱਛੇ ਮੁੜ ਕੇ ਬਾਹਰ ਨਿਕਲਣ ਲੱਗਾ ਤਾਂ ਉਸ ਨੂੰ ਆਪਣਾ ਸਾਰਾ ਸਰੀਰ ਮੁੜ੍ਹਕੇ ਵਿਚ ਗੜੁੱਚ ਹੋਇਆ ਜਾਪਿਆ। ਉਹ ਕੁਝ ਦੇਰ ਦਰਵਾਜ਼ੇ ਦੇ ਅੰਦਰ ਹੀ ਖਲੋਤਾ ਰਿਹਾ।

ਉਥੋਂ ਹੌਲੀ ਹੌਲੀ ਉਹ ਟਰੈਫਾਲਗਰ ਸੁਕੁਇਰ ਜਾ ਪਹੁੰਚਿਆ। ਉਥੋਂ ਉਸ ਨੇ ਟਾਈਮਜ਼ ਅਖ਼ਬਾਰ ਖ਼ਰੀਦਿਆ। ਇਕ ਬੈਂਚ ਉਤੇ ਬੈਠਾ ਅਖ਼ਬਾਰ ਪੜ੍ਹਦਾ ਰਿਹਾ। ਫਿਰ ਕਬੂਤਰਾਂ ਲਈ ਕਣੀ ਖ਼ਰੀਦ ਕੇ ਕਿੰਨਾ ਚਿਰ ਕਬੂਤਰਾਂ ਨਾਲ ਕਲੋਲ ਕਰਦਾ ਰਿਹਾ। ਕਦੇ ਕੋਈ ਕਬੂਤਰ ਉਸ ਦੇ ਸਿਰ ਉਤੇ ਆ ਬਹਿੰਦਾ। ਉਸ ਦੇ ਸੱਜੇ ਹੱਥ ਦੀ ਤਲੀ ਵਿਚੋਂ ਕਣੀ ਦਾ ਚੋਗਾ ਲੈ ਕੇ ਕਬੂਤਰ ਨਿੱਕੀਆਂ ਨਿੱਕੀਆਂ ਉਡਾਰੀਆਂ ਮਾਰ ਜਾਂਦੇ। ਉਸ ਦੇ ਚਿਹਰੇ ਉਤੇ ਖ਼ੁਸ਼ੀਆਂ ਦੀ ਭਾਹ ਚਮਕ ਉੱਠੀ। ਉਹ ਇਕ ਖ਼ੁਸ਼ੀ ਵਿਚ ਮਸਤ, ਫਿਰ ਤੁਰ ਪਿਆ। ਡਊਨਿੰਗ ਸਟਰੀਟ ਦੇ ਆਲੇ ਦੁਆਲੇ ਗੇੜੇ ਕੱਢਦਾ ਰਿਹਾ। ਜਦ ਉਸ ਨੇ ਥਕਾਵਟ ਮਹਿਸੂਸ ਕੀਤੀ ਤਾਂ ਇਕ ਰੈਸਟੋਰੈਂਟ ਵਿਚ ਜਾ ਬੈਠਾ। ਚਾਹ ਲੈ ਕੇ ਬੈਠਾ ਰਿਹਾ ਉਸ ਦਾ ਕੁਝ ਖਾਣ ਨੂੰ ਉੱਕਾ ਜੀਅ ਨਾ ਕੀਤਾ।

ਬਿੱਗ ਬੈੱਨ ਨੇ ਚਾਰ ਵਜਾਏ। ਉਹ ਕੁਝ ਯਾਦ ਕਰ ਕੇ ਝੱਟ ਉੱਠ ਤੁਰਿਆ। ਵੈਸਟ ਮਿਨਸਟਰ ਤੋਂ ਗੱਡੀ ਲੈ ਕੇ ਘਰ ਨੂੰ ਮੁੜ ਪਿਆ। ਕੈਮਡਨ ਟਾਊਨ ਸਟੇਸ਼ਨ ਉਤੇ ਉਤਰਨ ਸਾਰ ਡਾਕਖ਼ਾਨੇ ਪਹੁੰਚਿਆ। ਡਾਕਖ਼ਾਨਾ ਬੰਦ ਹੋਣ ਵਾਲਾ ਸੀ। ਪੋਸਟ ਮਾਸਟਰ ਨੇ ਉਸ ਨੂੰ ਇਕ ਚਿੱਠੀ ਦਿਤੀ। ਉਹ ਦੇਸ਼ੋਂ ਆਈ ਚਿੱਠੀ ਵੇਖ ਕੇ ਖ਼ੁਸ਼ ਹੋ ਗਿਆ। ਜਲਦੀ ਨਾਲ ਖੋਲ੍ਹ ਕੇ ਪੜ੍ਹਨ ਲੱਗਾ। ਪਹਿਲੀਆਂ ਸਤਰਾਂ ਪੜ੍ਹ ਕੇ ਹੀ ਉਸ ਦਾ ਦਿਲ ਬਹਿਣ ਤੇ ਆ ਗਿਆ। ਰੇਸ਼ਮਾ ਦੇ ਸਦਾ ਲਈ ਵਿਛੋੜਾ ਦੇ ਜਾਣ ਦੀ ਖ਼ਬਰ ਪੜ੍ਹ ਕੇ, ਉਹ ਡਾਕਖ਼ਾਨੇ ਦੀਆਂ ਪੌੜੀਆਂ ਵਿਚ ਹੀ ਬਹਿ ਗਿਆ। ਉਸ ਨੇ ਦਿਲ ਉਤੇ ਪੱਥਰ ਰੱਖ ਕੇ ਸਾਰੀ ਚਿੱਠੀ ਪੜ੍ਹੀ। ਉਸ ਦਾ ਡਡਿਆ ਕੇ ਰੋਣ ਨੂੰ ਜੀਅ ਕੀਤਾ ਪਰ ਉਹ ਰੋ ਨਾ ਸਕਿਆ।

# 57

ਤਿੰਨ ਚਾਰ ਦਿਨ ਊਧਮ ਸਿੰਘ ਆਪਣੇ ਘਰੋਂ ਬਾਹਰ ਨਾ ਨਿਕਲਿਆ। ਉਸਦੇ ਦਿਲ ਤੇ ਦਿਮਾਗ਼ ਵਿਚ ਜਦੋ-ਜਹਿਦ ਹੋ ਰਿਹਾ ਸੀ। ਉਹ ਨਾ ਦਿਨੇ ਨਾ ਰਾਤ ਅੱਖ ਲਾ ਸਕਿਆ। ਉਹ ਜਾਗਦਿਆਂ ਹੋਇਆਂ ਆਪਣੇ ਆਪ ਨੂੰ ਸੁੱਤਾ ਹੋਇਆ ਮਹਿਸੂਸ ਕਰਦਾ। ਸੁੱਤਾ ਹੋਇਆ ਜਾਗਦੇ ਹੋਣਾ ਮਹਿਸੂਸ ਕਰਦਾ, ਪਰ ਉਹ ਨੇਮ ਨਾਲ ਅਸ਼ਨਾਨ ਕਰਦਾ ਰਿਹਾ। ਖਾਣਾ ਪਕਾਂਦਾ ਰਿਹਾ ਤੇ ਖਾਂਦਾ ਰਿਹਾ।

ਇਕ ਦਿਨ ਸਵੇਰੇ ਨਹਾ ਕੇ ਉਹ ਲਿਖਣ ਬਹਿ ਗਿਆ। ਕਈ ਘੰਟੇ ਲਗਾਤਾਰ ਲਿਖਣ ਵਿਚ ਰੁੱਝਾ ਰਿਹਾ। ਲਿਖੇ ਹੋਏ ਸਾਰੇ ਕਾਗ਼ਜ਼ ਉਸਨੇ ਪੜ੍ਹਨੇ ਸ਼ੁਰੂ ਕੀਤੇ। ਫਿਰ ਲਫ਼ਾਫ਼ੇ ਉਤੇ ਬਸ਼ੀਰ ਅਹਿਮਦ ਦਾ ਪਤਾ ਲਿਖਿਆ। ਟਿਕਟਾਂ ਲੈ ਕੇ ਚਿੱਠੀ ਉਤੇ ਲਾਉਣ ਲਈ ਡਾਕਖ਼ਾਨੇ ਜਾਣ ਲਈ ਤਿਆਰ ਹੋ ਗਿਆ। ਉਸਨੇ ਬੂਹਿਉਂ ਬਾਹਰ ਪੈਰ ਪਾਇਆ ਹੀ ਸੀ ਕਿ ਫਿਰ ਅੰਦਰ ਮੁੜ ਪਿਆ। ਲਫ਼ਾਫ਼ਾ ਖੋਲ੍ਹਿਆ। ਮੁੜ ਪੜ੍ਹਨ ਲੱਗ ਪਿਆ। ਫਿਰ ਉਸਨੇ ਕੰਬਦੇ ਹੱਥਾਂ ਨਾਲ ਉਹ ਸਾਰੇ ਕਾਗ਼ਜ਼ ਲਫ਼ਾਫ਼ੇ ਸਮੇਤ ਅੱਗ ਦੀ ਭੇਟ ਕਰ ਦਿਤੇ। ਫਿਰ ਅੱਖਾਂ ਅੱਗੇ ਦੋਵੇਂ ਬਾਹਾਂ ਲਪੇਟ ਕੇ ਮੰਜੀ ਉਤੇ ਲੇਟ ਗਿਆ।

ਉਹ ਰੇਸ਼ਮਾ ਦੀ ਪਹਿਲੀ ਮੁਲਾਕਾਤ ਤੋਂ ਅਖ਼ੀਰਲੀ ਮੁਲਾਕਾਤ ਤਕ ਦੀ ਚਲਦੀ ਫਿਲਮ ਵੇਖਣ ਲੱਗਾ। ਉਸ ਨੇ ਆਪਣੇ ਆਪ ਨੂੰ ਹੁਸਨ ਤੇ ਘੁੰਡ ਦੇ ਬੈਂਤ ਪੜ੍ਹਦਿਆਂ ਰੇਸ਼ਮਾ ਦੇ ਪਿਆਰ ਵਿਚ ਝੂਮਦੇ ਵੇਖਿਆ। ਰੇਸ਼ਮਾ ਦੇ ਹੁਸਨ ਤੇ ਨੂਰ ਨੂੰ ਨਾ ਸਹਾਰ ਕੇ ਅੱਖਾਂ ਝਮਕਣ ਲੱਗਾ। ਉਸ ਨੇ ਰੇਸ਼ਮਾ ਦੀ ਸੰਗਤ ਵਿਚ ਮਾਣਿਆ ਇਕ ਇਕ ਪਲ, ਮੁੜ ਕੇ ਮਾਣਨਾ ਚਾਹਿਆ। ਫਿਰ ਇਕਦਮ ਰੇਸ਼ਮਾ ਵਲੋਂ ਲਿਖੇ ਟੱਪੇ ਉਸਨੂੰ ਯਾਦ ਆ ਗਏ। ਉਹ ਟੱਪੇ ਉਸ ਨੂੰ ਰੇਸ਼ਮਾ ਦੇ ਵੈਣ ਜਾਪਣ ਲੱਗੇ। ਉਸ ਦਾ ਦਿਲ ਫੱਟਣ ਉਤੇ ਆ ਗਿਆ। ਉਸ ਨੇ ਬਟੂਏ ਵਿਚੋਂ ਰੇਸ਼ਮਾ ਤੇ ਆਪਣੀ ਬੱਚੀ ਦੀ ਤਸਵੀਰ ਕੱਢੀ। ਕਿੰਨੀ ਦੇਰ ਉਹ ਤਸਵੀਰ ਨੂੰ ਚੁੰਮਦਾ ਰਿਹਾ।

ਉਸ ਨੂੰ ਜਾਪਿਆ ਕਿ ਕਿਸੇ ਨੇ ਉਸਦਾ ਬੂਹਾ ਖੜਕਾਇਆ ਹੈ। ਜਦ ਉੱਠਿਆ ਤਾਂ ਉਸ ਨੂੰ ਪਤਾ ਲੱਗਾ ਕਿ ਇਕ ਬੰਦਾ ਗੁਆਂਢੀਆਂ ਦਾ ਬੂਹਾ ਖੜਕਾ ਰਿਹਾ ਸੀ। ਉਹ ਸੋਫ਼ੇ ਉਤੇ ਜਾ ਬੈਠਾ। ਉਹ ਮੀਆਂਵਾਲੀ ਜੇਲ੍ਹ ਵਿਚ ਜਾ ਪਹੁੰਚਿਆ। ਉਸ ਨੇ ਬਹਾਦਰ ਸਿੰਘ ਦੀ ਸ਼ਹੀਦੀ ਸਮੇਂ, ਆਪਣੇ ਆਪ ਨੂੰ ਉਸ ਦੇ ਸਿਰਹਾਣੇ ਬੈਠੇ ਤਕਿਆ। ਫਿਰ ਉਹ ਸੁੱਚਾ ਸਿੰਘ ਦੀ ਯਾਦ ਵਿਚ ਤੜਪ ਉੱਠਿਆ। ਫਿਰ ਉਹ ਇਕ ਤਰਕਾਲਾਂ ਨੂੰ ਭਗਤ ਸਿੰਘ ਨੂੰ ਨਾਲ ਲੈ ਕੇ ਮਾਨਾਂਵਾਲੇ ਵੱਲ ਸਾਰੇ ਜ਼ੋਰ ਨਾਲ ਸਾਈਕਲ ਚਲਾ ਰਿਹਾ ਸੀ। ਫਿਰ ਉਸ ਨੂੰ ਉਸ ਵੇਲੇ ਆਪਣੇ ਕਹੇ ਸ਼ਬਦ ਯਾਦ ਆਏ—"ਆਹ ਲੈ ਪੰਜੀਰੀ ਵਾਲਾ ਡੱਬਾ।" ਤੇ ਉਸਦੇ ਚਿਹਰੇ ਉਤੇ ਸਫ਼ਲਤਾ-ਭਰਪੂਰ ਇਕ ਮੁਸਕਾਨ

ਆਈ। ਉਸ ਨੂੰ ਆਪਣੇ ਬਚਪਨ ਦੇ ਯਾਰ ਜਾਗੋ, ਮੀਤੂ, ਸਰੂਪ ਤੇ ਨਿਰਵੈਰ ਆਦਿ ਯਾਦ ਆਏ। ਤਾਰੂ ਸਿੰਘ ਦੀ ਯਾਦ ਕਰਕੇ ਤੜਫ ਉੱਠਿਆ। ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦਾ ਸਾਰਾ ਦ੍ਰਿਸ਼ ਉਸਦੇ ਸਾਹਮਣੇ ਆ ਖਲੋਤਾ। ਅਸ਼ਰਫ ਨੂੰ ਉਸ ਨੇ ਆਪਣੇ ਨਾਲ ਟੋਪੀ ਤੇ ਪੱਗ ਵਟਾਂਦਿਆਂ ਤੱਕਿਆ। ਫਿਰ ਸੰਤਾਂ ਦੀ ਯਾਦ ਆਈ ਤੇ ਸੰਤਾਂ ਦੇ ਰਿਵਾਲਵਰ ਨੂੰ ਆਪਣੇ ਸੱਜੇ ਹੱਥ ਵਿਚ ਫੜਿਆ ਪਰਤੀਤ ਕਰਨ ਲੱਗਾ। ਫਿਰ ਉਸ ਨੇ ਗੋਲੀ ਚਲਾਣ ਦੀਆਂ ਅਵਾਜ਼ਾਂ ਸੁਣੀਆਂ। ਗੋਲੀ ਦੀ ਅਵਾਜ਼ ਦਾ ਅਨੁਭਵ ਕਰ ਕੇ ਉੱਠ ਬੈਠਾ। ਕਮਰੇ ਵਿਚ ਟਹਿਲਣ ਲੱਗਾ।

ਫਿਰ ਉਸ ਨੇ ਕਿੱਲੀ ਨਾਲ ਟੰਗੇ ਆਪਣੇ ਕੋਟ ਦੀ ਜੇਬ ਵਿਚੋਂ ਰਿਵਾਲਵਰ ਕੱਢਿਆ। ਉਸ ਵਿਚ ਗੋਲੀਆਂ ਭਰੀਆਂ ਹੋਈਆਂ ਸਨ। ਉਹ ਸੇਲਰ ਉਸ ਦੇ ਸਾਹਮਣੇ ਆ ਖਲੋਤਾ, ਜਿਸ ਨੇ ਉਸ ਨੂੰ ਬੌਰਨਮਊਥ ਦੀ ਪੱਬ ਵਿਚ ਰਿਵਾਲਵਰ ਵੇਚਿਆ ਸੀ। ਉਹ ਬੌਰਨਮਊਥ ਸਮੁੰਦਰ ਕੰਢੇ ਪਹੁੰਚ ਗਿਆ। ਉਹ ਖ਼ਿਆਲਾਂ ਹੀ ਖ਼ਿਆਲਾਂ ਵਿਚ ਨਸ਼ੇ ਦੀਆਂ ਖ਼ਾਲੀ ਬੋਤਲਾਂ ਨੂੰ ਕਾਰਕਾਂ ਨਾਲ ਬੰਦ ਕਰ ਕੇ, ਸਮੁੰਦਰ ਦੇ ਪਾਣੀ ਵਿਚ ਸੁੱਟ ਕੇ, ਨਿਸ਼ਾਨੇ ਫੁੰਡਣ ਲੱਗਾ। ਜਦ ਉਸਦਾ ਨਿਸ਼ਾਨਾ ਚੁਕ ਜਾਂਦਾ ਤਾਂ ਸੋਚਣ ਲੱਗ ਪੈਂਦਾ—ਕਹਿੰਦੇ ਹਨ ਕਿ ਚੰਦਰ ਸ਼ੇਖ਼ਰ ਅਜ਼ਾਦ ਦਾ ਨਿਸ਼ਾਨਾ ਪਿੱਪਲ ਦੇ ਪੱਤੇ ਵਿਚੋਂ ਲੰਘ ਜਾਂਦਾ ਸੀ ਤੇ ਉਸ ਪੱਤੇ ਵਿਚ ਹੋਈ ਮੋਰੀ ਵਿਚ ਉਹ ਫਿਰ ਨਿਸ਼ਾਨਾ ਫੁੰਡ ਲੈਂਦਾ ਸੀ—ਮੇਰੇ ਨਿਸ਼ਾਨੇ ਕਿਉਂ ਖੁੰਝ ਜਾਂਦੇ ਹਨ। ਉਸ ਨੂੰ ਇਨ੍ਹਾਂ ਖ਼ਿਆਲਾਂ ਵਿਚ ਡੁੱਬਿਆਂ ਰਾਤ ਪੈ ਗਈ। ਉਸ ਦਾ ਮਨ ਬਾਹਰ ਜਾਣ ਨੂੰ ਕੀਤਾ, ਪਰ ਉਹ ਬਾਹਰ ਨਾ ਗਿਆ।

ਉਹ ਮੰਜੇ ਉਤੇ ਲੇਟਿਆ ਹੀ ਸੀ ਕਿ ਫਿਰ ਉਹ ਰੇਸ਼ਮਾ ਦੀ ਯਾਦ ਵਿਚ ਤੜਫ ਉੱਠਿਆ। ਉਸ ਨੇ ਫਿਰ ਬਟੂਆ ਖੋਲ੍ਹਿਆ। ਤਸਵੀਰ ਕੱਢੀ। ਕਿੰਨੀ ਦੇਰ ਤਸਵੀਰ ਵੱਲ ਵੇਖਦਾ ਰਿਹਾ। ਫਿਰ ਉਸ ਨੇ ਕਈ ਵਾਰੀ ਤਸਵੀਰ ਨੂੰ ਚੁੰਮਿਆ। ਫਿਰ ਮੱਥੇ ਨਾਲ ਲਾਇਆ। ਫਿਰ ਹੌਲੀ ਜਿਹੀ ਉੱਠ ਕੇ ਉਸ ਨੇ ਉਹ ਤਸਵੀਰ ਅੱਗ ਦੀ ਭੇਟਾ ਕਰ ਦਿਤੀ। ਲੜਖੜਾਂਦੇ ਕਦਮ ਪੁੱਟਦਾ ਮੰਜੇ ਉਤੇ ਜਾ ਡਿੱਗਾ। ਉਹ ਬੇਸੁਰਤ ਜਿਹਾ ਹੋਇਆ ਪਿਆ ਰਿਹਾ।

ਜਦ ਉਹ ਮੰਜੀ ਉਤੋਂ ਉੱਠਿਆ ਤਾਂ ਅੱਧੀ ਰਾਤ ਹੋ ਚੁੱਕੀ ਸੀ। ਉਹ ਬਿਜਲੀ ਬੁਝਾਉਣ ਲੱਗਾ। ਫਿਰ ਕੁਝ ਸੋਚ ਕੇ ਕੁਰਸੀ ਉਤੇ ਜਾ ਬੈਠਾ। ਝੱਟ ਹੀ ਫਿਰ ਉਸ ਨੇ ਲਿਖਣਾ ਸ਼ੁਰੂ ਕਰ ਦਿਤਾ। ਚਾਰ ਪੰਜ ਘੰਟੇ ਸੋਚਦਾ ਤੇ ਲਿਖਦਾ ਰਿਹਾ। ਫਿਰ ਉਸ ਨੇ ਇਕ ਲੰਮੀ ਅੰਗੜਾਈ ਲਈ, ਕਾਗ਼ਜ਼ ਇਕੱਠੇ ਕੀਤੇ। ਦੋ ਭਾਨਾਂ ਪਾ ਕੇ, ਉਸ ਨੇ ਉਹ ਕਾਗ਼ਜ਼ ਆਪਣੇ ਵੱਡੇ ਕੋਟ ਦੀ ਸੱਜੀ ਜੇਬ ਵਿਚ ਪਾ ਲਏ।

ਦਿਨ ਚੜ੍ਹਨ ਵਾਲਾ ਸੀ। ਉਹ ਨਹਾਉਣ ਲਈ ਗੁਸਲਖ਼ਾਨੇ ਜਾ ਵੜਿਆ। ਉਹ ਚੰਦਰ ਸ਼ੇਖ਼ਰ ਦਾ ਪਿਆਰਾ ਗੀਤ—"ਮਾਂ ਹਮੇਂ ਵਿਦਾ ਦੋ, ਜਾਤੇ ਹੈਂ ਹਮ ਵਿਜੈ ਕੇਤੂ ਲਹਿਰਾਨੇ ਆਜ"—ਮਸਤੀ ਵਿਚ ਆ ਕੇ ਗਾ ਰਿਹਾ ਸੀ।

"ਮਲ! ਲੰਬੜ ਨੂੰ ਵੀ ਸੱਦ ਲਈਏ ਏਥੇ ਈ।"

"ਕੀ ਤੇਰਾ ਛੁਹਾਰਾ ਪੈਣੈਂ ?"

"ਛੁਹਾਰਾ ਵੀ ਪੈ ਜਾਊ। ਕਾਹਲਾ ਕਿਉਂ ਪੈਂਦੈਂ।"

"ਛੁਹਾਰਾ ਪਊ ਏਸ ਮਖੱਟੂ ਦਾ। ਰੁੜ੍ਹ ਜਾਊ ਉਹ ਵੀ ਜਿਹੜੀ ਤੇਰੇ ਲੜ ਲੱਗੂ।"

ਮਲ ਦੀ ਗੱਲ ਊਧਮ ਸਿੰਘ ਦੇ ਦਿਲ ਉਤੇ ਤਲਵਾਰ ਦੇ ਫਟ ਵਾਂਗੂੰ ਲੱਗੀ। ਉਸ ਦੇ ਦਿਲ ਵਿਚੋਂ ਇਕ ਨਾ ਸਹਾਰੀ ਜਾਣ ਵਾਲੀ ਚੀਸ ਉੱਠੀ। ਉਸ ਨੇ ਸੱਜਾ ਹੱਥ ਆਪਣੇ ਦਿਲ ਉਤੇ ਰੱਖ ਕੇ ਇਕ ਉਭਾ ਸਾਹ ਲਿਆ। ਉਸਦੇ ਚਿਹਰੇ ਉਤੇ ਕੁਝ ਅਜੀਬ ਜਿਹੇ ਪ੍ਰਭਾਵ ਵੇਖ ਕੇ ਮਲ ਨੇ ਪੁੱਛਿਆ, "ਕਿਉਂ ਬਾਵਾ ਤਕੜਾ ਤਾਂ ਹੈਂ ?"

"ਨਹੀਂ, ਕੋਈ ਗੱਲ ਨਹੀਂ।"

"ਕੋਈ ਗੱਲ ਤਾਂ ਹੈ, ਤੂੰ ਮੈਥੋਂ ਲੁਕੋਂਦੈਂ।"

"ਮੈਂ ਸੋਚਿਆ, ਜਾਂਦੀ ਵੇਰ ਬੇਲੀਆਂ ਨਾਲ ਘੜੀ ਪਲ ਗੱਪ-ਸ਼ੱਪ ਮਾਰ ਲਈਏ।"

"ਤੂੰ ਨਾਮ ਦੇ ਦਿਤਾ ਹੋਣੈਂ ਭਰਤੀ ਹੋਣ ਲਈ। ਮਰੱਬੇ ਲੈਣ ਨੂੰ ਦਿਲ ਕਰ ਆਇਆ ਹੋਣੈਂ।"

"ਤੂੰ ਮਾਰ ਟੈਲੀਫ਼ੋਨ ਲੰਬੜ ਨੂੰ। ਤੂੰ ਵੀ ਘਰੇ ਕੱਲਾ ਐਂ। ਤਿਗੜੀ ਹੋ ਜਾਊ। ਜਾਂਦੀ ਵੇਰ ਦਾ ਮੌਜ ਮੇਲਾ ਹੋ ਜਾਊ।"

"ਲੰਬੜ ਆ ਜਾਊ। ਮਾਰਦਾਂ ਟੈਲੀਫ਼ੋਨ ਪਰ ਤੂੰ ਨਾ ਹਟੀਂ ਆਪਣੀਆਂ ਖਦਿਤਾਂ ਤੋਂ।"

"ਜਦ ਲੰਬੜ ਜਲੇਬੀਆਂ ਕਢਦੈ, ਜਾਪਦੈ ਮਾਲ-ਮੰਡੀ ਦਾ ਮੇਲਾ ਲੱਗ ਗਿਐ।"

"ਸਾਧਾ ਤੇਰਾ ਧਿਆਨ ਹਰ ਵੇਲੇ ਖਾਣ ਵੱਲ ਈ ਰਹਿੰਦੈ।"

"ਸਹੁੰ ਪੀਰ ਦੀ, ਬਸ ਪਿਛਲੀ ਵਿਸਾਖੀ ਤੇ ਖਾਧੀਆਂ ਸੀ ਤੇ ਬਸ।"

"ਨਾ ਤੇਰਾ ਕੋਈ ਪੀਰ, ਨਾ ਤੇਰਾ ਕੋਈ ਗੁਰੂ। ਜਦ ਮੈਂ ਤੈਨੂੰ ਅੰਦਰ ਵੜਦਿਆਂ ਵੇਖਿਆ ਤਾਂ ਸਮਝਿਆ ਕਿ ਕੋਈ ਗੋਰਾ ਭੁਲੇਖਾ ਖਾ ਕੇ ਆ ਵੜਿਐ। ਤੇਰਾ ਸੂਟ ਬੂਟ ਤੇ ਟੇਢੀ ਟੋਪੀ ਵੇਖ ਕੇ ਮੈਂ ਤ੍ਰੱਭਕ ਗਿਆ ਸਾਂ।"

"ਅਜੇ ਹੋਰ ਤ੍ਰੱਭਕੇਂਗਾ।"

"ਜੇ ਤੂੰ ਫ਼ੌਜੀ ਵਰਦੀ ਪਾ ਕੇ ਮੇਰੇ ਵਿਹੜੇ ਵੜਿਆ ਤਾਂ ਅਹੁ ਅਠਾਰਾਂ ਉਂਗਲੀ ਜੁੱਤੀ ਪਈ ਵੇਖ ਲੈ।"

ਊਧਮ ਸਿੰਘ ਮਲ ਦੀ ਗੱਲ ਸੁਣ ਕੇ ਹੱਸ ਪਿਆ।

ਲੰਬੜ ਨੇ ਅੰਦਰ ਵੜਦਿਆਂ ਹੀ ਊਧਮ ਸਿੰਘ ਨੂੰ ਉਸ ਦੇ ਹੱਸਣ ਤੋਂ ਪਛਾਣ ਲਿਆ। ਉਸ ਨੇ ਧਿਆਨ ਨਾਲ ਉਸ ਦੇ ਚਿਹਰੇ ਉਤੇ ਨਜ਼ਰ ਮਾਰੀ। ਫਿਰ ਕੁਰਸੀ

ਉਤੇ ਪਈ ਟੋਪੀ ਚੁੱਕ ਕੇ ਉਸ ਨੇ ਉਸ ਦੇ ਸਿਰ ਉਤੇ ਰੱਖ ਦਿਤੀ। ਊਧਮ ਸਿੰਘ ਨੇ ਆਪਣੇ ਸਿਰ ਉਤੇ ਰੱਖੀ ਹੋਈ ਟੋਪੀ ਜ਼ਰਾ ਟੇਢੀ ਕਰਦਿਆਂ ਕਿਹਾ, "ਲੰਬੜਾ! ਹੁਣ ਵੇਖ ਜ਼ਰਾ ਧਿਆਨ ਨਾਲ। ਭਗਤ ਸਿਹੁੰ ਦਾ ਭਰਾ ਲਗਦਾਂ ਕਿ ਨਹੀਂ ?"

ਉਸ ਦੀ ਗੱਲ ਸੁਣ ਕੇ ਮਲ ਕੜਕ ਪਿਆ, "ਲੰਬੜਾ! ਸਾਧ ਭਰਤੀ ਹੋਣ ਲੱਗਾ ਈ। ਮਰੱਬੇ ਲੈਣ ਚਲਿਆ ਈ।"

"ਚਾਰ ਗੋਲੀਆਂ ਠੰਢੀਆਂ ਕਰੂ। ਹਿੱਕ ਚੰਗੀ ਚੌੜੀ ਐ ਇਹਦੀ।"

"ਤੇ ਗੱਲਾਂ ਕਰਦਾ ਈ ਜੋਧਿਆਂ ਸ਼ਹੀਦਾਂ ਦੀਆਂ। ਮੰਗਤਾ ਪਿੰਨ ਖਾਣਾ ਕਿਤੋਂ ਦਾ। ਕਹਿੰਦੈ ਲੰਬੜ ਜਲੇਬੀਆਂ ਬੜੀਆਂ ਵਧੀਆ ਬਣਾਉਂਦੈ।"

"ਮੱਲਾ! ਜਲੇਬੀਆਂ ਖਾਣ ਨੂੰ ਤਾਂ ਮੇਰਾ ਵੀ ਬੜਾ ਜੀਅ ਕਰਦੈ। ਦੁੱਧ ਚੋਖਾ ਚਾਹੀਦੈ।"

"ਤੂੰ ਦੁੱਧ ਦਾ ਫ਼ਿਕਰ ਨਾ ਕਰ। ਮੱਘਾ ਭਰਿਆ ਪਿਐ। ਅਹੁ ਵੇਖ ਕਿਚਨ ਵੱਲ।"

"ਬੱਲੇ ਓਏ ਸਾਧ ਦੀ! ਆਉਂਦੇ ਨੇ ਤਾੜ ਕਰ ਲਈ ਐ ਦੁੱਧ ਦੀ।"

"ਮਲ! ਮੈਂ ਕਈ ਵਾਰੀ ਕਿਹੈ, ਕਦੇ ਕਦੇ ਸੁਰਮਾ ਪਾ ਲਿਆ ਕਰ।"

"ਮੈਂ ਕਿਹੜਾ ਜੰਵੇ ਜਾਣੈਂ।"

"ਜੰਵੇ ਨਾ ਸਈ, ਤੈਨੂੰ ਆਪਣੇ ਕਿਚਨ ਵਿਚ ਪਿਆ ਦੁੱਧ ਤਾਂ ਦਿੱਸ ਪਿਆ ਕਰੂ।"

ਊਧਮ ਸਿੰਘ ਦੀ ਗੱਲ ਸੁਣ ਕੇ ਲੰਬੜ ਹੱਸ ਪਿਆ। ਮਲ ਨੇ ਗੁੱਸੇ ਵਾਲਾ ਚਿਹਰਾ ਬਣਾਉਣ ਦਾ ਜਤਨ ਕੀਤਾ ਪਰ ਉਸਦਾ ਮੱਲੋ-ਮੱਲੀ ਹਾਸਾ ਨਿਕਲ ਗਿਆ।

"ਸਾਧਾ! ਸੱਚੀ ਪੁੱਛੇਂ ਤਾਂ ਤੇਰੇ ਬਿਨਾਂ ਰੌਣਕ ਨਹੀਂ ਬਣਦੀ। ਕਿੰਨੇ ਦਿਨ ਤੂੰ ਮੂੰਹ ਨਹੀਂ ਦਿਖਾਇਆ, ਕਿੱਥੇ ਗਿਆ ਸੈਂ ?"

"ਕਹਿ ਦੇ ਜਾਰਜ ਨਾਲ ਦਸਤ ਪੰਜਾ ਲੈਣ ਗਿਆ ਸਾਂ।"

ਊਧਮ ਸਿੰਘ ਨੇ ਮਲ ਦਾ ਠੱਠਾ ਸੁਣ ਕੇ ਨੀਵੀਂ ਪਾ ਲਈ। ਉਸ ਦਾ ਧਿਆਨ ਠੱਠੇ ਮਖੌਲ ਵਲੋਂ ਉਖੜ ਗਿਆ। ਉਸ ਨੇ ਆਪਣੇ ਚਿਹਰੇ ਉੱਤੇ ਸੰਜੀਦਗੀ ਦਾ ਪ੍ਰਭਾਵ ਆਉਣ ਤੋਂ ਰੋਕਣ ਲਈ ਉੱਠਦਿਆਂ ਕਿਹਾ, "ਦੁਪਹਿਰਾਂ ਹੋ ਗਈਐਂ। ਰੋਟੀ ਦੀ ਥਾਂ ਜਲੇਬੀਆਂ ਬਣਨ। ਰਾਤ ਨੂੰ ਸਾਗ ਬਣੂੰ। ਸਾਗ ਖਾਧਿਆਂ ਦੇਰ ਹੋ ਗਈ ਐ।"

"ਮਾਨ ਨਾ ਮਾਨ, ਮੈਂ ਤੇਰਾ ਮਹਿਮਾਨ। ਵੇਖਿਆ ਈ, ਰਾਤ ਦਾ ਵੀ ਪ੍ਰੋਗਰਾਮ ਬਣਾਈ ਬੈਠੈ।"

"ਮੱਲਾ! ਕਬੀਰ ਦਾ ਸਲੋਕ ਨਹੀਓਂ ਸੁਣਿਆ—'ਚਿੜੀ ਚੋਂਚ ਭਰ ਲੇ ਗਈ, ਨਦੀ ਨਾ ਘਟਿਓ ਨੀਰ। ਦਾਨ ਦੇਤ ਧਨ ਨਾ ਘਟੈ ਕਹਿ ਗਏ ਭਗਤ ਕਬੀਰ।'"

"ਸਾਧਾ! ਤੂੰ ਦਾਨ ਥੋੜ੍ਹਾ ਲੈਂਦੈਂ। ਤੂੰ ਡਾਂਗਾਂ ਨਾਲ ਖੋਂਹਦੈਂ।"

"ਲੈ ਲੰਬੜਾ! ਤੂੰ ਈ ਨਿਆਂ ਕਰ। ਤੂੰ ਕੋਈ ਡਾਂਗ ਵੇਖੀ ਐ ਮੇਰੇ ਪਾਸ।"

"ਸਾਧਾ! ਆ ਏਧਰ। ਛੱਡ ਝੇੜਾਂ। ਭਖਾ ਕੋਲੇ।"

"ਲੰਬੜਾ ! ਤੇ ਆਟਾ।"

"ਆਟਾ ਸਾਡੇ ਘੋਲਿਆ ਪਿਐ ਕਲ੍ਹ ਦਾ। ਮੈਂ ਮੰਗਵਾ ਲੈਂਦਾਂ ਮੁੰਡੇ ਕੋਲੋਂ।"

ਉਹ ਤਿੰਨੇ ਠੱਠਾ ਮਖੌਲ ਕਰ ਕੇ ਜਲੇਬੀਆਂ ਤਿਆਰ ਕਰਦੇ ਰਹੇ। ਫਿਰ ਉਨ੍ਹਾਂ ਰੱਜ ਕੇ ਦੁੱਧ ਤੇ ਜਲੇਬੀਆਂ ਖਾਧੀਆਂ। ਕੁਝ ਅਲਸਾਅ ਗਏ। ਮਲ ਨੇ ਆਕੜ ਭੰਨਦਿਆਂ ਕਿਹਾ, "ਘਰ ਬੈਠਿਆਂ ਬੈਠਿਆਂ ਮਨ ਅੱਕ ਗਿਐ। ਚਲੋ ਬਾਹਰ ਫਿਰ ਤੁਰ ਆਈਏ।"

ਉਹ ਘਰੋਂ ਨਿਕਲ ਕੇ ਪੇਟੀਕੋਟ ਲੇਨ ਜਾ ਨਿਕਲੇ। ਭੀੜ ਕਰਕੇ ਤਿਲ ਸੁੱਟਣ ਨੂੰ ਥਾਂ ਨਹੀਂ ਸੀ। ਉਹ ਧੱਕੇ ਖਾਂਦੇ, ਧੱਕੇ ਮਾਰਦੇ, ਜਾਣੂਆਂ-ਪਛਾਣੂਆਂ ਨਾਲ ਹੱਥ ਮਿਲਾਂਦੇ, ਗੱਲਾਂ ਕਰਦੇ ਕਰਦੇ, ਘੁੰਮ-ਘੁੰਮਾ ਕੇ ਆਲਦ ਗੇਟ ਸਟੇਸ਼ਨ ਵੱਲ ਜਾ ਨਿਕਲੇ। ਉਥੋਂ ਉਨ੍ਹਾਂ ਟੀਉਬ ਲਈ ਤੇ ਸਟਰੈਂਡ ਜਾ ਉਤਰੇ। ਸਟੋਰਾਂ ਦੇ ਬਾਹਰ ਖਲੋ ਕੇ ਦੁਕਾਨਾਂ ਵਿਚ ਸੱਜੀਆਂ ਚੀਜ਼ਾਂ ਵੇਖਦੇ ਰਹੇ ਤੇ ਕੀਮਤਾਂ ਪੜ੍ਹਦੇ ਰਹੇ। ਊਧਮ ਸਿੰਘ ਨੇ ਇਕ ਸਟੋਰ ਵਿਚੋਂ ਆਪਣੇ ਕੈਮਰੇ ਲਈ ਦੋ ਫਿਲਮਾਂ ਲਈਆਂ। ਹੌਲੀ ਹੌਲੀ ਉਹ ਟਰੈਫਾਲਗਰ ਸੁਕੁਇਰ ਪਹੁੰਚ ਗਏ। ਇਕ ਖਿਣ ਲਈ ਕਬੂਤਰਾਂ ਨੇ ਊਧਮ ਸਿੰਘ ਦਾ ਧਿਆਨ ਖਿੱਚ ਲਿਆ। ਉਸ ਨੇ ਆਪਣੇ ਮਨ ਉਤੇ ਕਾਬੂ ਪਾ ਕੇ ਇਕ ਚਰਚ ਦੀਆਂ ਪੌੜੀਆਂ ਉਤੇ ਖਲੋ ਕੇ ਮਲ ਤੇ ਲੰਬੜ ਦੋਹਾਂ ਨੂੰ ਪੁੱਛਿਆ, "ਇਸ ਚਰਚ ਦਾ ਨਾਂ ਜਾਣਦੇ ਹੋ ?"

"ਨਹੀਂ ਤਾਂ।"

"ਇਸ ਚਰਚ ਦਾ ਨਾਂ 'ਸੇਂਟ ਮਾਰਟਿਨ ਇਨ ਫੀਲਡ' ਹੈ।"

"ਸੈਂਕੜੇ ਚਰਚ ਐ ਏਥੇ। ਇਹਦੇ ਵਿਚ ਕਿਹੜੀ ਖ਼ਾਸ ਗੱਲ ਐ ?"

"ਇਹ ਉਹ ਚਰਚ ਐ ਜਿਥੇ ਡਾਇਰ ਦਾ ਜਨਾਜ਼ਾ ਲਿਆਂਦਾ ਗਿਆ ਸੀ। ਇਸ ਚਰਚ ਵਿਚ ਜਲ੍ਹਿਆਂ ਵਾਲੇ ਬਾਗ ਦੇ ਕਾਤਲ ਨੂੰ ਮਿਲਟਰੀ ਸਲੂਟ ਦਿਤੇ ਗਏ ਸਨ।"

ਊਧਮ ਸਿੰਘ ਦਾ ਗੰਭੀਰ ਚਿਹਰਾ ਵੇਖ ਕੇ ਉਨ੍ਹਾਂ ਦੇ ਚਿਹਰੇ ਵੀ ਗੰਭੀਰ ਹੋ ਗਏ। ਉਹ ਚਰਚ ਵੱਲ ਪਿੱਠ ਕਰ ਕੇ, ਕੁਝ ਚਿਰ ਚਰਚ ਦੀਆਂ ਪੌੜੀਆਂ ਉਤੇ ਖੜੇ ਰਹੇ। ਫਿਰ ਊਧਮ ਸਿੰਘ ਦੇ ਪਿੱਛੇ ਪਿੱਛੇ ਉਹ ਪੌੜੀਆਂ ਉਤਰ ਕੇ ਸੋਹੋ ਨੂੰ ਹੋ ਤੁਰੇ।

ਇਕ ਪੱਬ ਦੇ ਸਾਹਮਣੇ ਰੁਕਦਿਆਂ ਲੰਬੜ ਕੇ ਕਿਹਾ, "ਦੋ ਦੋ ਗਲਾਸ ਮਾਰ ਲਈਏ। ਜਲੇਬੀਆਂ ਠਾਹਾਂ ਹੋ ਜਾਣਗੀਆਂ।"

ਉਸ ਦੇ ਪਿੱਛੇ ਪਿੱਛੇ ਮਲ ਤੇ ਊਧਮ ਸਿੰਘ ਪੱਬ ਵਿਚ ਜਾ ਬੈਠੇ। ਬੈਠਦਿਆਂ ਹੀ ਊਧਮ ਸਿੰਘ ਨੇ ਕਿਹਾ, "ਲੰਬੜਾ ! ਤੁਸੀਂ ਬੀਅਰ ਆਪਣੇ ਵਾਸਤੇ ਲਿਆ ਜੇ।"

"ਕਿਉਂ ?"

"ਮੈਂ ਬੱਤਾ ਪੀ ਲਊਂ।"

"ਜੇ ਸੋਡਾ ਪੀਣੈ ਤਾਂ ਪੱਬ ਵਿਚ ਈ ਪੀਣੈ।"

"ਤੁਸੀਂ ਮੈਨੂੰ ਜ਼ੋਰ ਨਾ ਦਿਆ ਜੇ।"

ਮਲ ਨੇ ਗੁੱਸੇ ਨਾਲ ਉਠਦਿਆਂ ਕਿਹਾ, "ਚੱਲ ਲੰਬੜਾ ਫਿਰ ਚੱਲੀਏ।"

ਊਧਮ ਸਿੰਘ ਨੇ ਉਨ੍ਹਾਂ ਨੂੰ ਬਥੇਰਾ ਰੋਕਿਆ ਪਰ ਉਹ ਪੱਬੋਂ ਬਾਹਰ ਹੋ ਤੁਰੇ। ਉਹ ਦੋਵੇਂ ਅੱਗੇ ਅੱਗੇ ਜਾ ਰਹੇ ਸਨ।

ਊਧਮ ਸਿੰਘ ਉਨ੍ਹਾਂ ਦੇ ਪਿੱਛੇ ਪਿੱਛੇ ਜਾ ਰਿਹਾ ਸੀ।

## 59

ਬਿੱਗ ਬੈੱਨ ਨੇ ਦੋ ਵਜਾਏ। ਸਮਾਂ ਭਾਵੇਂ ਬਾਦ ਦੁਪਹਿਰ ਦਾ ਸੀ ਤੇ ਸੂਰਜ ਵੀ ਚਮਕ ਰਿਹਾ ਸੀ ਪਰ ਫਿਰ ਵੀ ਲੋਕਾਂ ਨੇ ਓਵਰ ਕੋਟ ਪਾਏ ਹੋਏ ਸਨ। ਸੇਂਟ ਜੇਮਜ਼ ਪਾਰਕ ਸਟੇਸ਼ਨ ਦੇ ਬਾਹਰ ਖਲੋਤਿਆਂ ਊਧਮ ਸਿੰਘ ਨੇ ਕੋਟ ਦੇ ਕਾਲਰਾਂ ਨੂੰ ਉੱਚਾ ਕਰਕੇ ਦੋਵੇਂ ਕੰਨ ਢੱਕ ਲਏ। ਉਸ ਨੇ ਅੰਗਰੇਜ਼ੀ ਟਾਈਪ ਦੀ ਟੋਪੀ ਸਿਰ ਉਤੇ ਟੇਢੀ ਕਰ ਕੇ ਰੱਖੀ ਹੋਈ ਸੀ। ਉਹ ਮੋੜ ਮੁੜਦਾ ਹੀ ਕੈਕਸਟਨ ਹਾਲ ਦੇ ਸਾਹਮਣੇ ਜਾ ਖਲੋਤਾ। ਕੁਝ ਦੇਰ ਪੌੜੀਆਂ ਉਤੇ ਖਲੋਤਾ ਕਾਰਾਂ ਤੇ ਟੈਕਸੀਆਂ ਵਿਚੋਂ ਉਤਰਦੇ ਲੋਕਾਂ ਨੂੰ ਵੇਖਦਾ ਰਿਹਾ। ਫਿਰ ਕੁਝ ਲੋਕਾਂ ਦੇ ਪਿੱਛੇ ਪਿੱਛੇ ਪੌੜੀਆਂ ਚੜ੍ਹ ਕੇ ਸੱਜੇ ਪਾਸੇ ਮੁੜ ਕੇ ਟੀਊਡਰ ਰੂਮ ਦੇ ਸਾਹਮਣੇ ਜਾ ਰੁਕਿਆ।

ਉਹ ਇਸ ਰੂਮ ਨੂੰ ਪਹਿਲੋਂ ਵੇਖ ਗਿਆ ਸੀ। ਇਹ ਰੂਮ ਉਸ ਨੂੰ ਕਾਫ਼ੀ ਵੱਡਾ ਲੱਗਾ ਸੀ। ਇਹ ਵੀ ਉਸ ਨੂੰ ਪਤਾ ਸੀ ਕਿ ਇਸ ਰੂਮ ਵਿਚ ਕੇਵਲ ਇਕ ਸੌ ਪੰਜੀ ਕੁਰਸੀਆਂ ਦੀ ਥਾਂ ਹੈ ਪਰ ਅੱਜ ਉਸ ਨੂੰ ਇਹ ਰੂਮ ਨਿੱਕਾ ਨਿੱਕਾ ਦਿੱਸਣ ਲੱਗ ਪਿਆ। ਕੁਝ ਲੋਕ ਬਹਿ ਗਏ ਸਨ। ਕੁਝ ਬਹਿ ਰਹੇ ਸਨ। ਸਟੇਜ ਤੇ ਸਟੇਜ ਦੀ ਸਾਹਮਣੀ ਕਤਾਰ ਦੀਆਂ ਕੁਰਸੀਆਂ ਖ਼ਾਲੀ ਸਨ। ਸਭ ਤੋਂ ਪਿਛਲੀਆਂ ਦੋ ਕਤਾਰਾਂ ਵਿਚ ਕੁਝ ਕੁਰਸੀਆਂ ਖ਼ਾਲੀ ਸਨ। ਕੁਝ ਮਿੰਟਾਂ ਵਿਚ ਸਾਰੀਆਂ ਕੁਰਸੀਆਂ ਰੁੱਕ ਗਈਆਂ। ਪੱਛੜ ਕੇ ਆਏ ਲੋਕੀਂ ਕੁਰਸੀਆਂ ਦੇ ਦੋਹੀਂ ਪਾਸੀਂ ਖ਼ਾਲੀ ਛੱਡੀ ਥਾਂ ਉਤੇ ਕੰਧਾਂ ਨਾਲ ਖਲੋਣੇ ਸ਼ੁਰੂ ਹੋ ਗਏ।

ਏਨੀ ਦੇਰ ਨੂੰ ਲਾਰਡ ਜ਼ੈਟਲੈਂਡ ਤੇ ਲਾਰਡ ਲਮਿੰਗਟਨ ਆ ਗਏ। ਈਸਟ ਇੰਡੀਆ ਐਸੋਸੀਏਸ਼ਨ ਤੇ ਰਾਇਲ ਸੈਂਟਰਲ ਏਸ਼ੀਅਨ ਸੋਸਾਇਟੀ ਦੇ ਪ੍ਰਬੰਧਕ ਉਨ੍ਹਾਂ ਨੂੰ ਅੱਗੇ ਹੋ ਕੇ ਮਿਲੇ। ਉਹ ਉਨ੍ਹਾਂ ਨੂੰ ਨਾਲ ਲੈ ਕੇ ਸਟੇਜ ਉਤੇ ਪਹੁੰਚੇ। ਸਟੇਜ ਦਾ ਪਲੇਟਫਾਰਮ ਤਿੰਨ ਫ਼ੁਟ ਉੱਚਾ ਹੋਵੇਗਾ। ਉਸ ਉਤੇ ਇਕ ਨਿੱਕਾ ਜਿਹਾ ਮੇਜ਼ ਰਖਿਆ ਹੋਇਆ ਸੀ। ਲਾਰਡ ਜ਼ੈਟਲੈਂਡ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।

ਬ੍ਰਿਗੇਡੀਅਰ ਜਨਰਲ ਸਰ ਪਰਸੀ ਸਾਈਕਸ ਨੇ 'ਅਫ਼ਗਾਨਿਸਤਾਨ ਦੀ

ਵਰਤਮਾਨ ਹਾਲਤ' ਉਤੇ ਪੰਜਤਾਲੀ ਕੁ ਮਿੰਟ ਲੈਕਚਰ ਦਿਤਾ। ਉਸ ਨੇ ਆਪਣੇ ਲੈਕਚਰ ਵਿਚ ਜੰਗ ਸਮੇਂ ਅਫ਼ਗਾਨਿਸਤਾਨ ਤੇ ਹੋਰ ਮੁਸਲਮਾਨ ਮੁਲਕਾਂ ਦੀ ਦੋਸਤੀ ਪ੍ਰਾਪਤ ਹੋਣ ਦੀ ਮਹਾਨਤਾ ਦੱਸਣ ਉਤੇ ਜ਼ੋਰ ਲਾਇਆ। ਫਿਰ ਪੰਦਰਾਂ ਕੁ ਮਿੰਟ ਲਾਰਡ ਜ਼ੈਟਲੈਂਡ ਨੇ ਲੈਕਚਰ ਦਿਤਾ। ਉਸਨੇ ਵੀ ਜੰਗ ਸਮੇਂ ਮੁਸਲਮਾਨ ਜਗਤ ਵਲੋਂ ਮਿੱਤਰ-ਰਾਸ਼ਟਰਾਂ ਨਾਲ ਹਮਾਇਤ ਦੀ ਪ੍ਰਸੰਸਾ ਕੀਤੀ। ਉਪਰੰਤ ਸਰ ਮਾਈਕਲ ਓਡਵਾਇਰ ਸਟੇਜ ਉਤੇ ਆਇਆ। ਉਸ ਨੇ ਲੋਕਾਂ ਨੂੰ ਹਸਾਉਣ ਲਈ ਲਤੀਫ਼ੇ ਸੁਣਾਉਣੇ ਸ਼ੁਰੂ ਕੀਤੇ। ਊਧਮ ਸਿੰਘ ਟੀਊਡਰ ਰੂਮ ਦੇ ਵਿਚਕਾਰ ਜਿਹੇ ਕੰਧ ਨਾਲ ਢੋਅ ਲਾ ਕੇ ਖਲੋਤਾ ਸੀ। ਓਡਵਾਇਰ ਨੂੰ ਵੇਖਣ ਸਾਰ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਉਸ ਦੀਆਂ ਅੱਖਾਂ ਸਾਹਮਣੇ ਆ ਖਲੋਤਾ। ਸਭ ਪਾਸੇ ਉਸ ਨੂੰ ਲਹੂ ਹੀ ਲਹੂ ਦਿੱਸਣ ਲੱਗਾ। ਜ਼ਖ਼ਮੀਆਂ, ਬੱਚਿਆਂ ਤੇ ਔਰਤਾਂ ਦੀ ਹਾਹਾਕਾਰ ਉਸ ਦੀਆਂ ਪੁੜਪੁੜੀਆਂ ਪਾੜਨ ਲੱਗੀ। ਉਸ ਦੇ ਬਚਪਨ ਦਾ ਯਾਰ ਤਾਰੂ ਸਿੰਘ ਉਸ ਦੇ ਸਾਹਮਣੇ ਆ ਖਲੋਤਾ। ਊਧਮ ਸਿੰਘ ਦਾ ਸੱਜਾ ਹੱਥ ਕੋਟ ਦੀ ਖੱਬੀ ਜੇਬ ਵਿਚ ਜਾ ਪਹੁੰਚਾ। ਅਜੇ ਉਸ ਦਾ ਹੱਥ ਜੇਬ ਵਿਚ ਹੀ ਸੀ ਕਿ ਓਡਵਾਇਰ ਝੱਟ-ਪੱਟ ਬੋਲਣਾ ਬੰਦ ਕਰ ਕੇ ਸਟੇਜ ਦੇ ਸਾਹਮਣੇ ਵਾਲੀ ਪਾਲ ਵਿਚ ਆਪਣੀ ਕੁਰਸੀ ਉੱਤੇ ਜਾ ਬੈਠਾ। ਊਧਮ ਸਿੰਘ ਨੇ ਇਕ ਔਰਤ ਨੂੰ ਸਟੇਜ ਉੱਤੇ ਚੜ੍ਹਦਿਆਂ ਵੇਖਿਆ। ਉਸ ਦਾ ਹੱਥ ਢਿੱਲਾ ਪੈ ਗਿਆ। ਉਸ ਨੇ ਸੱਜਾ ਹੱਥ ਕੋਟ ਦੀ ਜੇਬ ਵਿਚੋਂ ਕੱਢ ਕੇ ਪਤਲੂਨ ਦੀ ਜੇਬ ਵਿਚ ਪਾ ਲਿਆ। ਮਿਸ ਮਾਲਨ ਚਾਰ ਪੰਜ ਮਿੰਟ ਬੋਲ ਕੇ ਹੱਟ ਗਈ। ਫਿਰ ਸਰ ਲੂਈਸ ਡੇਨ ਦਸ ਕੁ ਮਿੰਟ ਬੋਲਿਆ। ਲਾਰਡ ਲਮਿੰਗਟਨ ਨੇ ਇਕੱਤਰਤਾ ਦੇ ਅੰਤ ਵਿਚ ਕੁਝ ਸ਼ਬਦ ਕਹੇ। ਪ੍ਰਬੰਧਕਾਂ ਨੇ ਲਾਰਡ ਜ਼ੈਟਲੈਂਡ ਦਾ ਖ਼ਾਸ ਧੰਨਵਾਦ ਕੀਤਾ। ਸਰੋਤਿਆਂ ਦੇ ਧੀਰਜ ਨਾਲ ਟਿੱਕ ਕੇ ਸੁਣਨ ਦੀ ਪ੍ਰਸੰਸਾ ਕੀਤੀ ਤੇ ਇਕੱਤਰਤਾ ਦੀ ਕਾਰਵਾਈ ਖ਼ਤਮ ਹੋਈ।

ਊਧਮ ਸਿੰਘ ਦੀਆਂ ਅੱਖਾਂ ਵਿਚ ਖ਼ੂਨ ਉਤਰਿਆ ਹੋਇਆ ਸੀ। ਉਸ ਨੇ ਕੂਹਣੀਆਂ ਨਾਲ ਧੱਕੇ ਮਾਰ ਕੇ ਆਪਣੇ ਅੱਗੇ ਖਲੋਤੇ ਕੁਝ ਬੰਦਿਆਂ ਨੂੰ ਪਿੱਛੇ ਧੱਕਿਆ। ਖੱਬੀ ਜੇਬ ਵਿਚੋਂ ਰਿਵਾਲਵਰ ਕੱਢਿਆ ਤੇ ਓਡਵਾਇਰ ਨੂੰ ਫੁੰਡ ਕੇ ਰੱਖ ਦਿਤਾ। ਉਹ ਡਿੱਗਾ ਹੀ ਸੀ ਕਿ ਉਸ ਨੇ ਲਾਰਡ ਜ਼ੈਟਲੈਂਡ ਦਾ ਨਿਸ਼ਾਨਾ ਬੰਨ੍ਹਿਆ। ਉਹ ਵੀ ਧੜੰਮ ਕਰ ਕੇ ਡਿਗਿਆ। ਫਿਰ ਲਾਰਡ ਲਮਿੰਗਟਨ ਤੇ ਲੂਈਸ ਡੇਨ ਪੁੱਠੇ ਹੋ ਕੇ ਡਿੱਗ ਪਏ। ਊਧਮ ਸਿੰਘ ਅੱਗੇ ਵੱਧ ਰਿਹਾ ਸੀ। ਬਹੁਤ ਸਾਰੀਆਂ ਔਰਤਾਂ ਆਲੇ ਦੁਆਲੇ ਵੇਖ ਕੇ ਉਹ ਰੁੱਕ ਗਿਆ। ਨਾਹਰੇ ਉੱਠੇ—"ਇਨਕਲਾਬ ਜ਼ਿੰਦਾਬਾਦ, ਸਾਮਰਾਜ ਮੁਰਦਾਬਾਦ। ਇਨਕਲਾਬ ਜ਼ਿੰਦਾਬਾਦ, ਸਾਮਰਾਜ ਮੁਰਦਾਬਾਦ।"

## 60

ਲਿੰਕਨ ਇਨ ਵਿਚੋਂ ਬੈਰਿਸਟਰੀ ਕਰਨ ਆਇਆ ਇਕ ਵਿਦਿਆਰਥੀ ਮਲ ਤੇ ਲੰਬੜ ਨੂੰ ਅਖ਼ਬਾਰ ਪੜ੍ਹ ਕੇ ਸਾਰੀ ਖ਼ਬਰ ਪੰਜਾਬੀ ਵਿਚ ਸਮਝਾ ਰਿਹਾ ਸੀ: "ਕੈਕਸਟਨ ਹਾਲ ਵਿਚ ਗੋਲੀ ਚੱਲ ਗਈ। ਸਰ ਮਾਈਕਲ ਓਡਵਾਇਰ ਨੂੰ ਗੋਲੀ ਮਾਰ ਦਿਤੀ ਗਈ। ਲਾਰਡ ਜ਼ੈਟਲੈਂਡ ਸੈਕਰੇਟਰੀ ਔਫ਼ ਸਟੇਟ ਤੇ ਹਿੰਦੁਸਤਾਨ ਵਿਚ ਰਹਿ ਚੁੱਕੇ ਦੋ ਗਵਰਨਰ ਜ਼ਖ਼ਮੀ ਹੋ ਗਏ।"

"ਓਡਵਾਇਰ ਮਰ ਗਿਐ ਕਿ ਜੀਊਂਦੈ ?" ਮਲ ਨੇ ਕਾਹਲੇ ਪੈ ਕੇ ਪੁੱਛਿਆ।

"ਮਰ ਗਿਐ।"

"ਕਿਸ ਮਾਰਿਐ ? ਚੱਲ ਪੜ੍ਹ ਅੱਗੇ ?"

"ਮੀਟਿੰਗ ਦੇ ਖ਼ਤਮ ਹੋਣ ਉਤੇ ਸਰੋਤਿਆਂ ਵਿਚੋਂ ਇਕ ਸਰੋਤੇ ਨੇ ਇਕਦਮ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ। ਪਹਿਲੀ ਗੋਲੀ ਨਾਲ ਹੀ ਸਰ ਮਾਈਕਲ ਓਡਵਾਇਰ ਦੀ ਮੌਤ ਹੋ ਗਈ। ਲਾਰਡ ਜ਼ੈਟਲੈਂਡ ਮੁਸ਼ਕਲ ਨਾਲ ਬਚਿਆ। ਲਾਰਡ ਲਮਿੰਗਟਨ ਤੇ ਸਰ ਲੂਈਸ ਡੇਨ ਵੀ ਜ਼ਖ਼ਮੀ ਹੋਏ। ਇਨ੍ਹਾਂ ਚੌਹਾਂ ਕੈਕਸਟਨ ਹਾਲ ਦੀ ਮੀਟਿੰਗ ਵਿਚ ਲੈਕਚਰ ਦਿਤੇ ਸਨ।

"ਮੀਟਿੰਗ ਖ਼ਤਮ ਹੀ ਹੋਈ ਸੀ। ਲੋਕੀਂ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ ਕਿ ਗੋਲੀ ਚਲਣੀ ਸ਼ੁਰੂ ਹੋ ਗਈ। ਪੈਂਤੀ-ਚਾਲੀ ਸਾਲ ਦੇ ਇਕ ਹੱਟੇ-ਕੱਟੇ ਹਿੰਦੁਸਤਾਨੀ ਨੇ ਮੀਟਿੰਗ ਖ਼ਤਮ ਹੋਣ ਉਤੇ ਲੈਕਚਰਾਰਾਂ ਤੇ ਪ੍ਰਬੰਧਕਾਂ ਉਤੇ ਹਮਲਾ ਕਰ ਦਿਤਾ।

"ਜੋ ਲੋਕ ਉਥੇ ਹਾਜ਼ਰ ਸਨ ਉਨ੍ਹਾਂ ਦੇ ਕਹਿਣ ਅਨੁਸਾਰ ਪਹਿਲੀ ਗੋਲੀ ਨਾਲ ਹੀ ਸਰ ਮਾਈਕਲ ਓਡਵਾਇਰ ਦੀ ਮੌਤ ਹੋ ਗਈ। ਫਿਰ ਇਕ ਗੋਲੀ ਨਾਲ ਲਾਰਡ ਜ਼ੈਟਲੈਂਡ ਜ਼ਖ਼ਮੀ ਹੋ ਕੇ ਡਿੱਗ ਪਏ। ਸਰ ਲੂਈਸ ਡੇਨ ਦੀ ਬਾਂਹ ਟੁੱਟ ਗਈ। ਲਾਰਡ ਲਮਿੰਗਟਨ ਦੀ ਬੀਣੀ ਦੀ ਵੱਡੀ ਨਾੜ ਕੱਟੀ ਗਈ। ਗੋਲੀ ਚਲਾਉਣ ਵਾਲੇ ਨੂੰ ਫੜ ਲਿਆ ਗਿਆ। ਪੁਲਸ ਆਉਣ ਤੇ ਉਸ ਨੂੰ ਪੁਲਸ ਦੇ ਹਵਾਲੇ ਕਰ ਦਿਤਾ ਗਿਆ।

"ਕੈਕਸਟਨ ਹਾਲ ਦੇ ਦਰਵਾਜ਼ਿਆਂ ਨੂੰ ਅੰਦਰੋਂ ਜੰਦਰੇ ਲਾ ਦਿਤੇ ਗਏ। ਕਰਨਲ ਰੀਅਨਬੋਲਡ ਨੇ ਲਾਰਡ ਲਮਿੰਗਟਨ ਦੀ ਬੀਣੀ ਵਿਚੋਂ ਨਿਕਲਦੇ ਲਹੂ ਦੀ ਮਲ੍ਹਮ-ਪੱਟੀ ਕੀਤੀ। ਲਾਰਡ ਜ਼ੈਟਲੈਂਡ ਤੇ ਸਰ ਲੂਈਸ ਡੇਨ ਕੁਝ ਦੇਰ ਬਾਦ ਹਾਲ ਵਿਚੋਂ ਬਾਹਰ ਨਿਕਲ ਸਕੇ। ਲੂਈਸ ਡੇਨ ਨੂੰ ਵੈਸਟ ਮਿਨਸਟਰ ਹਸਪਤਾਲ ਵਿਚ ਪਹੁੰਚਾਇਆ ਗਿਆ। ਕਿਹਾ ਜਾਂਦਾ ਹੈ ਕਿ ਸਰ ਡੇਨ ਨੂੰ ਕੁਝ ਦਿਨ ਹਸਪਤਾਲ ਰਹਿਣਾ ਪਵੇਗਾ।

"ਬਾਦ ਵਿਚ ਪਤਾ ਲੱਗਾ ਕਿ ਲਾਰਡ ਲਮਿੰਗਟਨ ਦਾ ਸੱਜਾ ਹੱਥ ਜ਼ਖ਼ਮੀ ਸੀ। ਉਸ ਦੀ ਮਲ੍ਹਮ-ਪੱਟੀ ਪਿੱਛੋਂ ਉਸ ਨੂੰ ਘਰ ਪਹੁੰਚਾਇਆ ਗਿਆ। ਕਿਹਾ ਜਾਂਦਾ

ਹੈ ਕਿ ਉਸ ਦੀ ਹਾਲਤ ਤਸੱਲੀਬਖ਼ਸ਼ ਹੈ।

"ਪੁਲਸ ਨੇ ਪਹੁੰਚਣ ਸਾਰ ਪਹਿਲਾ ਕੰਮ ਇਹ ਕੀਤਾ ਕਿ ਸਭ ਦਰਵਾਜ਼ਿਆਂ ਨੂੰ ਅੰਦਰੋਂ ਤਾਲੇ ਮਾਰ ਦਿਤੇ। ਟੈਲੀਫ਼ੋਨ ਕਰਨ ਦੀ ਮਨਾਹੀ ਕਰ ਦਿਤੀ। ਗੋਲੀ ਚਲਾਉਣ ਵਾਲੇ ਹਿੰਦੁਸਤਾਨੀ ਨੂੰ ਪੁਲਸ ਨੇ ਆਪਣੀ ਹਿਰਾਸਤ ਵਿਚ ਲੈ ਲਿਆ। ਉਸ ਦਾ ਨਾਂ ਰਾਮ ਮੁਹੰਮਦ ਸਿੰਘ ਅਜ਼ਾਦ ਦਸੀਦਾ ਹੈ।"

ਮਲ ਵਿਚੋਂ ਹੀ ਬੋਲ ਪਿਆ, "ਲੰਬੜਾ! ਬਾਵਾ!!" ......ਇਸ ਤੋਂ ਅੱਗੇ ਮਲ ਕੁਝ ਨਾ ਕਹਿ ਸਕਿਆ।

ਲੰਬੜ ਨੇ ਮਾੜਾ ਜਿਹਾ ਸਿਰ ਹਿਲਾਇਆ। ਲੰਬੜ ਤੇ ਮਲ ਦੇ ਚਿਹਰੇ ਬਹੁਤ ਗੰਭੀਰ ਹੋ ਗਏ। ਫਿਰ ਮਲ ਨੇ ਧੀਮੀ ਜਿਹੀ ਅਵਾਜ਼ ਵਿਚ ਕਿਹਾ, "ਪੜ੍ਹ ਪਾੜ੍ਹਿਆ ਅਗੇ ਪੜ੍ਹ।"

"ਪੁਲਸ ਤੇ ਖ਼ੁਫ਼ੀਆ ਪੁਲਸ ਦੇ ਹੋਰ ਬੰਦੇ ਮੰਗਵਾਏ ਗਏ। ਪੁਲਸ ਨੇ ਸਾਰੇ ਦਰਸ਼ਕਾਂ ਨੂੰ ਪੌੜੀਓਂ ਹੇਠਾਂ ਉਤਾਰ ਕੇ ਕੋਰਟ ਰੂਮ ਵਿਚ ਇਕੱਠੇ ਕਰ ਲਿਆ। ਗਵਾਹਾਂ ਨੂੰ ਵਾਰੀ ਵਾਰੀ ਦੂਜੇ ਕਮਰਿਆਂ ਵਿਚ ਲਿਜਾ ਕੇ ਬਿਆਨ ਲਏ ਗਏ। ਉਸ ਤੋਂ ਪਿੱਛੋਂ ਉਨ੍ਹਾਂ ਨੂੰ ਇਕ ਇਕ ਦੋ ਦੋ ਕਰ ਕੇ ਬਾਹਰ ਨਿਕਲਣ ਦੀ ਆਗਿਆ ਦਿਤੀ ਗਈ। ਮੀਟਿੰਗ ਸਾਢੇ ਚਾਰ ਵਜੇ ਖ਼ਤਮ ਹੋ ਗਈ ਸੀ। ਸਤ ਵੱਜ ਚੁੱਕੇ ਸਨ ਜਦ ਗਵਾਹਾਂ ਨੂੰ ਘਰ ਵਾਪਸ ਜਾਣ ਦੀ ਇਜਾਜ਼ਤ ਮਿਲੀ।

"ਬਹੁਤ ਸਾਰੇ ਲੋਕ ਸਟੇਜ ਦੇ ਸਾਹਮਣੇ ਇਕੱਠੇ ਹੋ ਗਏ ਸਨ। ਉਹ ਲੈਕਚਰਾਰਾਂ ਤੇ ਪ੍ਰਬੰਧਕਾਂ ਨਾਲ ਗੱਲਾਂ ਕਰਨ ਲੱਗੇ ਸਨ। ਭੀੜ ਭਾੜ ਹੋਣ ਕਰਕੇ ਬਹੁਤੇ ਲੋਕ ਮਸਾਂ ਮਸਾਂ ਬਚੇ। ਸਰ ਪਰਸੀ ਸਾਈਕਸ ਦੇ ਕੰਨ ਕੋਲੋਂ ਗੋਲੀ ਲੰਘ ਗਈ। ਇਕ ਗੋਲੀ ਸਰ ਫ਼ਰੈਂਕ ਬਰਾਊਨ, ਸਕੱਤਰ ਇੰਡੀਅਨ ਐਸੋਸੀਏਸ਼ਨ ਦੇ ਮੋਢੇ ਕੋਲੋਂ ਲੰਘ ਗਈ। ਮੀਟਿੰਗ ਖ਼ਤਮ ਹੋਣ ਵੇਲੇ ਸਰ ਪਰਸੀ ਸਾਈਕਸ ਤੇ ਸਰ ਫ਼ਰੈਂਕ ਬਰਾਊਨ, ਲਾਰਡ ਜ਼ੈਟਲੈਂਡ ਦੇ ਸੱਜੇ ਖੱਬੇ ਬੈਠੇ ਸਨ। ਜਦ ਮੀਟਿੰਗ ਖ਼ਤਮ ਹੋਈ ਤਾਂ ਉਹ ਲਾਰਡ ਜ਼ੈਟਲੈਂਡ ਦੇ ਨਾਲ ਹੀ ਪਲੇਟਫਾਰਮ ਤੋਂ ਹੇਠਾਂ ਉਤਰੇ ਸਨ। ਸਰ ਬਰਾਊਨ ਲਾਰਡ ਜ਼ੈਟਲੈਂਡ ਦਾ ਧੰਨਵਾਦ ਕਰ ਰਿਹਾ ਸੀ ਜਦ ਗੋਲੀ ਚਲਣੀ ਸ਼ੁਰੂ ਹੋਈ।

"ਲਾਰਡ ਲਮਿੰਗਟਨ ਤੇ ਸਰ ਮਾਈਕਲ ਓਡਵਾਇਰ ਸਟੇਜ ਦੇ ਸਾਹਮਣੇ ਪਹਿਲੀ ਕਤਾਰ ਵਿਚ ਬੈਠੇ ਸਨ। ਸਰ ਓਡਵਾਇਰ ਕੁਰਸੀਆਂ ਦੀ ਪਾਲ ਦੇ ਇਕ ਸਿਰੇ ਵਾਲੀ ਕੁਰਸੀ ਉਤੇ ਬੈਠਾ ਸੀ। ਉਸ ਦੇ ਬਿਲਕੁਲ ਨੇੜਿਓਂ ਗੋਲੀ ਚੱਲੀ। ਅਜੇ ਉਹ ਕੁਰਸੀ ਤੋਂ ਉੱਠਿਆ ਹੀ ਸੀ ਕਿ ਗੋਲੀ ਲਗਣ ਸਾਰ ਡਿੱਗ ਪਿਆ। ਲੇਡੀ ਓਡਵਾਇਰ ਨੂੰ, ਉਸ ਦੇ ਘਰ ਪ੍ਰਿੰਸ ਔਫ਼ ਵੇਲਜ਼ ਟੈਰਸ, ਕੈਨਸਿੰਗਟਨ, ਟੈਲੀਫ਼ੋਨ ਰਾਹੀਂ ਖਬਰ ਦਿਤੀ ਗਈ। ਜਦ ਉਹ ਕੈਕਸਟਨ ਹਾਲ ਪਹੁੰਚੀ ਤਾਂ ਫ਼ੀਲਡ ਮਾਰਸ਼ਲ ਕਲੌਡ ਜੇਕਬ ਉਸ ਨੂੰ ਸਹਾਰਾ ਦੇ ਕੇ ਅੰਦਰ ਲੈ ਗਿਆ।"

ਅਖ਼ਬਾਰ ਪੜ੍ਹਨ ਵਾਲਾ ਜ਼ਰਾ ਸਾਹ ਲੈਣ ਲਈ ਰੁਕਿਆ ਤਾਂ ਮਲ ਨੇ ਪੁੱਛਿਆ, "ਮੁੱਕ ਗਈ ਖ਼ਬਰ ?"

"ਨਹੀਂ। ਅੱਗੇ ਹੋਰ ਹੈ।"

"ਪੜ੍ਹ ਫੇਰ ਪੜ੍ਹ। ਬਾਵੇ ਬਾਰੇ ਪੂਰੀ ਪੂਰੀ ਖ਼ਬਰ ਪੜ੍ਹ ਦੇਹ।"

"ਅੱਗੇ ਜ਼ੈਟਲੈਂਡ ਦਾ ਬਿਆਨ ਹੈ।"

"ਪੜ੍ਹ ਦੇਹ ਉਹ ਵੀ ਛੇਤੀ ਛੇਤੀ।"

"ਲਾਰਡ ਜ਼ੈਟਲੈਂਡ ਨੇ ਬਾਦ ਵਿਚ ਬਿਆਨ ਦੇਂਦਿਆਂ ਕਿਹਾ ਕਿ ਜਿਹੜੀ ਗੋਲੀ ਉਸ ਨੂੰ ਲੱਗੀ ਹੈ ਉਹ ਮਸਾਂ ਦੋ ਗਜ਼ ਫ਼ਾਸਲੇ ਤੋਂ ਚਲਾਈ ਗਈ ਹੋਵੇਗੀ।

"ਮੈਨੂੰ ਵੱਖੀ ਵਿਚ ਸਖ਼ਤ ਪੀੜ ਉੱਠੀ ਤੇ ਮੈਂ ਡਿੱਗ ਪਿਆ। ਜਦ ਮੈਂ ਲੰਮਾ ਪਿਆ ਹੋਇਆ ਸਾਂ ਮੈਂ ਹੋਰ ਗੋਲੀਆਂ ਚਲਣ ਦੀ ਅਵਾਜ਼ ਸੁਣੀ ਪਰ ਮੈਂ ਕੁਝ ਵੇਖ ਨਾ ਸਕਿਆ। ਫਿਰ ਮੈਨੂੰ ਸੇਂਟ ਜਾਰਜ ਹਸਪਤਾਲ ਪਹੁੰਚਾਇਆ ਗਿਆ। ਐਕਸਰੇ ਲਏ ਗਏ। ਮੈਨੂੰ ਦਸਿਆ ਗਿਆ ਕਿ ਕੋਈ ਹੱਡੀ ਨਹੀਂ ਟੁੱਟੀ।

"ਬਾਦ ਵਿਚ ਪਤਾ ਲੱਗਾ ਕਿ ਇਕ ਗੋਲੀ ਮੈਨੂੰ ਲੱਗੀ ਸੀ। ਮੇਰੇ ਕਪੜਿਆਂ ਵਿਚ ਮੋਰੀਆਂ ਹਨ ਗੋਲੀ ਲੱਗਣ ਦੀਆਂ। ਮੇਰੀ ਜੈਕਟ, ਵਾਸਕਟ ਤੇ ਕਮੀਜ਼ ਵਿਚੋਂ ਲੰਘ ਕੇ ਰੁਕ ਗਈ ਜਾਪਦੀ ਹੈ। ਮੇਰੀਆਂ ਪਸਲੀਆਂ ਉਤੇ ਪੱਟੀਆਂ ਬੱਧੀਆਂ ਹੋਈਆਂ ਹਨ। ਮੈਨੂੰ ਪਤਾ ਨਹੀਂ ਕਿ ਗੋਲੀ ਨੇ ਕਿੰਨਾ ਕੁ ਨੁਕਸਾਨ ਕੀਤਾ ਹੈ।

"ਸਕਾਟਲੈਂਡ ਯਾਰਡ ਦੇ ਅਫ਼ਸਰ ਕਾਤਲ ਨੂੰ ਕੈਨਨ-ਰੋ-ਪੁਲਸ ਸਟੇਸ਼ਨ ਲੈ ਗਏ।

"ਅੱਜ ਸਵੇਰੇ ਗੋਲੀ ਚਲਾਉਣ ਵਾਲੇ ਨੂੰ ਬੋ-ਸਟਰੀਟ ਪੁਲਸ ਕੋਰਟ ਵਿਚ ਕਤਲ ਦੇ ਇਲਜ਼ਾਮ ਵਿਚ ਪੇਸ਼ ਕੀਤਾ ਜਾਏਗਾ।

"ਲਾਰਡ ਲਮਿੰਗਟਨ 1903 ਤੋਂ 1907 ਤਕ ਬੰਬਈ ਦਾ ਗਵਰਨਰ ਰਿਹਾ ਹੈ ਤੇ ਅੱਜ-ਕਲ੍ਹ ਈਸਟ ਇੰਡੀਆ ਐਸੋਸੀਏਸ਼ਨ ਦਾ ਪ੍ਰਧਾਨ ਹੈ। ਸਰ ਲੂਈਸ ਡੇਨ 1908 ਤੋਂ 1913 ਤਕ ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਰਿਹਾ ਹੈ। ਅੰਮ੍ਰਿਤਸਰ ਦੇ ਹੱਤਿਆ ਕਾਂਡ ਵੇਲੇ ਸਰ ਮਾਈਕਲ ਓਡਵਾਇਰ ਪੰਜਾਬ ਦਾ ਗਵਰਨਰ ਸੀ।"

ਮਲ ਤੇ ਲੰਬੜ ਦੋਵੇਂ ਹੱਕੇ-ਬੱਕੇ ਹੋਏ ਇਕ ਦੂਜੇ ਵੱਲ ਵੇਖ ਰਹੇ ਸਨ। ਅਚਾਨਕ ਮਲ ਦੇ ਮੂੰਹੋਂ ਨਿਕਲ ਗਿਆ, "ਸ਼ੇਰ ਬੁਕਿਐ ਸ਼ੇਰ।"

"ਕਿਉਂ ਪਾੜ੍ਹਿਆ ਹੋਰ ਵੀ ਕੋਈ ਖ਼ਬਰ ਐ ਬਾਵੇ ਬਾਰੇ ?"

ਵਿਦਿਆਰਥੀ ਅਖ਼ਬਾਰ ਦੇ ਵਰਕੇ ਫਰੋਲਣ ਲੱਗਾ।

# 61

ਮਲ ਦੇ ਘਰ ਦੇ ਬਾਹਰੋਂ ਕੁੰਡਾ ਖੜਕਿਆ। ਉਹ ਵੇਖਣ ਲਈ ਉੱਠਿਆ। ਬਾਹਰੋਂ ਭਾਈ ਨੇ 'ਵਾਜ ਮਾਰ ਕੇ ਕਿਹਾ, "ਮੱਲਾ! ਛੇਤੀ ਕਰ ਬੂਹਾ ਖੋਲ੍ਹ।"

ਮਲ ਨੇ ਬੂਹਾ ਖੋਲ੍ਹਿਆ। ਭਾਈ ਸਾਹੋ ਸਾਹ ਹੋਇਆ ਹੋਇਆ ਸੀ। ਉਸ ਨੇ ਘਬਰਾਹਟ ਵਿਚ ਪੁੱਛਿਆ, "ਬਾਵੇ ਦੀ ਖ਼ਬਰ ਸੁਣੀ ਜੇ।"

"ਲੰਘ ਆ ਅੰਦਰ। ਪਾੜ੍ਹਾ ਪੜ੍ਹ ਕੇ ਸੁਣਾਉਣ ਡਿਹੈ।"

ਭਾਈ ਗੋਡਿਆਂ ਉੱਤੇ ਹੱਥ ਰੱਖ ਕੇ ਲੱਕੜ ਦੀ ਇਕ ਕੁਰਸੀ ਉਤੇ ਬਹਿ ਗਿਆ।

ਵਿਦਿਆਰਥੀ ਨੇ ਕਿਹਾ, "ਅੱਜ ਵੀ ਕਿੰਨੀਆਂ ਸਾਰੀਆਂ ਖ਼ਬਰਾਂ ਹਨ ਗੋਲੀ ਚਲਣ ਬਾਰੇ।"

"ਸੁਣਾ ਫੇਰ ਛੇਤੀ ਛੇਤੀ।" ਲੰਬੜ ਨੇ ਕਿਹਾ।

"ਪ੍ਰਾਈਮ ਮਨਿਸਟਰ ਦਾ ਬਿਆਨ—ਪ੍ਰਾਈਮ ਮਨਿਸਟਰ ਨੇ ਮਿਸਟਰ ਐਟਲੀ ਦੇ ਸੁਆਲ ਦਾ ਉੱਤਰ ਦੇਂਦਿਆਂ, ਹਾਊਸ ਔਫ਼ ਕਾਮਨਜ਼ ਵਿਚ ਸਰ ਮਾਈਕਲ ਓਡਵਾਇਰ ਦੇ ਕਤਲ ਬਾਰੇ ਸੰਖੇਪ ਬਿਆਨ ਦੇਂਦਿਆਂ, ਲਾਰਡ ਜ਼ੈਟਲੈਂਡ, ਲਾਰਡ ਲਮਿੰਗਟਨ ਤੇ ਸਰ ਲੂਈਸ ਡੇਨ ਦੇ ਜ਼ਖ਼ਮੀ ਹੋਣ ਦਾ ਜ਼ਿਕਰ ਕੀਤਾ। ਉਸ ਨੇ ਲੇਡੀ ਓਡਵਾਇਰ ਨਾਲ ਹਮਦਰਦੀ ਪ੍ਰਗਟ ਕੀਤੀ। ਉਸ ਨੇ ਜ਼ਖ਼ਮੀ ਹੋਇਆਂ ਨੂੰ ਛੇਤੀ ਰਾਜ਼ੀ ਹੋਣ ਦੀ ਸ਼ੁਭ ਇੱਛਾ ਭੇਜੀ। ਮਿਸਟਰ ਐਟਲੀ ਦੇ ਹੋਰ ਸੁਆਲ ਕਰਨ ਉੱਤੇ ਕਿ ਇੰਗਲੈਂਡ ਦੇ ਸਭ ਲੋਕਾਂ ਨੇ ਇਸ ਕਤਲ ਦੀ ਨਿੰਦਾ ਕੀਤੀ ਹੈ ਤੇ ਹਿੰਦੁਸਤਾਨ ਦੇ ਲੋਕ ਵੀ ਨਿੰਦਾ ਕਰਨਗੇ। ਮਿਸਟਰ ਚੈਂਬਰਲੇਨ ਨੇ ਉੱਤਰ ਦਿਤਾ, 'ਮੈਨੂੰ ਭਰੋਸਾ ਹੈ ਕਿ ਉਹ ਵੀ ਇਸ ਕਤਲ ਦੀ ਨਿੰਦਾ ਕਰਨਗੇ।'

"ਬਿਲਕੁਲ ਇਹੋ ਜਿਹੇ ਸ਼ਬਦ ਹਾਊਸ ਔਫ਼ ਲਾਰਡਜ਼ ਵਿਚ ਵੀ ਕਹੇ ਗਏ। ਲਾਰਡ ਸਟੈਨਹੋਪ ਨੇ ਕਿਹਾ, 'ਲਾਰਡ ਜ਼ੈਟਲੈਂਡ ਦਾ ਬੱਚ ਜਾਣਾ ਇਕ ਕਰਾਮਾਤ ਹੈ ਕਿਉਂਕਿ ਇਕ ਗਜ਼ ਦੇ ਫ਼ਾਸਲੇ ਤੋਂ ਗੋਲੀ ਚਲਾਈ ਗਈ ਹੈ। ਲਾਰਡ ਸਨੈੱਲ ਤੇ ਲਾਰਡ ਸੈਮੂਅਲ ਨੇ ਵੀ ਹਮਦਰਦੀ ਦੇ ਸ਼ਬਦ ਕਹੇ।' "

"ਇਕ ਗੋਰਾ ਮਰ ਗਿਐ ਤਾਂ ਤੜਫਾਟ ਪੈ ਗਈ ਐ। ਜਦ ਖ਼ੂਨ ਦੀਆਂ ਨਦੀਆਂ ਵਗੀਆਂ ਸੀ ਉਸ ਵੇਲੇ ਇਹ ਸਾਰੇ ਲਾਰਡ ਲੂਰਡ ਕਿੱਥੇ ਸਨ ?" ਭਾਈ ਨੇ ਰੋਹ ਵਿਚ ਆ ਕੇ ਕਿਹਾ।

"ਇਨ੍ਹਾਂ ਖ਼ਬਰਾਂ ਨਾਲ ਅਖ਼ਬਾਰ ਭਰਿਆ ਪਿਆ ਐ।"

"ਪੜ੍ਹ ਫੇਰ ਪੜ੍ਹ।"

"ਦਿੱਲੀ ਦੀ ਖ਼ਬਰ ਛਪੀ ਹੈ। ਹੈਡਿੰਗ ਹੈ—'ਹਿੰਦੁਸਤਾਨ ਨੂੰ ਬੜਾ ਧੱਕਾ ਲੱਗਾ' ਸਰ ਓਡਵਾਇਰ ਦੇ ਕਤਲ ਦੀ ਖ਼ਬਰ ਸੁਣ ਕੇ ਸਾਰੇ ਹਿੰਦੁਸਤਾਨ ਨੂੰ ਬੜਾ ਧੱਕਾ

ਲੱਗਾ ਹੈ। ਇਸ ਕਤਲ ਦੀ ਸਾਰੇ ਹਿੰਦੁਸਤਾਨ ਨੇ ਇਕ ਜ਼ਬਾਨ ਹੋ ਕੇ ਨਿੰਦਾ ਕੀਤੀ ਹੈ। ਸਰ ਓਡਵਾਇਰ ਦੀ ਦਿਆਨਤਦਾਰੀ, ਹਿੰਦੁਸਤਾਨ ਲਈ ਤੇ ਹਿੰਦੁਸਤਾਨੀਆਂ ਲਈ ਉਸ ਦੇ ਦਿਲ ਵਿਚ ਪਿਆਰ ਤੇ ਸੇਵਾ ਦੀ ਪ੍ਰਸੰਸਾ ਕੀਤੀ ਜਾ ਰਹੀ ਹੈ।

"ਲਾਰਡ ਜ਼ੈਟਲੈਂਡ, ਲਾਰਡ ਲਮਿੰਗਟਨ ਤੇ ਸਰ ਲੂਈਸ ਡੇਨ ਦੇ ਬੱਚ ਜਾਣ ਉਤੇ ਖ਼ੁਸ਼ੀ ਜ਼ਾਹਰ ਕੀਤੀ ਹੈ। ਮਿਸਟਰ ਗਾਂਧੀ ਨੇ ਇਸ ਕਤਲ ਨੂੰ ਪਾਗਲਪਨ ਕਿਹਾ ਹੈ। ਲੋਕਾਂ ਦਾ ਰਵਈਆ ਹੈ ਕਿ ਕੈਕਸਟਨ ਹਾਲ ਦੇ ਕਤਲ ਤੇ ਰਾਜਸੀ ਹਾਲਤ ਨੂੰ ਇਕੱਠਾ ਨਾ ਕੀਤਾ ਜਾਏ। ਹਿੰਦੁਸਤਾਨੀ ਆਗੂ ਇਸ ਬੇ-ਮੌਕਾ ਕਤਲ ਨੂੰ ਹਿੰਦੁਸਤਾਨ ਦੇ ਭਲੇ ਦੇ ਉਲਟ ਦੱਸ ਰਹੇ ਹਨ।"

"ਜਲ੍ਹਿਆਂ ਵਾਲੇ ਬਾਗ ਵਿਚ ਵੀ ਤਾਂ ਹਿੰਦੁਸਤਾਨੀਆਂ ਦੇ ਭਲੇ ਲਈ ਹੀ ਗੋਲੀ ਚਲਾਈ ਗਈ ਸੀ।" ਭਾਈ ਨੇ ਤਰਕ ਕੀਤੀ।

"ਕੌਂਸਲ ਔਫ਼ ਸਟੇਟ ਨੇ ਅੱਜ ਸਵੇਰੇ ਦੀ ਇਕੱਤਰਤਾ ਵਿਚ ਲੇਡੀ ਓਡਵਾਇਰ ਨਾਲ ਹਮਦਰਦੀ ਕੀਤੀ। ਕੈਕਸਟਨ ਹਾਲ ਵਿਚ ਗੋਲੀ ਚਲਾਈ ਜਾਣ ਦੀ ਨਿੰਦਾ ਕੀਤੀ। ਸਰ ਜਗਦੀਸ਼ ਪਰਸ਼ਾਦ, ਲੀਡਰ ਔਫ਼ ਹਾਊਸ ਨੇ ਕਿਹਾ, 'ਕੌਂਸਲ ਵਾਸਤੇ ਇਕੋ ਰਾਹ ਹੈ ਕਿ ਕਤਲ ਦੀ ਨਿੰਦਾ ਕਰੇ। ਇੰਗਲੈਂਡ ਨਿਵਾਸੀਆਂ ਨੂੰ ਬੇਨਤੀ ਕਰੇ ਕਿ ਇਸ ਕਤਲ ਦੇ ਕਾਰਨ ਹਿੰਦੁਸਤਾਨ ਤੇ ਇੰਗਲੈਂਡ ਦੇ ਚੰਗੇ ਸੰਬੰਧਾਂ ਵਿਚ ਫ਼ਰਕ ਨਾ ਆਉਣ ਦਿਤਾ ਜਾਏ।' "

"ਕੋਈ ਵੀ ਬਿਆਨ ਬਾਵੇ ਦੇ ਹੱਕ ਵਿਚ ਨਹੀਂ ?"

"ਆਹ ਅਗਲੀ ਖ਼ਬਰ ਬਾਵੇ ਦੇ ਹੱਕ ਵਿਚ ਜਾਪਦੀ ਹੈ। ਜਰਮਨੀ ਦੀ ਖ਼ਬਰ ਹੈ। ਜਰਮਨ ਅਖ਼ਬਾਰਾਂ ਵਿਚ ਛਪੀ ਹੈ।"

"ਸੁਣਾ ਫੇਰ ਕੀ ਖ਼ਬਰ ਹੈ।"

"ਜਰਮਨੀ ਵਿਚ, ਕੈਕਸਟਨ ਹਾਲ ਦੇ ਕਾਤਲ ਨੂੰ 'ਫਾਈਟਰ ਫੌਰ ਫਰੀਡਮ' ਆਖਿਆ ਗਿਆ ਹੈ। ਇਸ ਕਤਲ ਰਾਹੀਂ ਹਿੰਦੁਸਤਾਨੀਆਂ ਦੇ ਦੱਬੇ ਹੋਏ ਜਜ਼ਬਾਤ ਜ਼ਾਹਰ ਕੀਤੇ ਗਏ ਹਨ। ਅੰਮ੍ਰਿਤਸਰ ਹਾਦਸੇ ਦਾ ਜ਼ਿਕਰ ਵੀ ਕੀਤਾ ਗਿਆ ਹੈ। ਜਰਮਨੀ ਦੀ ਅਖ਼ਬਾਰ 'ਬਰਲਨਰ ਬੋਰਸਨ ਜੀਤੁੰਗ' ਕਾਤਲ ਨੂੰ ਹਿੰਦੁਸਤਾਨ ਦੀ ਅਜ਼ਾਦੀ ਦੀ ਜੰਗ ਦਾ ਇਕ ਮਹਾਨ ਯੋਧਾ ਦੱਸਦਾ ਹੈ। ਇਹ ਅਖ਼ਬਾਰ ਲਿਖਦਾ ਹੈ ਕਿ ਜੰਗ ਦੇ ਦਰਮਿਆਨ ਅੰਗਰੇਜ਼ ਸਰਕਾਰ ਰੌਲਾ ਪਾ ਰਹੀ ਹੈ ਕਿ ਹਿੰਦੁਸਤਾਨ ਦੀ ਜਨਤਾ, ਅੰਗਰੇਜ਼ ਹਕੂਮਤ ਦੇ ਨਾਲ ਹੈ ਪਰ ਇਸ ਸੁਤੰਤਰਤਾ ਦੇ ਯੋਧੇ ਨੇ ਹਿੰਦੁਸਤਾਨ ਦੇ ਲੋਕਾਂ ਦੀ ਅਵਾਜ਼ ਦੀ ਰਹਿਨੁਮਾਈ ਕੀਤੀ ਹੈ।"

"ਫੇਰ ਜਰਮਨ ਹੀ ਚੰਗੇ ਰਹੇ।"

"ਤੇ ਹੋਰ ਕੀ ?"

"ਸ਼ੇਰ ਬੁਕਿਐ ਸ਼ੇਰ।" ਮਲ ਨੇ ਫਿਰ ਦੁਹਰਾਇਆ।

"ਓਦੋਂ ਕਹਿੰਦਾ ਸੀ ਜਾਂਦੀ ਵਾਰੀ ਦੀਆਂ ਜਲੇਬੀਆਂ ਖੁਆ ਦਿਓ।"

"ਲੰਬੜਾ! ਕੀ ਪਤਾ ਲੱਗਦਾ ਸੀ ਉਹਦਾ। ਇਸ਼ਾਰਿਆਂ ਨਾਲ ਗੱਲਾਂ ਕਰਦਾ ਸੀ। ਅਸੀਂ ਉਹਦਾ ਜ਼ਰਾ ਭੇਤ ਨਾ ਪਾ ਸਕੇ।"

"ਭੋਲਿਆ! ਇਹੋ ਜਿਹੇ ਗੁਝੇ ਸੂਰਮੇ ਕਦੋਂ ਕਿਸੇ ਨੂੰ ਭੇਤ ਦੇਂਦੇ ਐ ਆਪਣਾ।"

"ਜਦ ਭਗਤ ਸਿੰਘ ਦੀਆਂ ਗੱਲਾਂ ਕਰਦਾ ਸੀ ਤਾਂ ਜਾਪਦਾ ਸੀ ਕਿ ਉਹਦੇ ਪੱਕੇ ਯਾਰਾਂ ਵਿਚੋਂ ਸੀ। ਅਸੀਂ ਅੱਗੋਂ ਠੱਠੇ ਕਰਦੇ ਸਾਂ।"

"ਇਕ ਦਿਨ ਬੱਬਰਾਂ ਦੀਆਂ ਗੱਲਾਂ ਛਿੜ ਪਈਆਂ। ਉਸ ਇਉਂ ਗੱਲਾਂ ਕੀਤੀਆਂ ਜਿਵੇਂ ਉਨ੍ਹਾਂ ਦੇ ਨਾਲ ਤੁਰਿਆ ਫਿਰਦਾ ਰਿਹਾ ਹੋਵੇ।"

"ਅਸੀਂ ਉਹਨੂੰ ਨਿਰਾ ਸਾਧ ਸਮਝਦੇ ਰਹੇ। ਕਿੰਨਾ ਨਿੱਘਾ ਤੇ ਡੂੰਘਾ ਸੀ ਉਹ। ਹੁਣ ਉਹਦੀ ਇਕ ਇਕ ਗੱਲ ਮੈਨੂੰ ਸੱਚੀ ਜਾਪਦੀ ਐ। ਉਹ ਇਕ ਦਿਨ ਕਹਿਣ ਲੱਗਾ—ਭਗਤ ਸਿੰਘ ਉਹਨੂੰ 'ਬਾਵਾ' ਤੇ 'ਸਾਧ' ਕਹਿ ਕੇ ਬੜਾ ਖ਼ੁਸ਼ ਹੁੰਦਾ ਸੀ। ਪਰ ਉਹਨੇ ਇਹ ਕਦੇ ਨਾ ਦਸਿਆ ਕਿ ਭਗਤ ਸਿੰਘ ਉਹਨੂੰ 'ਬਾਵਾ' ਤੇ 'ਸਾਧ' ਕਿਉਂ ਕਹਿੰਦਾ ਸੀ।"

"ਬਾਵਾ ਤੈਨੂੰ ਕਦੋਂ ਮਿਲਿਆ ਸੀ ?"

"ਪੰਦਰਾਂ ਵੀਹ ਦਿਨ ਹੋਏ ਮੁੜ ਨਹੀਂ ਦਿਸਿਆ। ਆਖ਼ਰੀ ਵੇਰ ਦੀਆਂ ਦੁੱਧ ਜਲੇਬੀਆਂ ਖਾ ਕੇ ਮੁੜ ਨਹੀਂ ਆਇਆ।"

"ਓਦੋਂ ਅਸੀਂ ਕਿਹਾ—ਆ ਬੀਅਰ ਦਾ ਗਲਾਸ ਮਾਰ ਆਈਏ। ਜਲੇਬੀਆਂ ਠਾਂਹ ਹੋ ਜਾਣਗੀਆਂ। ਅੱਗੋਂ ਨਾਂਹ ਕਰ ਗਿਆ। ਕਹੇ ਮੈਂ ਨਹੀਂ ਪੀਣੀ। ਅਸੀਂ ਵੀ ਗੁੱਸੇ ਨਾਲ ਮੁੜ ਆਏ।"

"ਹੋ ਸਕਦੈ ਤਲਾਸ਼ੀਆਂ ਹੋਣ।"

"ਹੋਣ ਫੇਰ, ਸਾਡੇ ਕਿਹੜੀਆਂ ਤੋਪਾਂ ਗਡੀਐਂ।"

"ਫਿਰ ਵੀ ਜੇ ਉਹਦੀ ਕੋਈ ਚੀਜ਼ ਜਾਂ ਕਾਗਤ-ਪੱਤਰ ਹੋਵੇ ਤਾਂ ਅੱਗੇ ਪਿੱਛੇ ਕਰ ਦੇਣਾ ਚਾਹੀਦਾ ਐ।"

ਫਿਰ ਕੁੰਡਾ ਖੜਕਿਆ। ਚਾਰ ਪੰਜ ਬੰਦੇ ਅੰਦਰ ਆ ਵੜੇ। ਉਨ੍ਹਾਂ ਦੇ ਹੱਥ ਵਿਚ ਵੀ ਅਖ਼ਬਾਰ ਸੀ।

## 62

ਸਰ ਓਡਵਾਇਰ ਦੇ ਕਤਲ ਦੀ ਖ਼ਬਰ ਅੱਗ ਵਾਂਗੂੰ ਸਾਰੀ ਦੁਨੀਆ ਵਿਚ ਫੈਲ ਗਈ। ਲੰਡਨ ਵਿਚ ਰਹਿੰਦੇ ਸਰਕਾਰੀ ਪਿੱਠੂਆਂ ਤੇ ਝੋਲੀ-ਚੁੱਕਾਂ ਨੇ ਸਰਕਾਰ ਦੀ ਪਿੱਠ

ਠੋਕਣ ਤੇ ਝੋਲੀ ਚੁੱਕਣ ਦਾ ਇਹ ਮੌਕਾ ਵੀ ਅਜਾਈਂ ਨਾ ਜਾਣ ਦਿਤਾ। ਸਰ ਫ਼ੀਰੋਜ਼ ਖ਼ਾਨ ਨੂਨ ਨੇ ਟੈਲੀਫ਼ੋਨ ਕਰ ਕੇ ਮੀਟਿੰਗ ਬੁਲਾਈ। ਚੁਣਵੇਂ ਚੁਣਵੇਂ ਸਰਕਾਰੀ ਬੰਦੇ ਸੱਦੇ ਗਏ। ਆਮ ਲੋਕਾਂ ਨੂੰ ਖ਼ਬਰ ਤਕ ਨਾ ਹੋਈ। ਇਸ ਮੀਟਿੰਗ ਦੀ ਪ੍ਰਧਾਨਗੀ ਦੀ ਕੁਰਸੀ ਫ਼ੀਰੋਜ਼ ਖ਼ਾਨ ਨੇ ਆਪ ਸੰਭਾਲੀ। ਐਰਾ ਗ਼ੈਰਾ ਬੰਦੇ ਇੰਡੀਆ ਹਾਊਸ ਵਿਚ ਨਾ ਵੜਨ ਦੇਣ ਲਈ ਗੇਟ ਉਤੇ ਪਹਿਰਾ ਸੀ। ਪੰਝੀ-ਤੀਹ ਬੰਦੇ ਕੁਰਸੀਆਂ ਉਤੇ ਬੈਠੇ ਹੋਏ ਸਨ। ਮੀਟਿੰਗ ਦੀ ਰਸਮੀ ਕਾਰਵਾਈ ਪਿੱਛੋਂ ਫ਼ੀਰੋਜ਼ ਖ਼ਾਨ ਨੇ ਕਹਿਣਾ ਸ਼ੁਰੂ ਕੀਤਾ, "ਅਸੀਂ ਬੜੇ ਖ਼ਤਰਨਾਕ ਦੌਰ ਵਿਚੋਂ ਲੰਘ ਰਹੇ ਹਾਂ। ਸੰਸਾਰ ਦੀ ਜੰਗ ਲੱਗੀ ਹੋਈ ਹੈ। ਜਰਮਨੀ ਬੜ੍ਹਕਾਂ ਮਾਰ ਰਿਹਾ ਹੈ। ਜ਼ਰਾ ਧਿਆਨ ਨਾਲ ਵੇਖੋ, ਖ਼ੁਦਾ ਨਾ ਕਰੇ, ਜੇ ਜਰਮਨੀ ਦਾ ਜ਼ੋਰ ਪੈ ਜਾਏ ਤਾਂ ਸਾਡਾ ਕੀ ਹਾਲ ਹੋਵੇਗਾ। ਇਹ ਜੰਗ ਬਰਤਾਨੀਆ ਦੀ ਨਹੀਂ, ਹਿੰਦੁਸਤਾਨ ਤੇ ਜਰਮਨਾਂ ਦੀ ਜੰਗ ਹੈ। ਸਾਡੀਆਂ ਫ਼ੌਜਾਂ ਡਟੀਆਂ ਖਲੋਤੀਆਂ ਹਨ। ਅਸੀਂ ਹਰ ਕੁਰਬਾਨੀ ਦੇਣ ਲਈ ਤਿਆਰ ਹਾਂ।

"ਬੜੇ ਅਫ਼ਸੋਸ ਦੀ ਗੱਲ ਹੈ ਕਿ ਅਜਿਹੇ ਨਾਜ਼ਕ ਸਮੇਂ ਹਿੰਦੁਸਤਾਨ ਦੇ ਇਕ ਸੱਚੇ ਖ਼ਾਦਮ ਸਰ ਮਾਈਕਲ ਓਡਵਾਇਰ ਨੂੰ ਇਕ ਜਨੂਨੀ ਹਿੰਦੁਸਤਾਨੀ ਨੇ ਕਤਲ ਕਰ ਦਿਤਾ ਹੈ। ਸਰ ਓਡਵਾਇਰ ਦੀ, ਹਿੰਦੁਸਤਾਨ ਦੀ ਕੀਤੀ ਖ਼ਿਦਮਤ ਤੇ ਖ਼ਾਸ ਕਰਕੇ ਪੰਜਾਬ ਦੀ ਕੀਤੀ ਖ਼ਿਦਮਤ ਰਹਿੰਦੀ ਦੁਨੀਆ ਤਕ ਯਾਦ ਰਹੇਗੀ। ਇਹ ਸਾਡੀ ਬਦਕਿਸਮਤੀ ਹੈ ਕਿ ਅਜਿਹੇ ਨਾਜ਼ਕ ਮੌਕੇ ਅਜਿਹਾ ਦਰਦਨਾਕ ਹਾਦਸਾ ਹੋਇਆ ਹੈ।"

ਫਿਰ ਡਾਕਟਰ ਕਟਿਆਲ, ਹਿੰਦੂ ਸੋਸਾਇਟੀ ਦੇ ਨੁਮਾਇੰਦੇ ਨੇ, ਸਰ ਮਾਈਕਲ ਓਡਵਾਇਰ ਦੇ ਪਰਵਾਰ ਨਾਲ ਹਮਦਰਦੀ ਤੇ ਜ਼ੈਟਲੈਂਡ, ਲੂਈਸ ਡੇਨ ਤੇ ਲਾਰਡ ਲਮਿੰਗਟਨ ਦੇ ਬੱਚ ਜਾਣ ਉਤੇ ਖ਼ੁਸ਼ੀ ਪਰਗਟ ਕਰਨ ਦਾ ਮਤਾ ਪੇਸ਼ ਕੀਤਾ। ਆਰ. ਆਰ. ਮੁਹੰਮਦੀ, ਮੁਸਲਮ ਸੋਸਾਇਟੀ ਦੇ ਨੁਮਾਇੰਦੇ ਨੇ ਤਾਈਦ ਕੀਤੀ। ਫਿਰ ਇਸੇ ਮਤੇ ਦੀ ਹਮਾਇਤ ਵਿਚ ਡਾਕਟਰ ਪੀ. ਡੀ. ਪੈਟਰਿਕ, ਪਾਰਸੀ ਸੋਸਾਇਟੀ ਦੇ ਪ੍ਰਧਾਨ ਤੇ ਟੀ. ਡੀ. ਸੰਤਵਾਨ ਇੰਡੀਅਨ ਕ੍ਰਿਸਚੀਅਨ ਸੋਸਾਇਟੀ ਨੇ ਤਕਰੀਰਾਂ ਕੀਤੀਆਂ।

ਭਾਈ ਫ਼ੌਜੀ ਸੀ। ਉਸ ਨੂੰ ਅੰਦਰ ਜਾਂਦਿਆਂ ਕਿਸੇ ਨਹੀਂ ਸੀ ਰੋਕਿਆ। ਜਦ ਮਤਾ ਸਰਬ ਸੰਮਤੀ ਨਾਲ ਪਾਸ ਹੋ ਰਿਹਾ ਸੀ ਤਾਂ ਭਾਈ ਖੜਾ ਹੋ ਗਿਆ। ਉਸ ਨੂੰ ਖੜਾ ਹੁੰਦਾ ਵੇਖ ਕੇ ਫ਼ੀਰੋਜ਼ ਖ਼ਾਨ ਨੇ ਕਿਹਾ, "ਸਟੇਜ ਉਤੇ ਆ ਜਾਓ।" ਉਸ ਨੂੰ ਖ਼ਿਆਲ ਆਇਆ ਕਿ ਭਾਈ ਦੇ ਕੁਝ ਕਹਿ ਦੇਣ ਨਾਲ ਸਿੱਖਾਂ ਦੀ ਨੁਮਾਇੰਦਗੀ ਵੀ ਹੋ ਜਾਵੇਗੀ। ਭਾਈ ਨੇ ਆਪਣੀ ਥਾਂ ਉਤੇ ਖਲੋਤਿਆਂ ਕਿਹਾ, "ਮੈਂ ਇਥੇ ਹੀ ਠੀਕ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਓਦੋਂ ਕਿੱਥੇ ਸਾਉ ਜਦ ਜਲ੍ਹਿਆਂ ਵਾਲੇ ਬਾਗ ਵਿਚ ਖ਼ੂਨ ਦੀਆਂ ਨਦੀਆਂ ਚਲੀਆਂ ਸਨ।" ਭਾਈ ਦੀ ਗੱਲ ਸੁਣਦਿਆਂ ਹੀ ਸਾਰੇ ਝੋਲੀ-ਚੁੱਕ ਤੜਫ਼ ਉੱਠੇ। ਚਾਰ ਪੰਜ ਸਰਕਾਰ ਪਰੱਸਤਾਂ ਨੇ ਉਸ ਨੂੰ ਫੜ ਕੇ ਜ਼ਬਰਦਸਤੀ ਗੇਟ ਤੋਂ ਬਾਹਰ ਕਰ ਦਿਤਾ। ਭਾਈ ਛਾਤੀ ਤਾਣ ਕੇ ਸੜਕੋਂ

ਪਾਰ ਹੋ ਗਿਆ। ਦਰਬਾਨ ਨੇ ਇੰਡੀਆ ਹਾਊਸ ਦਾ ਗੇਟ ਅੰਦਰੋਂ ਬੰਦ ਕਰ ਲਿਆ।

ਸਰ ਅਤੁਲ ਚੈਟਰਜੀ, ਸਰ ਹਸਨ ਸੁਹਰਵਰਦੀ, ਸਰ ਹਰੀ ਸਿੰਘ ਗੌੜ, ਰਾਘਵਿੰਦਰਾ ਰਾਓ ਬੜੋਦਾ ਤੇ ਮੈਸੂਰ ਦਾ ਟਰੇਡ ਕਮਿਸ਼ਨਰ, ਯੂਸਫ਼ ਅਲੀ, ਵੋਕਿੰਗ ਦੀ ਮਸਜਦ ਦਾ ਇਮਾਮ, ਡਾਕਟਰ ਐੱਫ. ਸੀ. ਪੈਟਰਿਕ ਤੇ ਆਈ. ਐਮ. ਲਾਲ ਸਰੋਤਿਆਂ ਵਿਚ ਹਾਜ਼ਰ ਸਨ।

ਇਹ ਮੀਟਿੰਗ ਸਰਾਂ ਤੇ ਉਨ੍ਹਾਂ ਦੇ ਚਾਟੜਿਆਂ ਦੀ ਸੀ। ਇਕ ਪਾਸੇ ਅੱਠ ਦਸ ਅੰਗਰੇਜ਼ ਅਖ਼ਬਾਰਾਂ ਦੇ ਨੁਮਾਇੰਦੇ ਬੈਠੇ ਸਨ। ਉਨ੍ਹਾਂ ਨੂੰ ਉਚੇਰਾ ਤੌਰ ਤੇ ਸੱਦਿਆ ਗਿਆ ਸੀ ਤਾਂਕਿ ਉਨ੍ਹਾਂ ਦੀ ਕੀਤੀ ਕਾਰਵਾਈ ਅਖ਼ਬਾਰਾਂ ਵਿਚ ਨਸ਼ਰ ਹੋ ਸਕੇ ਤੇ ਉਨ੍ਹਾਂ ਦੀ ਸਰਕਾਰੀ ਵਫ਼ਾਦਾਰੀ ਦਾ ਉਨ੍ਹਾਂ ਦੇ ਮਾਲਕਾਂ ਨੂੰ ਪਤਾ ਲੱਗ ਸਕੇ।

## 63

ਅਖ਼ਬਾਰਾਂ ਵਿਚ ਸਰ ਓਡਵਾਇਰ ਦੀ ਮੌਤ ਦਾ ਕਾਰਨ ਲੱਭਣ ਦੀ ਤਫ਼ਤੀਸ਼ ਦੀ ਕਾਰਵਾਈ ਛਪੀ—"ਪੰਜਾਬ ਦੇ ਰਹਿ ਚੁੱਕੇ ਲੈਫ਼ਟੀਨੈਂਟ ਗਵਰਨਰ ਸਰ ਮਾਈਕਲ ਓਡਵਾਇਰ ਦੀ ਮੌਤ ਦਾ ਕਾਰਨ ਲੱਭਣ ਲਈ ਸੇਂਟ ਪੈਂਕਰਸ ਦੇ ਕਾਰੋਨਰ ਮਿਸਟਰ ਬੈਂਟਲੇ ਪਰਚੇਜ਼ ਨੇ ਤਫ਼ਤੀਸ਼ ਕੀਤੀ।"

"ਵੀਰਵਾਰ ਨੂੰ ਬੋ-ਸਟਰੀਟ ਪੋਲੀਸ ਕੋਰਟ ਵਿਚ ਕਤਲ ਦੇ ਜੁਰਮ ਵਿਚ ਸਿੰਘ ਅਜ਼ਾਦ ਦਾ ਰੀਮਾਂਡ ਲਿਆ ਗਿਆ ਸੀ। ਸਿੰਘ ਅਜ਼ਾਦ ਇਨਕੁਐਸਟ ਵੇਲੇ ਹਾਜ਼ਰ ਸੀ।"

ਡਾਕਟਰ ਆਰਨਲਡ ਹਾਰਬਰ ਡਵੀਯਨਲ ਪੋਲੀਸ ਸਰਜਨ ਨੇ ਬਿਆਨ ਦੇਂਦਿਆਂ ਕਿਹਾ—"ਮੈਂ ਬੁਧਵਾਰ, ਤੇਰ੍ਹਾਂ ਮਾਰਚ ਨੂੰ ਚਾਰ ਵੱਜ ਕੇ ਪਚਵੰਜਾ ਮਿੰਟਾਂ ਤੇ ਕੈਕਸਟਨ ਹਾਲ ਪਹੁੰਚਾ। ਮੈਂ ਉਥੇ ਸਰ ਮਾਈਕਲ ਓਡਵਾਇਰ ਨੂੰ ਮਰਿਆ ਪਿਆ ਵੇਖਿਆ। ਦੂਜੇ ਦਿਨ ਪੋਸਟ ਮਾਰਟਮ ਵੇਲੇ ਵੀ ਮੈਂ ਹਾਜ਼ਰ ਸੀ।"

ਸਰ ਬਰਨਾਰਡ ਸਪਿਲਜ਼ਬਰੀ ਨੇ ਕਿਹਾ, "ਮੈਂ ਅਜੇ ਰਿਪੋਰਟ ਤਿਆਰ ਨਹੀਂ ਕਰ ਸਕਿਆ।" ਉਸ ਨੇ ਕਾਰੋਨਰ ਨੂੰ ਦਸਿਆ, "ਉਸ ਨੇ ਦੋ ਗੋਲੀਆਂ ਦੇ ਨਿਸ਼ਾਨ ਤੱਕੇ। ਇਕ ਬੁੱਲਟ ਲਗਪਗ ਸਾਢੇ ਚਾਰ ਇੰਚ, ਦੂਜੀ ਨਾਲੋਂ ਹੇਠਾਂ ਵੱਜੀ ਸੀ। ਉਤਲੀ ਬੁੱਲਟ ਸੱਜੀ ਵੱਖੀ ਦੇ ਦਸਵੇਂ ਰਿੱਬ ਵਿਚੋਂ ਲੰਘ ਕੇ ਫੇਫੜੇ ਦੇ ਹੇਠੋਂ ਲੰਘਦੀ, ਦਿਲ ਦੇ ਕੋਲੋਂ ਲੰਘਦੀ ਖੱਬੇ ਪਾਸੇ ਜਾ ਨਿਕਲੀ ਸੀ। ਖੱਬੇ ਪਾਸੇ ਵੀ ਖੁਲ੍ਹਾ ਜ਼ਖ਼ਮ ਸੀ।

"ਦੂਜੀ ਬੁੱਲਟ ਯਾਰ੍ਹਵੇਂ ਰਿੱਬ ਵਿਚੋਂ ਲੰਘਦੀ ਸੱਜੀ ਕਿੱਡਨੀ ਵਿਚੋਂ ਹੁੰਦੀ ਪੇਟ ਵਿਚ ਜਾ ਪਹੁੰਚੀ। ਇਹ ਬੁੱਲਟ ਇਸ ਹਿੱਸੇ ਵਿਚੋਂ ਮਿਲੀ। ਬਹੁਤਾ ਖ਼ੂਨ ਨਿਕਲ ਜਾਣ

ਕਰਕੇ ਸਰ ਮਾਈਕਲ ਓਡਵਾਇਰ ਦੀ ਮੌਤ ਹੋ ਗਈ।"

ਕਾਰੋਨਰ ਨੇ ਕਿਹਾ ਕਿ ਉਹ ਇਨਕੁਐਸਟ ਨੂੰ ਅੱਠ ਮਈ ਤਕ ਮੁਲਤਵੀ ਕਰਦਾ ਹੈ।

## 64

ਸਰ ਰਾਬਰਟ ਡੁਮੱਟ ਦੀ ਕਚਹਿਰੀ ਵਿਚ ਊਧਮ ਸਿੰਘ ਨੂੰ ਪੇਸ਼ ਕੀਤਾ ਗਿਆ। ਹਾਲ ਗੋਰਿਆਂ ਨਾਲ ਖਚਾਖਚ ਭਰਿਆ ਹੋਇਆ ਸੀ। ਪ੍ਰੈੱਸ ਦੇ ਨੁਮਾਇੰਦੇ ਕਾਫ਼ੀ ਗਿਣਤੀ ਵਿਚ ਹਾਜ਼ਰ ਸਨ। 'ਰਾਮ ਮੁਹੰਮਦ ਸਿੰਘ ਅਜ਼ਾਦ' ਨੂੰ ਖੜੇ ਹੋਣ ਲਈ ਪੁਕਾਰਿਆ ਗਿਆ। ਊਧਮ ਸਿੰਘ ਪਹਿਲੋਂ ਹੀ ਖੜਾ ਹੋ ਗਿਆ ਸੀ। ਉਹ ਕਟਹਿਰੇ ਵਿਚ ਖਲੋਤਾ ਸੀ। ਉਸ ਨੇ ਜੰਗਲੇ ਨੂੰ ਮਜ਼ਬੂਤੀ ਨਾਲ ਹੱਥ ਪਾਏ ਹੋਏ ਸਨ। ਉਹ ਬੜੀ ਬੇਪਰਵਾਹੀ ਨਾਲ ਲੱਤ ਉਤੇ ਲੱਤ ਰੱਖ ਕੇ ਖੜਾ ਸੀ।

ਉਸ ਨੇ ਕਾਫ਼ੀ ਲੰਮਾ ਬਿਆਨ ਆਪਣੇ ਹੱਥੀਂ ਲਿਖਿਆ ਪੁਲਸ ਇੰਸਪੈਕਟਰ ਨੂੰ ਦਿਤਾ ਸੀ। ਇੰਸਪੈਕਟਰ ਨੇ ਉਹ ਬਿਆਨ ਕਚਹਿਰੀ ਵਿਚ ਪੇਸ਼ ਕਰਨ ਤੋਂ ਇਨਕਾਰ ਕਰ ਦਿੱਤਾ ਤੇ ਰੀਮਾਂਡ ਮੰਗਿਆ।

ਸਰ ਰਾਬਰਟ ਡੁਮੱਟ, ਚੀਫ਼ ਮੈਜਿਸਟਰੇਟ ਨੇ ਪੁੱਛਿਆ—"ਤੂੰ ਕੁਝ ਕਹਿਣਾ ਚਾਹੁੰਦਾ ਹੈਂ ?"

ਊਧਮ ਸਿੰਘ ਅਜੇ ਵੀ ਬੇਪਰਵਾਹੀ ਨਾਲ ਲੱਤ ਉਤੇ ਲੱਤ ਰੱਖ ਕੇ ਖੜਾ ਸੀ। ਉਸ ਨੇ ਮੁਸਕਰਾਂਦਿਆਂ ਉੱਤਰ ਦਿਤਾ—"ਨਹੀਂ।"

ਮੈਜਿਸਟਰੇਟ ਨੇ ਪੁਲਸ ਦੀ ਮਰਜ਼ੀ ਅਨੁਸਾਰ ਰੀਮਾਂਡ ਦੇ ਦਿਤਾ। ਊਧਮ ਸਿੰਘ ਨੇ ਆਪਣੇ ਕੋਟ ਦਾ ਕਾਲਰ ਉੱਚਾ ਚੁਕਿਆ। ਫਿਰ ਮੁਸਕਰਾਇਆ। ਲੱਤਾਂ ਖੋਲ੍ਹ ਕੇ ਆਕੜ ਕੇ ਸਿੱਧਾ ਖਲੋ ਗਿਆ।

ਫਿਰ ਉਸ ਨੂੰ ਕਟਹਿਰੇ ਵਿਚੋਂ ਹੇਠਾਂ ਉਤਰਨ ਲਈ ਕਿਹਾ ਗਿਆ। ਇਸ ਸਾਰੀ ਕਾਰਵਾਈ ਨੂੰ ਮਸਾਂ ਦੋ ਮਿੰਟ ਲੱਗੇ ਹੋਣਗੇ। ਕਚਹਿਰੀ ਦੇ ਬਾਹਰ ਪੁਲਸ ਨੇ ਊਧਮ ਸਿੰਘ ਨੂੰ ਹੱਥਕੜੀ ਲਾ ਲਈ। ਫਿਰ ਉਸ ਨੂੰ ਪੁਲਸ-ਵੈਨ ਵਿਚ ਬਹਿਣ ਲਈ ਆਖਿਆ ਗਿਆ। ਪੁਲਸ-ਵੈਨ ਬਰਿੱਕਸਟਨ ਜੇਲ੍ਹ ਵੱਲ ਤੁਰ ਪਈ।

## 65

ਆਪੋ ਆਪਣੇ ਘਰਾਂ ਵਿਚ ਬੈਠੇ ਹਿੰਦੁਸਤਾਨੀ, ਊਧਮ ਸਿੰਘ ਦੀ ਜੁਰਅਤ ਤੇ ਬਹਾਦਰੀ ਦੀ ਦਾਦ ਦੇਂਦੇ ਨਾ ਥੱਕਦੇ। ਪਰ ਸਰਕਾਰ ਪਰੱਸਤਾਂ ਦੇ ਮੁਕਾਬਲੇ ਵਿਚ ਮੀਟਿੰਗ ਕਰ ਕੇ, ਉਸ ਦੇ ਕੰਮ ਦੀ ਪ੍ਰਸੰਸਾ ਕਰਨ ਦੀ ਕਿਸੇ ਨੂੰ ਹਿੰਮਤ ਨਾ ਪਈ। ਜੰਗ ਦੇ ਦਿਨ ਹੋਣ ਕਰਕੇ ਹਰ ਕੋਈ ਆਪੋ ਆਪਣੇ ਆਹਰੇ ਲੱਗਾ ਹੋਇਆ ਸੀ। ਕਿਰਤੀ ਹਿੰਦੁਸਤਾਨੀਆਂ ਦੇ ਮਾੜੇ ਮੋਟੇ ਵਪਾਰ ਢਿੱਲੇ ਪੈ ਗਏ। ਕਾਰਖ਼ਾਨਿਆਂ ਵਿਚ ਕੰਮ ਰੁੱਕ ਗਿਆ। ਹਰ ਇਕ ਨੂੰ ਆਪੋ ਆਪਣੀ ਪਈ ਹੋਈ ਸੀ। ਫ਼ੀਰੋਜ਼ ਖ਼ਾਨ ਨੂਨ ਤੇ ਉਸ ਦੇ ਨਾਲ ਦੇ ਝੋਲੀ-ਚੁੱਕਾਂ ਉਤੇ ਲੋਕਾਂ ਨੂੰ ਬੜਾ ਗੁੱਸਾ ਸੀ। ਜਦ ਮਹਾਤਮਾ ਗਾਂਧੀ ਦੇ 'ਹਰੀਜਨ' ਅਖ਼ਬਾਰ ਵਿਚ ਊਧਮ ਸਿੰਘ ਦੇ ਉਲਟ ਬਿਆਨ ਛਪਿਆ ਤਾਂ ਝੋਲੀ-ਚੁੱਕਾਂ ਦੀ ਹੋਰ ਚੜ੍ਹ ਮੱਚ ਗਈ। ਵਿਚ ਵਿਚਾਲੇ ਰਹਿਣ ਵਾਲੇ ਲੋਕਾਂ ਦੇ ਹੌਸਲੇ ਢਿੱਲੇ ਪੈ ਗਏ। ਬਹੁਤੇ ਲੋਕਾਂ ਦਾ ਵਤੀਰਾ ਇਹ ਹੋ ਗਿਆ ਕਿ ਉਹ ਝੋਲੀ-ਚੁੱਕਾਂ ਦੀ ਨਿੰਦਾ ਕਰਦੇ ਪਰ ਇਸ ਤੋਂ ਵੱਧ ਕੁਝ ਕਰਨ ਲਈ ਉਨ੍ਹਾਂ ਕੁਝ ਨਾ ਸੋਚਿਆ।

ਬਾਬ ਕੋਨੇਲੇ ਨੇ ਕੈਕਸਟਨ ਹਾਲ ਤੋਂ ਲੈ ਕੇ ਪਾਰਲੀਮੈਂਟ ਦੇ ਦਰਮਿਆਨ ਇਲਾਕੇ ਵਿਚ, ਊਧਮ ਸਿੰਘ ਤੇ ਹਿੰਦੁਸਤਾਨ ਦੀ ਅਜ਼ਾਦੀ ਦੇ ਸੰਬੰਧ ਵਿਚ ਹੱਥੀਂ ਲਿਖ ਕੇ ਇਸ਼ਤਿਹਾਰ ਲਾਏ। ਉਸ ਨੇ ਇਕ ਚਿੱਠੀ ਸਰ ਡ੍ਰਮੱਟ ਨੂੰ ਵੀ ਲਿਖੀ ਜਿਸ ਵਿਚ ਉਸ ਨੇ ਊਧਮ ਸਿੰਘ ਦੇ ਹੱਕ ਵਿਚ ਗਵਾਹੀ ਦੇਣ ਦੀ ਆਗਿਆ ਮੰਗੀ, ਪਰ ਉਸ ਦੀ ਚਿੱਠੀ ਦਾ ਕਿਸੇ ਨੇ ਜਵਾਬ ਨਾ ਦਿਤਾ। ਉਸ ਨੇ ਮੁਲਾਕਾਤ ਦੀ ਆਗਿਆ ਮੰਗੀ। ਉਸ ਨੂੰ ਮੁਲਾਕਾਤ ਦੀ ਆਗਿਆ ਵੀ ਨਾ ਦਿਤੀ ਗਈ।

ਫਿਰ ਬਾਬ ਕੋਨੇਲੇ ਨੇ ਆਪਣੇ ਖ਼ੂਨ ਨਾਲ ਇਕ ਕਾਗ਼ਜ਼ ਉਤੇ ਲਿਖਿਆ— "ਲਾਂਗ ਲਿਵ ਮਿਸਟਰ ਸਿੰਘ, ਡਊਨ ਵਿੱਦ ਬ੍ਰਿਟਸ਼ ਰੂਲ ਇਨ ਇੰਡੀਆ।—ਬਾਬ ਕਨੋਲੇ।"

ਉਸ ਨੇ ਇਹ ਚਿੱਠੀ ਊਧਮ ਸਿੰਘ ਨੂੰ ਜੇਲ੍ਹ ਦੇ ਪਤੇ ਉਤੇ ਭੇਜੀ। ਉਸ ਦੀ ਇਹ ਚਿੱਠੀ ਜੇਲ੍ਹ ਕਰਮਚਾਰੀਆਂ ਨੇ ਊਧਮ ਸਿੰਘ ਨੂੰ ਨਾ ਦਿਤੀ। ਊਧਮ ਸਿੰਘ ਨੂੰ ਬਾਬ ਕੋਨੇਲੇ ਦੇ ਕੀਤੇ ਜਤਨਾਂ ਵਿਚੋਂ ਕਿਸੇ ਇਕ ਜਤਨ ਦੀ ਖ਼ਬਰ ਵੀ ਨਾ ਪਹੁੰਚਣ ਦਿਤੀ ਗਈ।

## 66

ਇੱਕੀ ਮਾਰਚ ਦਾ ਦਿਨ ਸੀ। ਮੈਜਿਸਟਰੇਟ ਡ੍ਰਮੱਟ ਦੀ ਕਚਹਿਰੀ ਵਿਚ ਮੁਕੱਦਮਾ ਪੇਸ਼ ਹੋਇਆ। ਊਧਮ ਸਿੰਘ ਹਾਜ਼ਰ ਸੀ। ਗਵਾਹੀਆਂ ਸ਼ੁਰੂ ਹਈਆਂ। ਸਭ ਤੋਂ ਪਹਿਲੋਂ

ਨਾਰਮਨ ਮੋਰਸ ਦੀ ਗਵਾਹੀ ਸ਼ੁਰੂ ਹੋਈ। ਉਸ ਨੇ ਕਿਹਾ, "ਸਰ ਓਡਵਾਇਰ ਮੇਰਾ ਸਹੁਰਾ ਸੀ। ਪੰਦਰਾਂ ਅਪ੍ਰੈਲ ਨੂੰ ਮੈਂ ਉਸ ਦੀ ਲਾਸ਼ ਦੀ ਪਛਾਣ ਕੀਤੀ ਸੀ। ਸਰ ਮਾਈਕਲ ਓਡਵਾਇਰ ਦਾ ਡੇਵਨ ਕਊਂਟੀ ਵਿਚ ਐਡਰੈੱਸ ਸੀ—ਸਨੀਬੈਂਕ, ਥਰਲਸਟੋਨ, ਡੇਵਨ।"

ਉਸ ਤੋਂ ਪਿੱਛੋਂ ਸਰ ਫਰੈਂਕ ਬਰਊਨ ਦੀ ਗਵਾਹੀ ਸ਼ੁਰੂ ਹੋਈ, "ਮੈਂ ਈਸਟ ਇੰਡੀਆ ਐਸੋਸੀਏਸ਼ਨ ਦਾ ਸਕੱਤਰ ਹਾਂ। ਤੇਰ੍ਹਾਂ ਮਾਰਚ, 1940 ਨੂੰ ਰਾਇਲ ਸੈਂਟਰਲ ਐਸੋਸੀਏਸ਼ਨ ਨਾਲ ਮਿਲ ਕੇ ਕੈਕਸਟਨ ਹਾਲ ਵਿਚ ਇਕੱਤਰਤਾ ਰੱਖੀ ਗਈ ਸੀ। ਮੈਂ ਇਕੱਤਰਤਾ ਵਿਚ ਹਾਜ਼ਰ ਸਾਂ। ਮੀਟਿੰਗ ਤਿੰਨ ਵਜੇ ਬਾਦ ਦੁਪਹਿਰ ਅਰੰਭ ਹੋਈ। ਟੀਊਡਰ ਰੂਮ ਵਿਚ ਮੀਟਿੰਗ ਹੋ ਰਹੀ ਸੀ। ਲਾਰਡ ਜ਼ੈਟਲੈਂਡ ਮੀਟਿੰਗ ਦਾ ਪ੍ਰਧਾਨ ਸੀ। ਇਸ ਮੀਟਿੰਗ ਵਿਚ ਬ੍ਰਿਗੇਡੀਅਰ ਜਨਰਲ ਸਰ ਪਰਸੀ ਸਾਈਕਸ ਨੇ ਅਫ਼ਗਾਨਿਸਤਾਨ ਉਤੇ ਲੈਕਚਰ ਦੇਣਾ ਸੀ। ਇਸ ਮੀਟਿੰਗ ਵਿਚ ਸਰ ਓਡਵਾਇਰ, ਸਰ ਲੂਈਸ ਡੇਨ ਤੇ ਲਾਰਡ ਲਮਿੰਗਟਨ ਨੇ ਵੀ ਲੈਕਚਰ ਕੀਤੇ। ਇਹ ਤਿੰਨੇ ਪਹਿਲੀ ਕਤਾਰ ਵਿਚ ਬੈਠੇ ਸਨ। ਪਲੇਟਫਾਰਮ ਉਤੇ ਪ੍ਰਧਾਨ ਦੇ ਨਾਲ, ਸਰ ਪਰਸੀ ਸਾਈਕਸ ਤੇ ਮੈਂ ਬੈਠੇ ਹੋਏ ਸਾਂ। ਮੀਟਿੰਗ ਸਾਢੇ ਚਾਰ ਵਜੇ ਖ਼ਤਮ ਹੋਈ।

"ਲੋਕੀਂ ਉੱਠ ਖਲੋਤੇ। ਕੁਝ ਬਾਹਰ ਨਿਕਲ ਰਹੇ ਸਨ। ਕੁਝ ਦੋਸਤਾਂ ਮਿੱਤਰਾਂ ਨਾਲ ਗੱਲਾਂ ਕਰਨ ਲੱਗੇ। ਮੀਟਿੰਗ ਖ਼ਤਮ ਹੋਣ ਸਾਰ ਹੀ ਗੋਲੀਆਂ ਦੀ ਅਵਾਜ਼ ਆਉਣੀ ਸ਼ੁਰੂ ਹੋ ਗਈ। ਮੈਂ ਲਾਰਡ ਜ਼ੈਟਲੈਂਡ ਨਾਲ ਗੱਲਾਂ ਕਰਦਾ ਹਟਿਆ ਸਾਂ ਤੇ ਪ੍ਰੈਸ ਟੇਬਲ ਵੱਲ ਜਾ ਰਿਹਾ ਸਾਂ। ਗੋਲੀ ਦੀ ਅਵਾਜ਼ ਸੁਣਨ ਸਾਰ ਮੈਂ ਪਿੱਛੇ ਮੁੜ ਕੇ ਤਕਿਆ। ਮੈਂ ਗੋਲੀ ਚਲਾਉਣ ਵਾਲੇ ਨੂੰ ਚੰਗੀ ਤਰ੍ਹਾਂ ਦੇਖ ਰਿਹਾ ਸਾਂ। ਇਹ ਉਹੋ ਬੰਦਾ ਹੈ। ਫਿਰ ਇਹ ਪ੍ਰੈਸ ਟੇਬਲ ਵੱਲ ਵਧਿਆ। ਹੁਣ ਇਹ ਪਹਿਲੀ ਕਤਾਰ ਦੇ ਸਾਹਮਣੇ ਸੀ। ਪ੍ਰੈਸ ਟੇਬਲ ਇਸ ਦੇ ਸੱਜੇ ਹੱਥ ਰਹਿ ਗਿਆ ਸੀ। ਮੈਂ ਇਸ ਦੇ ਹੱਥ ਵਿਚ ਰਿਵਾਲਵਰ ਤਕਿਆ। ਫਿਰ ਮੈਂ ਦੋ ਤਿੰਨ ਹੋਰ ਗੋਲੀਆਂ ਦੀ ਅਵਾਜ਼ ਸੁਣੀ।

"ਗੋਲੀ ਚਲਣ ਵੇਲੇ ਮੈਂ ਸਰ ਓਡਵਾਇਰ ਨੂੰ ਡਿੱਗਦਿਆਂ ਵੇਖਿਆ। ਦੋਸ਼ੀ ਉਸ ਵੇਲੇ ਸਰ ਓਡਵਾਇਰ ਦੇ ਕੋਲ ਖਲੋਤਾ ਸੀ। ਉਸ ਤੋਂ ਇਕ ਗਜ਼ ਦੇ ਫਾਸਲੇ ਉਤੇ ਹੋਵੇਗਾ। ਸਭ ਪਾਸੀਂ ਹਲ ਚਲ ਮੱਚ ਗਈ। ਮੈਂ ਲਾਰਡ ਲਮਿੰਗਟਨ ਨੂੰ ਜ਼ਖ਼ਮੀ ਵੇਖਿਆ ਤੇ ਲਾਰਡ ਜ਼ੈਟਲੈਂਡ ਨੂੰ ਫਰਸ਼ ਉਤੇ ਡਿੱਗਾ ਵੇਖਿਆ। ਸਰ ਲੂਈਸ ਡੇਨ ਵੀ ਜ਼ਖ਼ਮੀ ਸੀ। ਮੈਂ ਇਹ ਨਹੀਂ ਕਹਿ ਸਕਦਾ ਕਿ ਕਿਹੜਾ ਬੰਦਾ ਪਹਿਲੋਂ ਜ਼ਖ਼ਮੀ ਹੋਇਆ। ਮੇਰਾ ਖ਼ਿਆਲ ਹੈ ਕਿ ਮੈਂ ਦੋਸ਼ੀ ਨੂੰ ਉੱਚੀ ਸਾਰੀ ਕਹਿੰਦਿਆਂ ਸੁਣਿਆ—'ਰਾਹ ਛੱਡ ਦਿਓ'। ਉਸ ਨੂੰ ਛੇਤੀ ਹੀ ਰੋਕ ਲਿਆ ਗਿਆ।"

ਕਰਾਸ ਐਗਜ਼ਾਮੀਨੇਸ਼ਨ ਵੇਲੇ ਬਰਊਨ ਨੇ ਕਿਹਾ, "ਹਾਲ ਵਿਚ ਕੁਰਸੀਆਂ

ਦੇ ਸੱਜੇ ਖੱਬੇ ਦੋਹੀਂ ਪਾਸੀਂ ਲੋਕੀਂ ਖਲੋਤੇ ਸਨ। ਮੀਟਿੰਗ ਖ਼ਤਮ ਹੋਣ ਤੇ ਆਉਣ ਜਾਣ ਵਾਲੇ ਰਾਹ ਵਿਚ ਭੀੜ ਹੋ ਗਈ। ਮੈਂ ਦੋਸ਼ੀ ਨੂੰ ਮੀਟਿੰਗ ਖ਼ਤਮ ਹੋਣ ਤੋਂ ਕੁਝ ਚਿਰ ਪਹਿਲਾਂ ਲੋਕਾਂ ਵਿਚ ਖਲੋਤਿਆਂ ਵੇਖਿਆ।

"ਜਦ ਮੈਂ ਉਸ ਨੂੰ ਗੋਲੀ ਚਲਾਉਂਦਿਆਂ ਵੇਖਿਆ ਉਸ ਵੇਲੇ ਦੋਸ਼ੀ ਕੁਰਸੀਆਂ ਦੀ ਪਹਿਲੀ ਕਤਾਰ ਤੇ ਪ੍ਰੈਸ ਟੇਬਲ ਦੇ ਨੇੜੇ ਸੀ। ਮੈਂ ਕੈਦੀ ਨੂੰ ਆਪ ਗੋਲੀ ਚਲਾਉਂਦਿਆਂ ਦੇਖਿਆ ਹੈ।"

ਊਧਮ ਸਿੰਘ ਕਟਹਿਰੇ ਨੂੰ ਦੋਵੇਂ ਹੱਥ ਪਾ ਕੇ ਖੜਾ ਸੀ। ਉਹ ਲਗਾਤਾਰ ਮੁਸਕਰਾ ਰਿਹਾ ਸੀ। ਉਹ ਕਦੇ ਮੈਜਿਸਟਰੇਟ ਵੱਲ ਵੇਖਦਾ। ਕਦੇ ਗਵਾਹ ਵੱਲ ਤੇ ਕਦੇ ਲੋਕਾਂ ਵੱਲ। ਫਿਰ ਉਹ ਆਪਣੇ ਆਪ ਵਿਚ ਮੁਸਕਰਾਉਣ ਲੱਗ ਪੈਂਦਾ। ਇਉਂ ਜਾਪਦਾ ਜਿਵੇਂ ਮਦਾਰੀ ਦੇ ਇਸ ਸਾਰੇ ਤਮਾਸ਼ੇ ਨਾਲ ਉਸ ਦਾ ਉੱਕਾ ਕੋਈ ਸੰਬੰਧ ਨਾ ਹੋਵੇ।

ਸਰ ਬਰਊਨ ਦੀ ਗਵਾਹੀ ਪਿੱਛੋਂ ਬ੍ਰਿਗੇਡੀਅਰ ਜਨਰਲ ਸਰ ਪਰਸੀ ਸਾਈਕਸ ਦੀ ਗਵਾਹੀ ਸ਼ੁਰੂ ਹੋਈ, "ਮੈਂ ਰੀਟਾਇਰਡ ਫ਼ੌਜੀ ਅਫ਼ਸਰ ਹਾਂ ਤੇ ਰਾਇਲ ਸੈਂਟਰਲ ਏਸ਼ੀਅਨ ਸੋਸਾਇਟੀ ਦਾ ਔਨਰੇਰੀ ਸਕੱਤਰ ਹਾਂ। ਤੇਰ੍ਹਾਂ ਮਾਰਚ ਨੂੰ ਟੀਊਡਰ ਰੂਮ, ਕੈਕਸਟਨ ਹਾਲ ਵਿਚ ਮੈਂ ਅਫ਼ਗਾਨਿਸਤਾਨ ਉੱਤੇ ਲੈਕਚਰ ਕੀਤਾ। ਮੀਟਿੰਗ ਦੇ ਖ਼ਾਤਮੇ ਵੇਲੇ ਪਲੇਟਫਾਰਮ ਉਤੇ, ਮੈਂ ਲਾਰਡ ਜ਼ੈਟਲੈਂਡ ਦੇ ਸੱਜੇ ਪਾਸੇ ਸਾਂ। ਅਸੀਂ ਉੱਠ ਕੇ ਖਲੋਤੇ ਹੀ ਸਾਂ ਕਿ ਗੋਲੀ ਚਲਣੀ ਸ਼ੁਰੂ ਹੋ ਗਈ। ਮੇਰਾ ਖ਼ਿਆਲ ਹੈ ਕਿ ਤਿੰਨ-ਚਾਰ ਗੋਲੀਆਂ ਚੱਲੀਆਂ। ਮੈਂ ਆਪਣੇ ਮਹਾਨ ਮਿੱਤਰ ਸਰ ਮਾਈਕਲ ਓਡਵਾਇਰ ਨੂੰ ਡਿੱਗਦੇ ਵੇਖਿਆ। ਜਿਸ ਪਾਸਿਓਂ ਗੋਲੀ ਚੱਲੀ ਸੀ ਮੈਂ ਉਸ ਪਾਸੇ ਵਧਿਆ। ਮੈਂ ਗੋਲੀ ਚਲਾਣ ਵਾਲੇ ਨੂੰ ਨਾ ਵੇਖ ਸਕਿਆ। ਫਿਰ ਦੋ-ਤਿੰਨ ਹੋਰ ਗੋਲੀਆਂ ਚੱਲਣ ਦੀ ਅਵਾਜ਼ ਸੁਣੀ। ਫਿਰ ਗੋਲੀ ਚਲਣੀ ਬੰਦ ਹੋ ਗਈ ਤੇ ਗੋਲੀ ਚਲਾਉਣ ਵਾਲਾ ਦਰਵਾਜ਼ੇ ਵੱਲ ਜਾ ਰਿਹਾ ਸੀ। ਜਦ ਮੈਂ ਅੱਗੇ ਵਧਿਆ ਤਾਂ ਮਿਸਟਰ ਰਿਚਜ਼ ਤੇ ਕੈਪਟਨ ਬਿਨਸਟੈੱਡ ਨੂੰ ਉਸ ਉਤੇ ਡਿੱਗਦਿਆਂ ਤੇ ਗੁੱਥਮ-ਗੁੱਥਾ ਹੁੰਦਿਆਂ ਵੇਖਿਆ। ਮਿਸਟਰ ਰਿਚਜ਼ ਨੇ ਮੈਨੂੰ ਇਹ ਰਿਵਾਲਵਰ ਫੜਾਇਆ। ਮੇਰਾ ਖ਼ਿਆਲ ਹੈ ਕਿ ਇਹ ਐਗਜ਼ੇਬਿਟ ਨੰਬਰ ਚਾਰ ਉਹੋ ਰਿਵਾਲਵਰ ਹੈ। ਮੈਂ ਇਹ ਪੁਲਸ ਵਾਲੇ ਦੇ ਹਵਾਲੇ ਕਰ ਦਿਤਾ। ਮੈਂ ਪਛਾਣਦਾ ਹਾਂ ਕਿ ਇਹ ਕੈਦੀ ਓਹੋ ਆਦਮੀ ਹੈ ਜਿਸ ਨੂੰ ਪੁਲਸ ਅਫ਼ਸਰ ਨੇ ਫ਼ਰਸ਼ ਉਤੋਂ ਉਠਾਇਆ। ਮੈਂ ਉਸ ਨੂੰ ਪਹਿਲੋਂ ਨਹੀਂ ਸੀ ਵੇਖਿਆ।

"ਮੈਂ ਐਗਜ਼ੇਬਿਟ ਨੰਬਰ ਇਕ ਵੇਖਿਆ ਹੈ। ਸਰ ਮਾਈਕਲ ਓਡਵਾਇਰ ਪਲੇਟ-ਫਾਰਮ ਦੀ ਸਾਹਮਣੀ ਕਤਾਰ ਦੇ ਸੱਜੇ ਪਾਸੇ ਪਹਿਲੀ ਕੁਰਸੀ ਉਤੇ ਬੈਠਾ ਸੀ। ਸਰ ਲੂਈਸ ਡੇਨ ਦੂਜੀ ਕੁਰਸੀ ਉਤੇ ਤੇ ਲਾਰਡ ਲਮਿੰਗਟਨ ਉਸ ਦੀ ਨਾਲ ਦੀ ਕੁਰਸੀ ਉਤੇ ਸੀ।

"ਮੈਂ ਗੋਲੀ ਚਲਣ ਸਮੇਂ ਗੋਲੀ ਚਲਾਉਣ ਵਾਲੇ ਨੂੰ ਨਹੀਂ ਵੇਖ ਸਕਿਆ। ਮੈਂ ਕੈਦੀ ਨੂੰ ਓਦੋਂ ਹੀ ਵੇਖਿਆ ਜਦ ਉਹ ਫੜਿਆ ਜਾ ਚੁੱਕਾ ਸੀ।"

ਸਰ ਪਰਸੀ ਸਾਈਕਸ ਪਿਛੋਂ ਮੇਜਰ ਸਲੇਹ ਦੀ ਵਾਰੀ ਆਈ। ਉਸ ਨੇ ਗਵਾਹੀ ਦੇਂਦਿਆਂ ਕਿਹਾ, "ਕੈਦੀ ਮੇਰੇ ਕੋਲੋਂ ਲੰਘ ਕੇ ਗਿਆ। ਉਹ ਕੁਝ ਅੱਗੇ ਜਾ ਕੇ, ਕੰਧ ਨਾਲ ਪਿੱਠ ਲਾ ਕੇ, ਪਲੇਟਫਾਰਮ ਵਲ ਮੂੰਹ ਕਰ ਖਲੋ ਗਿਆ। ਉਹ ਕੁਰਸੀਆਂ ਦੀ ਚੌਥੀ ਪਾਲ ਦੇ ਸਾਹਮਣੇ ਹੋਵੇਗਾ। ਮੀਟਿੰਗ ਦੇ ਅੰਤ ਤਕ ਉਹ ਉੱਥੇ ਹੀ ਖੜਾ ਰਿਹਾ। ਮੀਟਿੰਗ ਖ਼ਤਮ ਹੋਈ। ਲੋਕ ਉੱਠ ਖਲੋਤੇ। ਉਸ ਵੇਲੇ ਮੈਂ ਕੈਦੀ ਨੂੰ ਸਟੇਜ ਵੱਲ ਵੱਧਦੇ ਵੇਖਿਆ। ਉਸ ਸਮੇਂ ਮੇਰੇ ਵੱਲ ਉਸਦੀ ਪਿੱਠ ਸੀ। ਫਿਰ ਮੈਂ ਛੇਤੀ ਛੇਤੀ ਰਿਵਾਲਵਰ ਦੀਆਂ ਗੋਲੀਆਂ ਚਲਣ ਦੀਆਂ ਅਵਾਜ਼ਾਂ ਸੁਣੀਆਂ। ਮੁੜ ਕੈਦੀ ਪਿੱਛੇ ਪਰਤ ਪਿਆ। ਇਕ ਆਦਮੀ ਜੋ ਮੇਰੇ ਅੱਗੇ ਬੈਠਾ ਸੀ ਉਹ ਕੈਦੀ ਉੱਤੇ ਕੁੱਦ ਪਿਆ ਤੇ ਕਿਸੇ ਹੋਰ ਨੇ ਉਸ ਨੂੰ ਸਾਹਮਣੇ ਪਾਸਿਓਂ ਫੜਿਆ। ਕੈਦੀ ਡਿੱਗ ਪਿਆ। ਡਿੱਗਣ ਵੇਲੇ ਉਸ ਦੀ ਸੱਜੀ ਬੀਣੀ ਮੇਰੇ ਪਿੱਛਲੀ ਕੁਰਸੀ ਉਤੇ ਵੱਜੀ। ਰਿਵਾਲਵਰ ਉਸ ਦੇ ਹੱਥੋਂ ਕੁਰਸੀ ਉਤੇ ਡਿੱਗ ਪਿਆ। ਮੈਂ ਰਿਵਾਲਵਰ ਚੁੱਕ ਕੇ ਬ੍ਰਿਗੇਡੀਅਰ ਜਨਰਲ ਸਰ ਪਰਸੀ ਸਾਈਕਸ ਦੇ ਹਵਾਲੇ ਕਰ ਦਿਤਾ।

"ਜਦ ਮੈਂ ਗੋਲੀ ਦੀ ਅਵਾਜ਼ ਸੁਣੀ ਉਸ ਵੇਲੇ ਕੈਦੀ, ਸਰ ਓਡਵਾਇਰ ਦੀ ਕੁਰਸੀ ਤੋਂ ਦੋ ਗਜ਼ ਦੇ ਫਾਸਲੇ ਉਤੇ ਹੋਵੇਗਾ।"

ਫਿਰ ਬਰਥਾ ਹੈਰਿੰਗ, ਕਲੌਡ ਰਿਚਜ਼, ਮੇਜਰ ਅਸਰ ਤੇ ਕਾਰਲ ਰੀਅਨਹੋਲਡ ਨੇ ਬਿਲਕੁਲ ਇਸੇ ਤਰ੍ਹਾਂ ਦੇ ਮਿਲਦੇ ਜੁਲਦੇ ਬਿਆਨ ਦਿਤੇ।

ਮਿਸਟਰ ਏਵਨਜ਼ ਨੇ ਪਰਾਸੀਕੀਊਸ਼ਨ ਵੱਲੋਂ ਕਿਹਾ, "ਕੈਦੀ ਨੂੰ ਪਹਿਲੋਂ ਮੁਹੰਮਦ ਦੇ ਨਾਂ ਨਾਲ ਹਿਰਾਸਤ ਵਿਚ ਲਿਆ ਗਿਆ ਸੀ। ਜਿਸ ਤੋਂ ਮਲੂਮ ਹੁੰਦਾ ਸੀ ਕਿ ਉਹ ਮੁਸਲਮਾਨ ਹੈ ਪਰ ਹੁਣ ਉਸਦੇ ਪਾਸਪੋਰਟ ਤੋਂ ਪਤਾ ਲੱਗਾ ਕਿ ਉਹ ਸਿੱਖ ਹੈ ਭਾਵੇਂ ਉਹ ਸਿੱਖੀ ਰੂਪ ਵਿਚ ਨਹੀਂ।"

ਫਿਰ ਮਿਸਟਰ ਏਵਨਜ਼ ਨੇ ਊਧਮ ਸਿੰਘ ਵਲੋਂ ਕੈਕਸਟਨ ਹਾਲ ਵਿਚ ਦਿਤੇ ਬਿਆਨ ਦੇ ਸ਼ਬਦ ਦੁਹਰਾਏ, "ਮੈਂ ਹਿੰਦੁਸਤਾਨ ਵਿਚ ਬ੍ਰਿਟਸ਼ ਰਾਜ ਦੇ ਕਾਰਨ ਲੋਕਾਂ ਨੂੰ ਭੁਖਿਆਂ ਮਰਦਿਆਂ ਵੇਖਿਆ ਹੈ। ਮੈਂ ਜੋ ਕੁਝ ਕੀਤਾ ਹੈ ਉਸ ਦਾ ਮੈਨੂੰ ਕੋਈ ਪਛਤਾਵਾ ਨਹੀਂ। ਇਹ, ਮੈਂ ਆਪਣਾ ਫ਼ਰਜ਼ ਨਿਭਾਇਆ ਹੈ। ਮੈਂ ਜੋ ਕੁਝ ਕੀਤਾ ਹੈ, ਆਪਣੇ ਪਿਆਰੇ ਦੇਸ਼ ਲਈ ਕੀਤਾ ਹੈ। ਮੈਨੂੰ ਦਸ ਸਾਲ, ਵੀਹ ਸਾਲ, ਪੰਜਾਹ ਸਾਲ ਕੈਦ ਹੋਵੇ ਜਾਂ ਫਾਂਸੀ ਹੋਵੇ ਮੈਨੂੰ ਇਸ ਦੀ ਕੋਈ ਪਰਵਾਹ ਨਹੀਂ।"

ਫਿਰ ਮੁਕੱਦਮੇ ਦੀ ਤਰੀਕ ਪਹਿਲੀ ਅਪ੍ਰੈਲ ਪਾਈ ਗਈ।

ਮੁਕੱਦਮੇ ਦੀ ਕਾਰਵਾਈ ਸ਼ੁਰੂ ਹੁੰਦਿਆਂ ਹੀ ਹੈਰਲਡ ਸਮਿੱਥ, ਡੀਟੈਕਟਿਵ ਇੰਸਪੈਕਟਰ, ਨੀਊ ਸਕਾਟਲੈਂਡ ਯਾਰਡ ਨੂੰ ਬੁਲਾਇਆ ਗਿਆ। ਉਸ ਨੇ ਕਿਹਾ, "ਮੈਂ ਤੇਰ੍ਹਾਂ ਮਾਰਚ ਨੂੰ ਨੌਂ ਵੱਜ ਕੇ ਪੰਦਰਾਂ ਮਿੰਟ ਤੇ ਲਾਰਡ ਜ਼ੈਟਲੈਂਡ ਨੂੰ ਮਿਲਿਆ ਤੇ ਉਸ ਤੋਂ ਬਿਆਨ ਲਿਆ। ਉਸ ਸਮੇਂ ਉਸ ਨੇ ਇਕ ਬੁੱਲਟ (ਐਗਜ਼ੇਬਿਟ ਨੰਬਰ 8) ਮੇਰੇ ਹਵਾਲੇ ਕੀਤੀ। ਉਹ ਮੈਂ ਇੰਸਪੈਕਟਰ ਡਿਹਟਨ ਨੂੰ ਦੇ ਦਿੱਤੀ।"

ਫਿਰ ਡਾਕਟਰ ਐਨਥੋਨੀ ਰੇਨਾਰਡ ਨੇ ਕਿਹਾ, "ਮੈਂ ਵੈਸਟ ਮਿਨਸਟਰ ਹਸਪਤਾਲ ਵਿਚ ਡਾਕਟਰ ਹਾਂ। ਤੇਰ੍ਹਾਂ ਮਾਰਚ ਨੂੰ ਸਾਢੇ ਪੰਜ ਵਜੇ ਮੈਂ ਸਰ ਲੂਈਸ ਡੇਨ ਨੂੰ ਹਸਪਤਾਲ ਵਿਚ ਵੇਖਿਆ। ਮੈਂ ਉਸ ਦੀ ਸੱਜੀ ਬਾਂਹ ਦੇ ਅਗਲੇ ਹਿੱਸੇ ਵਿਚ ਗੋਲੀ ਦਾ ਜ਼ਖ਼ਮ ਵੇਖਿਆ। ਗੋਲੀ ਲਗਣ ਤੇ ਅੱਗੇ ਨਿਕਲ ਜਾਣ ਦੇ ਦੋਵੇਂ ਜ਼ਖ਼ਮ ਸਨ। ਜਦ ਮੈਂ ਜ਼ਖ਼ਮ ਵੇਖ ਰਿਹਾ ਸਾਂ, ਉਸ ਦੇ ਕੋਟ ਦੀ ਬਾਂਹ ਵਿਚੋਂ ਗੋਲੀ ਡਿੱਗੀ। ਮੈਂ ਉਹ ਗੋਲੀ ਪੁਲਸ ਅਫ਼ਸਰ ਦੇ ਹਵਾਲੇ ਕਰ ਦਿਤੀ।

ਫਿਰ ਡੋਨਲਡ ਫ਼ਿਸ਼, ਡੀਟੈਕਟਿਵ ਇੰਸਪੈਕਟਰ, ਨੀਊ ਸਕਾਟਲੈਂਡ ਯਾਰਡ ਨੇ ਬਿਆਨ ਦੇਂਦਿਆਂ ਕਿਹਾ, "ਤੇਰ੍ਹਾਂ ਮਾਰਚ ਨੂੰ ਸ਼ਾਮ ਦੇ ਨੌਂ ਵਜੇ ਮੈਂ ਵੈਸਟ ਮਿਨਸਟਰ ਹਸਪਤਾਲ ਗਿਆ। ਉਥੇ ਮੈਂ ਡਾਕਟਰ ਰੇਨਾਰਡ ਨੂੰ ਮਿਲਿਆ। ਉਸ ਨੇ ਇਕ ਗੋਲੀ ਮੇਰੇ ਹਵਾਲੇ ਕੀਤੀ। ਮੈਂ, ਬਾਦ ਵਿਚ, ਇਹ ਗੋਲੀ, ਇੰਸਪੈਕਟਰ ਡਿਹਟਨ ਨੂੰ ਦੇ ਦਿਤੀ।"

ਫਿਰ ਵਿਲੀਅਮ ਬਰੇਅ ਡੀਟੈਕਟਿਵ ਸਰਜੰਟ, ਨੀਊ ਸਕਾਟਲੈਂਡ ਯਾਰਡ ਨੇ ਬਿਆਨ ਦਿਤਾ, "ਮੈਂ ਲਗਪਗ ਸਤ ਵਜੇ ਕੈਕਸਟਨ ਹਾਲ ਪਹੁੰਚਾ। ਮਿਸ ਅਸ਼ਰ ਨੂੰ ਮਿਲਿਆ। ਮੈਂ ਉਸ ਦਾ ਬਿਆਨ ਲਿਆ। ਉਸ ਨੇ ਬਿਆਨ ਦੇਣ ਸਮੇਂ ਮੈਨੂੰ ਇਕ ਰੁਮਾਲ ਤੇ ਇਕ ਗੋਲੀ ਦਿਤੀ। ਮੈਂ ਬਾਦ ਵਿਚ ਇਹ ਦੋਵੇਂ ਚੀਜ਼ਾਂ ਡੀਟੈਕਟਿਵ ਸਰਜੰਟ ਜੋਨਜ਼ ਨੂੰ ਦੇ ਦਿਤੀਆਂ।"

ਰਾਬਰਟ ਸਟੀਵਨਜ਼ ਨੇ ਬਿਆਨ ਦੇਂਦਿਆਂ ਕਿਹਾ, "ਮੈਂ ਇੰਸਪੈਕਟਰ ਹਾਂ ਤੇ ਰੋਚੈਸਟਰ ਰੋਅ ਪੁਲਸ ਸਟੇਸ਼ਨ ਨਾਲ ਸੰਬੰਧਤ ਹਾਂ। ਤੇਰ੍ਹਾਂ ਮਾਰਚ, 1940 ਨੂੰ ਸਾਢੇ ਚਾਰ ਵਜੇ ਮੈਂ ਕੈਕਸਟਨ ਹਾਲ ਵਿਚ ਸਾਂ। ਮੈਂ ਰੌਲਾ ਸੁਣਿਆ ਤੇ ਟੀਊਡਰ ਰੂਮ ਵਿਚ ਪਹੁੰਚਾ। ਦੋ ਬੰਦੇ ਕੈਦੀ ਨੂੰ ਫੜ ਕੇ ਖਲੋਤੇ ਸਨ। ਮੈਂ ਮਦਦ ਲਈ ਪਹੁੰਚਾ। ਝੱਟ ਹੀ ਸਰਜੰਟ ਮੈਕਵਿਲੀਅਮ ਪਹੁੰਚ ਗਿਆ। ਉਸ ਨੇ ਕੈਦੀ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਮੈਂ ਹਾਲ ਦੇ ਅੱਧ ਜਿਹੇ ਵਿਚ ਸੱਜੇ ਪਾਸੇ ਇਕ ਬੰਦੇ ਨੂੰ ਫ਼ਰਸ਼ ਉਤੇ ਪਿਆ ਵੇਖਿਆ। ਉਥੋਂ ਲਗਪਗ ਤਿੰਨ ਗਜ਼ ਦੇ ਫ਼ਾਸਲੇ ਉਤੇ ਕੈਦੀ ਸੀ। ਉਸ ਬੰਦੇ ਨੂੰ ਫ਼ਸਟ ਏਡ ਦਿਤੀ ਜਾ ਰਹੀ ਸੀ। ਮੈਨੂੰ ਉਥੇ ਗੋਲੀਆਂ ਦਾ ਖ਼ਾਲੀ ਡੱਬਾ ਤੇ ਰਿਵਾਲਵਰ ਦੀ ਚੱਲੀ ਹੋਈ ਇਕ ਗੋਲੀ ਲੱਭੀ। ਇਹ ਦੋਵੇਂ ਚੀਜ਼ਾਂ ਕੰਧ ਤੋਂ ਕੁਝ ਫ਼ਾਸਲੇ ਉਤੇ

ਕੁਰਸੀ ਹੇਠਾਂ ਪਈਆਂ ਸਨ। ਗੋਲੀ ਸਰ ਓਡਵਾਇਰ ਦੇ ਸੱਜੇ ਮੋਢੇ ਤੋਂ ਦੋ ਤਿੰਨ ਫ਼ੁਟ ਦੇ ਫ਼ਾਸਲੇ ਉਤੇ ਫ਼ਰਸ਼ ਉਤੇ ਪਈ ਸੀ। ਗੋਲੀਆਂ ਵਾਲਾ ਡੱਬਾ, ਗੋਲੀ ਤੋਂ ਡੇਢ ਫ਼ੁਟ ਦੇ ਫ਼ਾਸਲੇ ਉਤੇ ਸੀ। ਕੁਝ ਦੇਰ ਬਾਦ ਕਰਨਲ ਰੀਅਨਹੋਲਡ ਨੇ ਮੈਨੂੰ ਇਕ ਗੋਲੀ ਦਿਤੀ। ਮੈਂ ਇਹ ਚੀਜ਼ਾਂ ਇੰਸਪੈਕਟਰ ਡਿਹਟਨ ਦੇ ਹਵਾਲੇ ਕਰ ਦਿਤੀਆਂ।"

ਉਸ ਮਗਰੋਂ ਜਾਹਨ ਮੈਕਵਿਲੀਅਮ ਦੀ ਗਵਾਹੀ ਸ਼ੁਰੂ ਹੋਈ। "ਤੇਰ੍ਹਾਂ ਮਾਰਚ, 1940 ਨੂੰ ਮੈਂ ਡੀਊਟੀ ਉਤੇ ਸਾਂ ਤੇ ਕੈਕਸਟਨ ਹਾਲ ਗਿਆ। ਉਥੇ ਮੈਂ ਚਾਰ ਵੱਜ ਕੇ ਅਠਾਈ ਮਿੰਟਾਂ ਉਤੇ ਪਹੁੰਚਾ। ਜਦ ਮੈਂ ਟੀਊਡਰ ਰੂਮ ਵਿਚ ਦਾਖ਼ਲ ਹੋਇਆ ਤਾਂ ਕਮਰੇ ਵਿਚ ਭੀੜ ਸੀ ਤੇ ਲੋਕ ਖੜੇ ਸਨ। ਮੈਂ, ਚੱਲੀ ਗੋਲੀ ਦੇ ਧੂੰਏਂ ਦੀ ਬੋ ਉਸ ਵੇਲੇ ਸੁੰਘੀ। ਮੈਂ, ਕਮਰੇ ਦੇ ਵਿਚਕਾਰ ਇੰਸਪੈਕਟਰ ਸਟੀਵਨਜ਼ ਤੇ ਇਕ ਹੋਰ ਬੰਦੇ ਨੂੰ, ਕੈਦੀ ਨੂੰ ਫ਼ਰਸ਼ ਉਤੇ ਕਾਬੂ ਕਰਦਿਆਂ ਵੇਖਿਆ। ਮੈਂ ਸਰ ਓਡਵਾਇਰ ਨੂੰ ਸਟੇਜ ਦੇ ਸਾਹਮਣੇ ਪਿਆ ਵੇਖਿਆ। ਤਿੰਨ ਹੋਰ ਆਦਮੀ ਜ਼ਖ਼ਮੀ ਸਨ। ਮੈਂ ਕੈਦੀ ਵੱਲ ਗਿਆ। ਸਰ ਪਰਸੀ ਸਾਈਕਸ ਨੇ ਰਿਵਾਲਵਰ ਮੇਰੇ ਹਵਾਲੇ ਕੀਤਾ।

"ਮੈਂ ਮਦਦ ਲਈ ਟੈਲੀਫ਼ੋਨ ਕੀਤਾ ਤੇ ਕੈਦੀ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਮੈਂ ਉਸ ਨੂੰ ਕਿਹਾ ਕਿ ਉਸ ਨੂੰ ਹਿਰਾਸਤ ਵਿਚ ਲਿਆ ਜਾਂਦਾ ਹੈ। ਮੈਂ ਉਸ ਨੂੰ ਖ਼ਬਰਦਾਰ ਕੀਤਾ। ਉਸ ਨੇ ਅੱਗੋਂ ਕੋਈ ਉੱਤਰ ਨਾ ਦਿੱਤਾ। ਮੈਂ ਉਸ ਦੇ ਕਪੜਿਆਂ ਦੀ ਤਲਾਸ਼ੀ ਲਈ। ਕੋਟ ਦੀ ਸੱਜੀ ਜੇਬ ਵਿਚੋਂ ਮੈਨੂੰ ਇਕ ਕੇਸ ਮਿਲਿਆ, ਜਿਸ ਵਿਚ ਰਿਵਾਲਵਰ ਦੀਆਂ ਸਤਾਰ੍ਹਾਂ ਗੋਲੀਆਂ ਸਨ। ਉਸ ਦੀ ਪਤਲੂਨ ਦੀ ਜੇਬ ਵਿਚ ਅੱਠ ਹੋਰ ਗੋਲੀਆਂ ਸਨ। ਇਸ ਦੇ ਵੱਡੇ ਕੋਟ ਦੀ ਖੱਬੀ ਜੇਬ ਵਿਚ ਇੱਕ ਵੱਡਾ ਚਾਕੂ ਸੀ। ਮਿਸਟਰ ਵੈਨੈਲ ਨੇ ਮੈਨੂੰ ਗੋਲੀਆਂ ਵਾਲਾ ਇਹ ਡੱਬਾ ਦਿਤਾ।

"ਕੁਝ ਦੇਰ ਬਾਦ ਇੰਸਪੈਕਟਰ ਡਿਹਟਨ ਪਹੁੰਚ ਗਿਆ। ਉਸ ਨੇ ਜੋ ਗੱਲਾਂ ਕੈਦੀ ਨਾਲ ਕੀਤੀਆਂ, ਮੈਂ ਸੁਣ ਰਿਹਾ ਸਾਂ। ਮੈਂ ਰਿਵਾਲਵਰ, ਇੰਸਪੈਕਟਰ ਨੂੰ ਦੇ ਦਿੱਤਾ। ਜਦ ਮੈਂ ਰਿਵਾਲਵਰ ਦਿਤਾ, ਇਸ ਵਿਚ ਦੋ ਖ਼ਾਲੀ ਕੇਸ ਸਨ। ਮੈਂ ਕੇਸ, ਅੱਠ ਗੋਲੀਆਂ, ਚਾਕੂ ਤੇ ਤਿੰਨ ਖ਼ਾਲੀ ਗੋਲੀਆਂ, ਇੰਸਪੈਕਟਰ ਡਿਹਟਨ ਨੂੰ ਦਿਤੀਆਂ।"

ਉਸ ਤੋਂ ਪਿਛੋਂ ਡਾਕਟਰ ਆਰਨਲਡ ਹਾਰਬਰ ਨੇ ਬਿਆਨ ਦੇਂਦਿਆਂ ਕਿਹਾ ਕਿ ਉਹ ਪੋਸਟ ਮਾਰਟਮ ਵੇਲੇ ਹਾਜ਼ਰ ਸੀ।

ਰਿਚਰਡ ਡਿਹਟਨ, ਡੀਟੈਕਟਿਵ ਇੰਸਪੈਕਟਰ ਨੇ ਬਿਆਨ ਦੇਂਦਿਆਂ ਕਿਹਾ "ਤੇਰ੍ਹਾਂ ਮਾਰਚ ਨੂੰ, ਲਗਪਗ ਚਾਰ ਵੱਜ ਕੇ ਪੰਜਾਹ ਮਿੰਟਾਂ ਉਤੇ ਮੈਂ ਸਰਜੰਟ ਜੋਨਜ਼ ਨੂੰ ਨਾਲ ਲੈ ਕੇ ਟੀਊਡਰ ਰੂਮ, ਕੈਕਸਟਨ ਹਾਲ ਪਹੁੰਚਾ। ਮੈਂ ਉਥੇ, ਕੈਦੀ ਨੂੰ ਸਰਜੰਟ ਮੈਕਵਿਲੀਅਮ ਦੀ ਹਿਰਾਸਤ ਵਿਚ ਵੇਖਿਆ। ਜਦ ਡਾਕਟਰ ਹਾਰਬਰ ਨੇ ਸਰ ਓਡਵਾਇਰ ਦੇ ਸਰੀਰ ਨੂੰ ਤੱਕਿਆ, ਮੈਂ ਉਸ ਵੇਲੇ ਉਥੇ ਹਾਜ਼ਰ ਸਾਂ। ਉਸ ਸਮੇਂ ਮੈਂ

ਗੋਲੀਆਂ ਦੇ ਦੋ ਛੇਕ, ਸਰ ਓਡਵਾਇਰ ਦੀ ਜੈਕਟ ਵਿਚ ਵੇਖੇ। ਇਕ ਸੱਜੇ ਮੋਢੇ ਦੇ ਥੱਲੇ ਸੀ ਤੇ ਦੂਜਾ ਉਸ ਤੋਂ ਚਾਰ ਇੰਚ ਹੇਠਾਂ।

"ਮੈਂ ਕੈਦੀ ਪਾਸ ਗਿਆ ਤੇ ਪੁੱਛਿਆ, 'ਕੀ ਤੂੰ ਅੰਗਰੇਜ਼ੀ ਜਾਣਦਾ ਹੈਂ।' ਉਸ ਨੇ ਉੱਤਰ ਦਿਤਾ, 'ਹਾਂ।'

"ਮੈਂ ਉਸ ਨੂੰ ਖ਼ਬਰਦਾਰ ਕਰਦਿਆਂ ਕਿਹਾ, 'ਤੈਨੂੰ ਤਫਤੀਸ਼ ਕਰਨ ਲਈ ਹਿਰਾਸਤ ਵਿਚ ਲਿਆ ਜਾਂਦਾ ਹੈ।'

"ਕੈਦੀ ਨੇ ਕਿਹਾ, 'ਇਸ ਦਾ ਕੋਈ ਲਾਭ ਨਹੀਂ। ਜੋ ਹੋਣਾ ਸੀ ਹੋ ਗਿਆ।' ਫਿਰ ਸਰ ਓਡਵਾਇਰ ਦੀ ਲਾਸ਼, ਜੋ ਉਸ ਤੋਂ ਬਾਰਾਂ ਫ਼ੁੱਟ ਦੇ ਫ਼ਾਸਲੇ ਉਤੇ ਪਈ ਸੀ, ਉਸ ਵੱਲ ਇਸ਼ਾਰਾ ਕਰ ਕੇ ਉਸ ਨੇ ਕਿਹਾ, 'ਅਹੁ ਪਿਆ ਜੇ।'

"ਫਿਰ ਉਸ ਨੂੰ ਸਰਜੰਟ ਜੋਨਜ਼ ਦੀ ਹਿਰਾਸਤ ਵਿਚ ਇਕ ਹੋਰ ਕਮਰੇ ਵਿਚ ਲਿਜਾਇਆ ਗਿਆ। ਮੈਂ ਸਰਜੰਟ ਜੋਨਜ਼ ਨੂੰ ਕੈਦੀ ਦੀ ਤਲਾਸ਼ੀ ਲੈਂਦਿਆਂ ਵੇਖਿਆ। ਮੈਂ ਸਰਜੰਟ ਜੋਨਜ਼ ਨੂੰ, ਉਸਦੀ 1940 ਦੀ ਡਾਇਰੀ ਆਪਣੇ ਕਬਜ਼ੇ ਵਿਚ ਲੈਂਦਿਆਂ ਵੇਖਿਆ। ਡਾਇਰੀ ਦੇ ਇਕ ਸਫ਼ੇ ਉਤੇ ਕੈਸ਼ ਅਕਾਊਂਟ ਦਸੰਬਰ, 1940 ਉਤੇ ਸਰ ਓਡਵਾਇਰ ਦਾ ਪਤਾ ਲਿਖਿਆ ਹੈ, 'ਸਰ ਮਾਈਕਲ ਓਡਵਾਇਰ, ਸਨੀਬੈਂਕ, ਥਰਲਸਟੋਨ, ਸਊਥ ਡੇਵਨ।' ਕੁਝ ਹੋਰ ਕਾਗ਼ਜ਼ ਵੀ ਸਰਜੰਟ ਜੋਨਜ਼ ਨੇ ਆਪਣੇ ਕਬਜ਼ੇ ਵਿਚ ਲੈ ਲਏ।

"ਸਰਜੰਟ ਮੈਕਵਿਲੀਅਮ ਨੇ ਰਿਵਾਲਵਰ ਮੇਰੇ ਹਵਾਲੇ ਕੀਤਾ। ਗੋਲੀਆਂ ਦੇ ਕੇਸ ਵੀ ਦਿਤੇ। ਮੈਂ ਰਿਵਾਲਵਰ ਨੂੰ ਵੇਖਿਆ।

"ਜਦ ਮੈਨੂੰ ਇਹ ਚੀਜ਼ਾਂ ਦਿਤੀਆਂ ਗਈਆਂ, ਉਸ ਵੇਲੇ ਕੈਦੀ ਮੇਰੇ ਕੋਲ ਸੀ। ਮੈਂ ਚਾਰ ਗੋਲੀਆਂ ਮੇਜ਼ ਉਤੇ ਰੱਖੀਆਂ। ਕੈਦੀ ਨੇ ਉਨ੍ਹਾਂ ਵੱਲ ਇਸ਼ਾਰਾ ਕਰਦਿਆਂ ਕਿਹਾ, 'ਨਹੀਂ ਨਹੀਂ, ਛੇ ਗੋਲੀਆਂ ਹੋਣੀਆਂ ਚਾਹੀਦੀਆਂ ਹਨ। ਫਿਰ ਉਸ ਨੇ ਦੋਹਾਂ ਹੱਥਾਂ ਦੀਆਂ ਛੇ ਉਂਗਲਾਂ ਖੜੀਆਂ ਕੀਤੀਆਂ।'

"ਉਸੇ ਦਿਨ ਮੈਂ ਇੰਸਪੈਕਟਰ ਵਾਈਟਹੈੱਡ ਨੂੰ ਨਾਲ ਲੈ ਕੇ ਕੈਦੀ ਦੇ ਘਰ ਗਿਆ। ਅੱਠ ਮਾਰਨਿੰਗਟਨ ਟੈਰੱਸ, ਰੀਜੈਂਟ ਪਾਰਕ ਗਿਆ। ਉਥੇ ਮੈਨੂੰ ਉਸ ਦੀ 1939 ਦੀ ਡਾਇਰੀ ਮਿਲੀ। ਉਥੇ ਵੀ ਕੈਸ਼ ਅਕਾਊਂਟ ਦੇ ਹੇਠਾਂ, ਮੈਨੂੰ ਸਰ ਓਡਵਾਇਰ ਦਾ ਪਹਿਲਾ ਐਡਰੈੱਸ ਲਿਖਿਆ ਲੱਭਾ। ਇਹ ਨਾਮ ਤੇ ਪਤਾ ਤੇਰ੍ਹਾਂ ਜੂਨ, 1939 ਵਾਲੇ ਸਫ਼ੇ ਉਤੇ ਦਰਜ ਸੀ।"

ਫਿਰ ਉਸ ਨੇ ਜਿਹੜੀਆਂ ਜਿਹੜੀਆਂ ਚੀਜ਼ਾਂ ਜਿਸ ਜਿਸ ਤੋਂ ਵਸੂਲ ਕੀਤੀਆਂ ਸਨ, ਉਨ੍ਹਾਂ ਦਾ ਜ਼ਿਕਰ ਕੀਤਾ।

ਜਦ ਇੰਸਪੈਕਟਰ ਡਿਹਟਨ ਨੇ ਬਿਆਨ ਖ਼ਤਮ ਕੀਤਾ ਤਾਂ ਸਰਜੰਟ ਸਿਡਨੀ ਜੋਨਜ਼ ਬਿਆਨ ਦੇਣ ਲਈ ਆਇਆ ਤਾਂ ਊਧਮ ਸਿੰਘ ਉਸ ਵੱਲ ਵੇਖ ਕੇ

ਮੁਸਕਰਾਇਆ। ਸਰਜੰਟ ਨੀਵੀਂ ਪਾ ਕੇ ਗਵਾਹਾਂ ਵਾਲੇ ਕਟਹਿਰੇ ਵਿਚ ਜਾ ਖਲੋਤਾ। ਉਸ ਨੇ ਬਿਆਨ ਦੇਣਾ ਸ਼ੁਰੂ ਕੀਤਾ, "ਮੈਂ ਲਗਪਗ ਚਾਰ ਵੱਜ ਕੇ ਪੰਜਾਹ ਮਿੰਟਾਂ ਉਤੇ ਇੰਸਪੈਕਟਰ ਡਿਹਟਨ ਦੇ ਨਾਲ, ਟੀਊਡਰ ਰੂਮ, ਕੈਕਸਟਨ ਹਾਲ ਗਿਆ। ਮੈਂ ਇੰਸਪੈਕਟਰ ਡਿਹਟਨ ਤੇ ਕੈਦੀ ਦੀ ਸਾਰੀ ਗੱਲਬਾਤ ਸੁਣੀ।

"ਮੈਂ ਕੈਦੀ ਨੂੰ ਇਕ ਹੋਰ ਕਮਰੇ ਵਿਚ ਲਿਜਾ ਕੇ ਉਸ ਦੀ ਤਲਾਸ਼ੀ ਲਈ। ਜੋ ਚੀਜ਼ਾਂ ਮੈਨੂੰ ਉਸ ਪਾਸੋਂ ਲੱਭੀਆਂ, ਉਨ੍ਹਾਂ ਦੀ ਲਿਸਟ ਬਣਾਈ ਤੇ ਸਾਰੀਆਂ ਚੀਜ਼ਾਂ ਇੰਸਪੈਕਟਰ ਡਿਹਟਨ ਦੇ ਹਵਾਲੇ ਕਰ ਦਿਤੀਆਂ। ਇਨ੍ਹਾਂ ਚੀਜ਼ਾਂ ਵਿਚ ਇਕ ਡਾਇਰੀ ਸੀ। ਸਰਜੰਟ ਬਰੇਅ ਨੇ ਮੈਨੂੰ ਇਕ ਰੁਮਾਲ ਤੇ ਇਕ ਬੁੱਲਟ ਦਿਤੀ। ਉਹ ਵੀ ਮੈਂ, ਇੰਸਪੈਕਟਰ ਡਿਹਟਨ ਨੂੰ ਦੇ ਦਿਤੇ।

"ਜਦ ਮੈਂ ਉਸ ਪਾਸੋਂ ਲੱਭੀਆਂ ਚੀਜ਼ਾਂ ਦੀ ਲਿਸਟ ਬਣਾ ਰਿਹਾ ਸਾਂ ਤਾਂ ਕੈਦੀ ਨੇ ਕਿਹਾ, 'ਮੈਂ ਚਾਕੂ ਕੋਲ ਰੱਖਦਾ ਸਾਂ ਕਿਉਂਕਿ ਕੁਝ ਦਿਨ ਹੋਏ, ਕੈਮਡਨ ਟਾਊਨ ਵਿਚ ਮੇਰੇ ਉਤੇ ਹਮਲਾ ਹੋ ਗਿਆ ਸੀ।' ਮੈਂ ਉਸ ਨੂੰ ਦਸਿਆ ਕਿ ਤੈਨੂੰ ਪਹਿਲੋਂ ਵੀ ਇੰਸਪੈਕਟਰ ਡਿਹਟਨ ਵਲੋਂ ਖ਼ਬਰਦਾਰ ਕੀਤਾ ਗਿਆ ਹੈ ਤੇ ਮੈਂ ਵੀ ਸਲਾਹ ਦੇਂਦਾ ਹਾਂ ਕਿ ਤੂੰ ਚੁੱਪ ਕੀਤਾ ਰਹੋ। ਝੱਟ ਹੀ ਪਿੱਛੋਂ ਉਸ ਨੇ ਕਿਹਾ, 'ਮੈਂ ਜੋ ਕੁਝ ਕੀਤਾ ਹੈ ਬਦਲਾ ਲੈਣ ਲਈ ਕੀਤਾ ਹੈ। ਇਸ ਦਾ ਇਹੋ ਹਾਲ ਹੋਣਾ ਚਾਹੀਦਾ ਸੀ।' ਫਿਰ ਕੁਝ ਚਿਰ ਪਿੱਛੋਂ ਕੈਦੀ ਨੇ ਕਿਹਾ, 'ਮੈਂ ਕਿਸੇ ਸਭਾ ਸੋਸਾਇਟੀ ਦਾ ਮੈਂਬਰ ਨਹੀਂ।' ਠੀਕ ਉਸੇ ਵੇਲੇ ਇੰਸਪੈਕਟਰ ਡਿਹਟਨ ਨੇ ਚਾਰ ਖ਼ਾਲੀ ਗੋਲੀਆਂ ਮੇਜ਼ ਉਤੇ ਰੱਖੀਆਂ। ਕੈਦੀ ਨੇ ਕਿਹਾ, 'ਨਹੀਂ ਨਹੀਂ, ਛੇ ਹੋਣੀਆਂ ਚਾਹੀਦੀਆਂ ਹਨ।' ਤੇ ਉਸ ਨੇ ਛੇ ਉਂਗਲਾਂ ਖੜੀਆਂ ਕੀਤੀਆਂ। ਕੁਝ ਮਿੰਟਾਂ ਪਿਛੋਂ ਕੈਦੀ ਨੇ ਕਿਹਾ, 'ਮੈਨੂੰ ਕੋਈ ਪਰਵਾਹ ਨਹੀਂ। ਮੈਂ ਮਰਨ ਤੋਂ ਨਹੀਂ ਡਰਦਾ। ਬੁਢੇਪੇ ਨੂੰ ਉਡੀਕਣ ਦਾ ਕੀ ਲਾਭ ਹੈ। ਜਵਾਨੀ ਵਿਚ ਮਰਨਾ ਹੀ ਠੀਕ ਹੈ। ਮੈਂ ਜਵਾਨੀ ਵਿਚ ਜਾ ਰਿਹਾ ਹਾਂ।' ਮੈਂ ਕਿਹਾ, ਤੈਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਜੋ ਕੁਝ ਵੀ ਤੂੰ ਕਹਿ ਰਿਹਾ ਹੈਂ ਉਹ ਕਚਹਿਰੀ ਵਿਚ ਦਸਿਆ ਜਾਏਗਾ। ਉਸ ਨੇ ਅੱਗੋਂ ਕਿਹਾ, 'ਮੈਂ ਆਪਣੇ ਦੇਸ਼ ਲਈ ਮਰ ਰਿਹਾ ਹਾਂ।' ਫਿਰ ਉਸ ਨੇ ਕਿਹਾ, 'ਕੀ ਮੈਂ ਅਖ਼ਬਾਰ ਵੇਖ ਸਕਦਾ ਹਾਂ ?' ਕੁਝ ਚਿਰ ਬਾਦ ਉਸ ਨੇ ਪੁੱਛਿਆ—'ਕੀ ਜ਼ੈਟਲੈਂਡ ਮਰ ਗਿਆ ਹੈ ? ਉਸ ਨੂੰ ਜ਼ਰੂਰ ਮਰਨਾ ਚਾਹੀਦਾ ਸੀ। ਮੈਂ ਉਸ ਨੂੰ ਦੋ ਗੋਲੀਆਂ ਮਾਰੀਆਂ ਸਨ।' ਫਿਰ ਉਸ ਨੇ ਪੇਟ ਦੇ ਖੱਬੇ ਹਿੱਸੇ ਵੱਲ ਇਸ਼ਾਰਾ ਕੀਤਾ। ਕੁਝ ਚਿਰ ਮਗਰੋਂ ਫਿਰ ਬੋਲ ਪਿਆ, 'ਮੈਂ ਰਿਵਾਲਵਰ ਬੌਰਨਮਊਥ ਦੀ ਇਕ ਪੱਬ ਵਿਚੋਂ ਇਕ ਸੇਲਰ ਪਾਸੋਂ ਖਰੀਦਿਆ ਸੀ।' ਫਿਰ ਕੁਝ ਚਿਰ ਬਾਦ ਉਸ ਨੇ ਕਿਹਾ, 'ਜਦ ਮੈਂ ਚਾਰ ਪੰਜ ਸਾਲਾਂ ਦਾ ਸਾਂ, ਮੇਰੇ ਮਾਪੇ ਗੁਜ਼ਰ ਗਏ ਸਨ। ਮੇਰੀ ਆਪਣੀ ਜਾਇਦਾਦ ਸੀ। ਉਹ ਵੇਚ ਕੇ ਮੈਂ ਇੰਗਲੈਂਡ ਆਇਆ ਸਾਂ। ਉਸ ਵੇਲੇ ਮੇਰੇ ਪਾਸ ਦੋ ਸੌ ਪੌਂਡ ਸਨ।'

"ਕੁਝ ਦੇਰ ਉਹ ਚੁੱਪ ਰਿਹਾ ਤੇ ਫਿਰ ਉਸ ਨੇ ਪੁੱਛਿਆ, 'ਕੇਵਲ ਇਕੋ ਮਰਿਆ

ਹੈ ? ਮੇਰਾ ਖ਼ਿਆਲ ਸੀ ਕਿ ਕੁਝ ਹੋਰਨਾਂ ਨੂੰ ਵੀ ਲਵਾਂਗਾ। ਮੈਂ ਜ਼ਰੂਰ ਢਿੱਲ ਤੋਂ ਕੰਮ ਲਿਆ ਹੋਣਾ ਹੈ। ਕੀ ਕਰਦਾ ? ਬਹੁਤ ਸਾਰੀਆਂ ਔਰਤਾਂ ਰਾਹ ਵਿਚ ਸਨ।'

"ਲਗਪਗ ਅੱਠ ਵੱਜ ਕੇ ਪੰਜਾਹ ਮਿੰਟ ਉਤੇ ਮੈਂ ਇੰਸਪੈਕਟਰ ਸ਼ਵੇਨ ਦੇ ਨਾਲ ਕੈਦੀ ਨੂੰ ਨਾਲ ਲੈ ਕੇ, ਕੈਨਨ ਰੋ ਪੁਲਸ ਸਟੇਸ਼ਨ ਗਿਆ।"

ਜਦ ਸਰਜੰਟ ਸਿਡਨੀ ਜੋਨਜ਼, ਆਪਣਾ ਬਿਆਨ ਦੇ ਕੇ ਹੇਠਾਂ ਉਤਰਿਆ, ਤਾਂ ਊਧਮ ਸਿੰਘ ਨੇ ਉਸ ਨੂੰ ਸੰਬੋਧਨ ਕਰ ਕੇ ਕਿਹਾ, "ਹੈਲੋ ਸਰਜੰਟ, ਖ਼ੁਸ਼ ਰਹੋ।"

ਊਧਮ ਸਿੰਘ ਦੀ ਇਹ ਗੱਲ ਸੁਣ ਕੇ ਸਰਜੰਟ ਨੀਵੀਂ ਪਾ ਕੇ ਪਿੱਛੇ ਹਟ ਗਿਆ ਪਰ ਸਾਰੀ ਕਚਹਿਰੀ ਵਿਚ ਹਲਚਲ ਮੱਚ ਗਈ। 'ਆਰਡਰ, ਆਰਡਰ' ਦੀਆਂ ਅਵਾਜ਼ਾਂ ਆਉਣ ਉਤੇ ਚੁੱਪ ਹੋਈ। ਊਧਮ ਸਿੰਘ ਖਿੜੇ ਮੱਥੇ, ਖਿੜੇ ਚਿਹਰੇ ਨਾਲ ਦਰਸ਼ਕਾਂ ਵਿਚੋਂ ਕੁਝ ਚਿਹਰੇ ਪਛਾਣਨ ਦਾ ਜਤਨ ਕਰ ਰਿਹਾ ਸੀ।

ਫਿਰ ਕੋਰੋਨਰਜ ਅਫ਼ਸਰ ਫਰਾਂਸਿਸ ਹੀਲੀ ਨੇ ਆਪਣੇ ਬਿਆਨ ਵਿਚ ਸਰ ਓਡਵਾਇਰ ਦੀ ਲਾਸ਼ ਕੈਕਸਟਨ ਹਾਲ ਤੋਂ ਵੈਸਟ ਮਿਨਸਟਰ ਮੁਰਦਾਖ਼ਾਨਾ ਲੈ ਜਾਣ ਤੇ ਕਪੜੇ ਇੰਸਪੈਕਟਰ ਡਿਹਟਨ ਨੂੰ ਦੇਣ ਬਾਰੇ ਦਸਿਆ।

ਫਿਰ ਸਰ ਬਰਨਾਰਡ ਹੈਲਰੀ ਸਪਿਲਸਬਰੀ, ਪਥੈਲੋਜਿਸਟ ਨੇ ਸਰ ਓਡਵਾਇਰ ਦੀ ਮੌਤ ਦਾ ਕਾਰਨ ਦੱਸਦਿਆਂ, ਲੱਗੀਆਂ ਗੋਲੀਆਂ ਦਾ ਜ਼ਿਕਰ ਕੀਤਾ ਤੇ ਗੋਲੀਆਂ ਨਾਲ ਹੋਏ ਜ਼ਖ਼ਮਾਂ ਦਾ ਵੇਰਵਾ ਦਸਿਆ।

ਉਸ ਤੋਂ ਪਿੱਛੋਂ ਰਾਬਰਟ ਚਰਚਲ, ਬੰਦੂਕਾਂ ਦੇ ਮਾਹਿਰ ਦਾ ਬਿਆਨ ਸ਼ੁਰੂ ਹੋਇਆ, "ਮੈਂ ਬੰਦੂਕਾਂ ਦੇ ਕੰਮ ਦਾ ਮਾਹਿਰ ਹਾਂ। ਮੈਂ ਉਨ੍ਹਾਂ ਚੀਜ਼ਾਂ ਦਾ ਮੁਆਇਨਾ ਕੀਤਾ ਹੈ ਜੋ ਇੰਸਪੈਕਟਰ ਨੇ ਮੈਨੂੰ ਦਿਤੀਆਂ ਹਨ। ਰਿਵਾਲਵਰ ਸਮਿਥ ਐਂਡ ਵਾਟਸਨ, ਅਮਰੀਕਨ ਕੰਪਨੀ ਦਾ ਬਣਿਆ ਹੋਇਆ ਹੈ ਤੇ 455 ਨੰਬਰ ਦਾ ਹੈ। ਇਸ ਵਿਚ ਛੇ ਗੋਲੀਆਂ ਪੈਂਦੀਆਂ ਹਨ। ਇਹ ਰਿਵਾਲਵਰ ਸਰਕਾਰ ਬਰਤਾਨੀਆ ਵਾਸਤੇ ਲਗਪਗ ਪੰਝੀ ਸਾਲ ਹੋਏ ਬਣਵਾਏ ਗਏ ਸਨ। ਇਹ ਰਿਵਾਲਵਰ ਵਰਤੋਂ ਯੋਗ ਹੈ। ਮੈਂ ਸਭ ਗੋਲੀਆਂ ਦਾ ਮੁਆਇਨਾ ਕੀਤਾ ਹੈ। ਸਭ ਇਕੋ ਜਿਹੀਆਂ ਹਨ, ਸਭ ਇਕੋ ਸਾਈਜ਼ ਦੀਆਂ ਹਨ। ਇਹਨਾਂ ਦੀ ਕੈਲੀਬਰ, 44 ਹੈ। ਇਹ ਗੋਲੀਆਂ ਸਮਿਥ ਐਂਡ ਵਾਟਸਨ, ਅਮਰੀਕਨ ਕੰਪਨੀ ਨੇ ਬਣਾਈਆਂ ਹਨ।"

ਫਿਰ ਚਰਚਲ ਨੇ ਆਪ ਗੋਲੀਆਂ ਚਲਾ ਕੇ ਮੁਆਇਨਾ ਕਰਨ ਬਾਰੇ ਪੂਰੀ ਤਫ਼ਸੀਲ ਦਿਤੀ। ਫਿਰ ਉਸ ਨੇ ਦਸਿਆ "ਸਰ ਓਡਵਾਇਰ ਦੀ ਜੈਕਟ ਵਿਚ ਹੋਈਆਂ ਮੋਰੀਆਂ ਤੋਂ ਪਤਾ ਲੱਗਦਾ ਹੈ ਕਿ ਗੋਲੀਆਂ ਲਗਪਗ ਨੌਂ ਇੰਚ ਫ਼ਾਸਲੇ ਤੋਂ ਚਲਾਈਆਂ ਗਈਆਂ ਹਨ। ਮੈਂ ਆਪ ਗੋਲੀਆਂ ਚਲਾ ਕੇ ਜੋ ਮੁਆਇਨਾ ਕੀਤਾ ਹੈ ਉਨ੍ਹਾਂ ਵਿਚੋਂ ਦੋ ਗੋਲੀਆਂ ਠੀਕ ਤਰ੍ਹਾਂ ਨਹੀਂ ਚੱਲੀਆਂ। ਇਸ ਦਾ ਕਾਰਨ ਹੈ ਕਿ ਗੋਲੀਆਂ ਬਹੁਤ ਪੁਰਾਣੀਆਂ ਸਨ। ਗੋਲੀਆਂ ਠੀਕ ਟਿਕਾਣੇ ਉਤੇ ਨਾ ਲੱਗਣ ਦਾ ਕਾਰਨ ਹੈ ਕਿ

ਗੋਲੀਆਂ ਰਿਵਾਲਵਰ ਦੇ ਬੈਰਲ ਵਿਚ ਚੰਗੀ ਤਰ੍ਹਾਂ ਨਹੀਂ ਬੈਠਦੀਆਂ, ਢਿੱਲੀਆਂ ਰਹਿ ਜਾਂਦੀਆਂ ਹਨ। ਮੇਰਾ ਮੁਆਇਨਾ ਦੱਸਦਾ ਹੈ ਕਿ ਜਿਹੜੀਆਂ ਛੇ ਗੋਲੀਆਂ ਚਲਾਈਆਂ ਗਈਆਂ ਸਨ ਉਹ ਕਾਫ਼ੀ ਦੇਰ ਤੋਂ ਰਿਵਾਲਵਰ ਵਿਚ ਭਰੀਆਂ ਹੋਈਆਂ ਸਨ। ਜੋ ਗੋਲੀਆਂ ਨਹੀਂ ਚਲਾਈਆਂ ਗਈਆਂ, ਉਹ ਵੀ ਕਾਫ਼ੀ ਦੇਰ ਤੋਂ ਨਹੀਂ ਹਿਲਾਈਆਂ-ਜੁਲਾਈਆਂ ਗਈਆਂ।"

ਗਵਾਹ ਕਸਮਾਂ ਚੁੱਕ ਕੇ ਗਵਾਹੀਆਂ ਦੇਂਦੇ ਰਹੇ। ਕਚਹਿਰੀ ਦੀ ਕਾਰਵਾਈ ਹੁੰਦੀ ਰਹੀ। ਊਧਮ ਸਿੰਘ ਦੇ ਰਵੱਈਏ ਤੋਂ ਜਾਪ ਰਿਹਾ ਸੀ ਕਿ ਉਹ ਮੁਕੱਦਮੇ ਦੀ ਕਾਰਵਾਈ ਵਿਚ ਕੋਈ ਦਿਲਚਸਪੀ ਨਹੀਂ ਸੀ ਲੈ ਰਿਹਾ।

ਮੁਕੱਦਮੇ ਦੇ ਅੰਤ ਵਿਚ ਮੈਜਿਸਟਰੇਟ ਨੇ ਊਧਮ ਸਿੰਘ ਨੂੰ ਪੁੱਛਿਆ, "ਗਿਲਟੀ ਆਰ ਨਾਟ ਗਿਲਟੀ," ਊਧਮ ਸਿੰਘ ਡੱਟ ਕੇ ਖਲੋਤਾ ਮੁਸਕਰਾਂਦਾ ਰਿਹਾ। ਫਿਰ ਉਸ ਨੇ ਉੱਚੀ ਸਾਰੀ ਪੜ੍ਹਨਾ ਸ਼ੁਰੂ ਕੀਤਾ:

"ਫਿਰਤਾ ਹੈ ਸੈਲੇ ਹਵਾਦਸ ਸੇ ਕਹੀਂ ਮਰਦੋਂ ਕਾ ਮੂੰਹ,
ਸ਼ੇਰ ਸੀਧਾ ਤੈਰਤਾ ਹੈ ਵਕਤੇ ਰਫ਼ਤਨ ਆਬ ਮੇਂ।"

ਸਾਰੀ ਕਚਹਿਰੀ ਵਿਚ ਹਿਲ-ਜੁਲ ਮੱਚ ਗਈ। ਉਸਦੇ ਵਕੀਲ ਨੇ ਕਾਹਲੀ ਵਿਚ ਕਿਹਾ, "ਮੈਂ ਦੋਸ਼ ਨਹੀਂ ਮੰਨਦਾ। ਡੀਫ਼ੈਂਸ ਪੇਸ਼ ਕਰਾਂਗਾ।"

ਫਿਰ ਊਧਮ ਸਿੰਘ ਨੇ ਕਟਹਿਰੇ ਵਿਚੋਂ ਉਤਰਦਿਆਂ ਪੰਜਾਬੀ ਵਿਚ ਕਿਹਾ, "ਮੇਰਾ ਹੱਥ ਢਿੱਲਾ ਪੈ ਗਿਆ ਹੋਵੇਗਾ। ਮੈਂ ਫੁਰਤੀ ਤੋਂ ਕੰਮ ਨਹੀਂ ਲਿਆ ਹੋਣਾ, ਨਹੀਂ ਤਾਂ ਜ਼ੈਟਲੈਂਡ ਨਾ ਬੱਚਦਾ।"

ਉਸ ਦੀ ਕਹੀ ਗੱਲ ਵਿਚੋਂ ਕੇਵਲ ਜ਼ੈਟਲੈਂਡ ਦਾ ਸ਼ਬਦ ਉਸ ਦੇ ਰਾਖੇ ਪੁਲਸ ਅਫ਼ਸਰਾਂ ਨੂੰ ਸਮਝ ਆਇਆ। ਉਨ੍ਹਾਂ ਨੇ ਤਾੜ ਲਿਆ ਕਿ ਉਹ ਜ਼ੈਟਲੈਂਡ ਨੂੰ ਨਾ ਮਾਰ ਸਕਣ ਕਰਕੇ ਪਛਤਾ ਰਿਹਾ ਹੈ।

## 68

ਤੇਈ ਅਪਰੈਲ, 1940 ਦਾ ਦਿਨ ਸੀ। ਸੈਂਟਰਲ ਕਰਿਮੀਨਲ ਕੋਰਟ ਵਿਚ ਮੁਕੱਦਮਾ ਸ਼ੁਰੂ ਹੋਇਆ। ਮਿਸਟਰ ਜਸਟਸ ਸਟੇਬਲ ਨੇ ਝੱਟ ਹੀ ਪੁਲਸ ਦੀ ਗੱਲ ਮੰਨ ਕੇ, ਕੇਸ ਮੁਲਤਵੀ ਕਰ ਕੇ, ਜੂਨ ਚਾਰ ਦੀ ਤਰੀਕ ਪਾ ਦਿੱਤੀ। ਕਚਹਿਰੀ ਦੀ ਕਾਰਵਾਈ ਦੋ ਮਿੰਟਾਂ ਵਿਚ ਖ਼ਤਮ ਹੋ ਗਈ।

## 69

ਊਧਮ ਸਿੰਘ ਹਰ ਰੋਜ਼ ਇਸ਼ਨਾਨ ਕਰਨ ਦਾ ਨੇਮੀ ਸੀ। ਉਸ ਨੂੰ ਕਈ ਦਿਨਾਂ ਤੋਂ ਇਸ਼ਨਾਨ ਕਰਨ ਦੀ ਆਗਿਆ ਨਹੀਂ ਸੀ ਦਿੱਤੀ ਜਾ ਰਹੀ। ਉਸ ਨੇ ਇਸ ਰੋਸ ਵਿਚ ਭੁੱਖ ਹੜਤਾਲ ਕਰ ਦਿੱਤੀ। ਖਾਣਾ ਪੀਣਾ ਬਿਲਕੁਲ ਬੰਦ ਕਰ ਦਿਤਾ। ਕੁਝ ਦਿਨ ਜੇਲ੍ਹ ਅਧਿਕਾਰੀਆਂ ਨੇ ਉੱਕੀ ਪਰਵਾਹ ਨਾ ਕੀਤੀ। ਜਦ ਡਾਕਟਰ ਹੀਊ ਗਰਾਇਰਸਨ ਸੀਨੀਅਰ ਮੈਡੀਕਲ ਔਫ਼ੀਸਰ ਆਪਣੇ ਦੌਰੇ ਉਤੇ ਆਇਆ ਤਾਂ ਉਹ ਇਸ਼ਨਾਨ ਕਰਨ ਦੀ ਖੁਲ੍ਹ ਦੁਆਉਣ ਦੀ ਥਾਂ ਜ਼ਬਰਦਸਤੀ ਖਾਣਾ ਪੀਣਾ ਦੇਣ ਦਾ ਹੁਕਮ ਦੇ ਗਿਆ। ਉਸਨੂੰ ਜੇਲ੍ਹ ਦੇ ਹਸਪਤਾਲ ਵਿਚ ਲਿਜਾ ਕੇ ਜ਼ਬਰਦਸਤੀ ਖਾਣਾ ਦਿਤਾ ਜਾਣ ਲੱਗਾ। ਉਸ ਦਾ ਵਜ਼ਨ ਇਕਦਮ ਘਟਣਾ ਸ਼ੁਰੂ ਹੋ ਗਿਆ।

ਇਕ ਦਿਨ ਪਾਦਰੀ ਆਇਆ ਤੇ ਉਸ ਨੂੰ ਬਾਈਬਲ ਦੇ ਉਪਦੇਸ਼ ਦੇਣ ਲੱਗਾ। ਉਸ ਨੇ ਪਾਦਰੀ ਨੂੰ ਉੱਤਰ ਦਿੱਤਾ ਕਿ ਜਿਹੜੇ ਮਜ਼ਹਬ ਦੇ ਪੈਰੋਕਾਰਾਂ ਨੇ ਇਕ ਹੱਥ ਵਿਚ ਬਾਈਬਲ ਤੇ ਦੂਜੇ ਹੱਥ ਵਿਚ ਬੰਦੂਕ ਫੜੀ ਹੋਈ ਹੈ, ਉਨ੍ਹਾਂ ਉਤੇ ਮੇਰਾ ਵਿਸ਼ਵਾਸ ਨਹੀਂ ਹੋ ਸਕਦਾ। ਫਿਰ ਉਸ ਨੇ ਪਾਦਰੀ ਨੂੰ ਕਿਹਾ ਕਿ ਜੇ ਤੂੰ ਹਮਦਰਦੀ ਜਤਲਾਉਂਦਾ ਹੈਂ ਤਾਂ ਮੈਨੂੰ ਵਾਰਸ ਸ਼ਾਹ ਦੀ ਹੀਰ ਮੇਰੇ ਮਿੱਤਰਾਂ ਪਾਸੋਂ ਲੈ ਕੇ ਪਹੁੰਚਾ ਦੇਹ। ਪਾਦਰੀ ਉਸ ਉਤੇ ਆਪਣਾ ਕੋਈ ਮੰਤਰ ਨਾ ਚਲਦਾ ਵੇਖ ਕੇ, ਮੁੜ ਉਸ ਨੂੰ ਮਿਲਣ ਨਾ ਗਿਆ।

ਉਹ ਭੁੱਖ ਹੜਤਾਲੀ ਹੁੰਦਾ ਹੋਇਆ ਵੀ ਰੱਜ ਕੇ ਸੌਂਦਾ। ਸਵੇਰੇ ਉੱਠਦਿਆਂ ਹੀ ਉਹ ਉੱਚੀ ਉੱਚੀ ਅਵਾਜ਼ ਵਿਚ ਗਾਉਣਾ ਸ਼ੁਰੂ ਕਰਦਾ—

"ਮੁਲਕ ਕੀ ਖ਼ਾਤਰ, ਮੇਰੀ, ਦੁਨੀਆ ਮੇਂ ਯਹ ਤੌਕੀਰ ਹੋ।  
ਹਾਥ ਮੇਂ ਹੋ ਹੱਥਕੜੀ, ਔਰ ਪਾਉਂ ਮੇਂ ਜ਼ੰਜੀਰ ਹੋ।  
ਸੂਲੀ ਮਿਲੇ, ਫਾਂਸੀ ਮਿਲੇ, ਫਿਰ ਮੌਤ ਦਾਮਨਗੀਰ ਹੋ।  
ਮੇਰੀ ਖ਼ਾਤਰ ਖ਼ਾਸ ਕਰ ਦੋਜ਼ਖ ਨਯਾ ਤਾਮੀਰ ਹੋ।  
ਇਸ ਕੇ ਸਿਵਾ ਗਰ ਔਰ ਭੀ ਕੋਈ ਬਲਾ ਤਾਖੀਰ ਹੋ।  
ਮਨਜ਼ੂਰ ਹੋ, ਮਨਜ਼ੂਰ ਹੋ, ਮਨਜ਼ੂਰ ਹੋ, ਮਨਜ਼ੂਰ ਹੋ।  
ਬਾਗ਼ੀ ਕੀ ਯਿਹ ਆਖ਼ੀਰ ਸਦਾਅ ਮਨਜ਼ੂਰ ਹੋ, ਮਨਜ਼ੂਰ ਹੋ।  
ਮੁਲਕ ਕੀ ਖ਼ਾਤਰ, ਹਾਂ, ਮੁਲਕ ਕੀ ਖ਼ਾਤਰ.......।"

## 70

ਊਧਮ ਸਿੰਘ ਨੂੰ ਕੋਈ ਅਖ਼ਬਾਰ ਪੜ੍ਹਨ ਲਈ ਨਹੀਂ ਸੀ ਦਿਤਾ ਜਾਂਦਾ। ਫਿਰ

ਵੀ ਉਸ ਨੂੰ ਲੰਘਦੇ ਪਲੰਘਦੇ ਕੈਦੀਆਂ ਕੋਲੋਂ ਤੇ ਇਕ ਗੋਰੇ ਹਮਦਰਦ ਕੈਦੀ ਕੋਲੋਂ ਬਾਹਰ ਦੀਆਂ ਖ਼ਬਰਾਂ ਪਹੁੰਚਦੀਆਂ ਰਹਿੰਦੀਆਂ ਸਨ। ਉਸ ਨੂੰ ਪਤਾ ਲੱਗਾ ਕਿ ਜਰਮਨ ਫ਼ੌਜਾਂ ਕਾਫੀ ਵੱਧ ਰਹੀਆਂ ਹਨ। ਸਾਰੇ ਇੰਗਲੈਂਡ ਵਿਚ ਖਾਣ ਪੀਣ ਵਾਲੀਆਂ ਚੀਜ਼ਾਂ ਦਾ ਰਾਸ਼ਨ ਹੋ ਗਿਆ ਹੈ। ਜਦ ਫ਼ੌਜੀ ਆਵਾਜਾਈ ਤੇ ਬੰਬਾਰੀ ਦੇ ਡਰ ਕਰਕੇ ਬਲੈਕ ਆਊਟ ਹੁੰਦੇ ਹਨ ਤਾਂ ਖਾਣ ਪੀਣ ਤੇ ਹੋਰ ਹਰ ਰੋਜ਼ ਦੀਆਂ ਲੋੜੀਂਦੀਆਂ ਚੀਜ਼ਾਂ ਦੀ ਲੁਟ-ਖਸੁੱਟ ਹੁੰਦੀ ਹੈ। ਇਕ ਦਿਨ ਉਸ ਨੂੰ ਖ਼ਬਰ ਮਿਲੀ ਕਿ ਜਰਮਨਾਂ ਨੇ ਕੈਂਟ ਦੇ ਇਲਾਕੇ ਵਿੱਚ ਫ਼ੌਜੀ ਅੱਡਿਆਂ ਉਤੇ ਚੌਤਾਲੀ ਬੰਬ ਮਾਰੇ ਹਨ।

ਉਹ ਸੋਚਣ ਲੱਗਦਾ—ਕਿਹਾ ਚੰਗਾ ਹੁੰਦਾ ਜੇ ਹੁਣ ਹਿੰਦੁਸਤਾਨ ਦੇ ਲੋਕ ਅੰਗਰੇਜ਼ ਹਕੂਮਤ ਦੇ ਉਲਟ ਹਥਿਆਰਬੰਦ ਹੋ ਕੇ ਅਜ਼ਾਦੀ ਦੀ ਜੰਗ ਸ਼ੁਰੂ ਕਰ ਦੇਂਦੇ। ਪਿਛਲੀ ਜੰਗ ਵਿਚ ਕੀਤੇ ਗ਼ਦਰ ਪਾਰਟੀ ਦੇ ਜੋਧਿਆਂ ਦੇ ਕੰਮ ਨੂੰ, ਦੇਸ਼ ਦੇ ਨੌਜਵਾਨ ਕਿਉਂ ਨਹੀਂ ਸੰਭਾਲਦੇ—ਇਨ੍ਹਾਂ ਸੋਚਾਂ ਵਿਚ ਕਿੰਨੀ ਕਿੰਨੀ ਦੇਰ ਉਹ ਡੁੱਬਾ ਰਹਿੰਦਾ।

ਸਾਰੇ ਇੰਗਲੈਂਡ ਦੀ ਰਾਖੀ ਲਈ ਸਾਰੇ ਦੇਸ਼ ਵਿਚ ਕੌਮੀ-ਅਰਦਾਸ ਦਾ ਪ੍ਰੋਗਰਾਮ ਰਖਿਆ ਗਿਆ। ਇਹ ਖ਼ਬਰ ਸੁਣ ਕੇ ਊਧਮ ਸਿੰਘ ਖਿੜ ਖਿੜ ਕਰ ਕੇ ਹੱਸ ਪਿਆ। ਉਸ ਦੇ ਪਹਿਰੇ ਵਾਲਾ ਗਾਰਡ ਉਸ ਦੇ ਸੈੱਲ ਅੰਦਰ ਝਾਤੀ ਮਾਰ ਕੇ ਵੇਖਣ ਲੱਗਾ। ਊਧਮ ਸਿੰਘ ਨੇ ਕਿਹਾ, "ਜਦ ਹਿੰਦੁਸਤਾਨ ਦੀ ਜਨਤਾ ਆਪਣੇ ਦੇਸ਼ ਦੀ ਰਾਖੀ ਲਈ ਕੋਈ ਕਾਰਵਾਈ ਕਰਦੀ ਹੈ ਤਾਂ ਉਹ ਤੁਹਾਨੂੰ ਕੌੜੀ ਲੱਗਦੀ ਹੈ। ਅੱਜ ਜਰਮਨਾਂ ਤੋਂ ਬਚਣ ਲਈ ਤੁਸੀਂ ਅਰਦਾਸਾਂ ਕਰ ਰਹੇ ਹੋ। ਜੋ ਜ਼ੁਲਮ ਤੁਸੀਂ ਕਰਦੇ ਹੋ, ਉਹ ਜ਼ੁਲਮ ਨਹੀਂ,ਪਰ ਜੋ ਜ਼ੁਲਮ ਤੁਹਾਡੇ ਉੱਤੇ ਹੁੰਦਾ ਹੈ ਉਹ ਮਹਾਨ ਜ਼ੁਲਮ ਹੈ ਤੁਹਾਡੇ ਲਈ।"

ਊਧਮ ਸਿੰਘ ਕਹਿੰਦਾ ਗਿਆ। ਗਾਰਡ ਕੰਧ ਨਾਲ ਲੱਗ ਕੇ ਸੁਣਦਾ ਰਿਹਾ, ਉਸਨੇ ਕੋਈ ਉੱਤਰ ਨਾ ਦਿੱਤਾ।

ਸੂਰਜ ਡੁੱਬਣ ਦਾ ਵਕਤ ਹੋ ਰਿਹਾ ਸੀ। ਗਾਰਡ ਨੇ ਸੈੱਲ ਵਿਚ ਚੁੱਪ ਤਾੜ ਕੇ ਝਾਤੀ ਮਾਰੀ। ਊਧਮ ਸਿੰਘ ਨੂੰ ਚੌਂਕੜੀ ਮਾਰ ਕੇ, ਅੱਖਾਂ ਬੰਦ ਕਰ ਕੇ ਬੈਠਾ ਵੇਖ ਕੇ, ਗਾਰਡ ਨੇ ਇਕ ਕਾਗ਼ਜ਼ ਦਾ ਪੁਰਜਾ ਉਸ ਦੇ ਸਾਹਮਣੇ ਸੁੱਟ ਦਿੱਤਾ ਤੇ ਮੁੜ ਕੇ ਆਪਣੀ ਥਾਂ ਕੰਧ ਨਾਲ ਲੱਗ ਕੇ ਉਹਲੇ ਹੋ ਕੇ ਖਲੋ ਗਿਆ।

ਕੁਝ ਚਿਰ ਤਕ ਗਾਰਡ ਉਡੀਕਦਾ ਰਿਹਾ। ਸੈੱਲ ਵਿਚ ਕੋਈ ਹਿਲ-ਜੁਲ ਨਾ ਵੇਖ ਕੇ ਉਸ ਨੇ ਮੁੜ ਅੰਦਰ ਝਾਤੀ ਮਾਰੀ। ਊਧਮ ਸਿੰਘ ਪਹਿਲਾਂ ਵਾਂਗੂੰ ਹੀ ਚੌਂਕੜੀ ਮਾਰ ਕੇ, ਅੱਖਾਂ ਬੰਦ ਕਰ ਕੇ ਬੈਠਾ ਸੀ। ਗਾਰਡ ਨੇ ਅੱਗੇ ਹੋ ਕੇ ਜੰਗਲੇ ਉਤੇ ਇਕ ਟੁਣਕ ਲਾਈ, ਉਸਦੇ ਅੱਗੇ ਪਏ ਕਾਗ਼ਜ਼ ਦੇ ਪੁਰਜ਼ੇ ਵੱਲ ਇਸ਼ਾਰਾ ਕੀਤਾ। ਊਧਮ ਸਿੰਘ ਨੇ ਪੁਰਜ਼ਾ ਖੋਲ੍ਹ ਕੇ ਪੜ੍ਹਿਆ, "ਮਿਸਟਰ ਸਿੰਘ! ਅਸਾਂ ਫ਼ੈਸਲਾ ਕੀਤਾ ਹੈ ਕਿ ਜੇਲ੍ਹ ਤੋੜ ਕੇ ਤੈਨੂੰ ਕੱਢ ਲਿਆ ਜਾਵੇਗਾ। ਇਸ ਹਫ਼ਤੇ ਵਿਚ ਤੈਨੂੰ ਤਰੀਕ ਤੇ ਸਮਾਂ ਦੱਸਾਂਗੇ, ਬੀ. ਸੀ.।"

"ਨਹੀਂ, ਨਹੀਂ, ਨਹੀਂ। ਸ਼ੁਕਰੀਆ !" ਕਹਿੰਦਿਆਂ ਉਸ ਨੇ ਕਾਗ਼ਜ਼ ਦਾ ਪੁਰਜ਼ਾ, ਗਾਰਡ ਵੱਲ ਸੁਟ ਦਿਤਾ।

## 71

ਊਧਮ ਸਿੰਘ ਇਕ ਸਵੇਰ ਨੂੰ ਹੀਰ ਦੇ ਕੁਝ ਬੰਦ ਗਾ ਰਿਹਾ ਸੀ। ਗਾਉਂਦਿਆਂ ਉਹਦਾ ਧਿਆਨ ਆਪਣੇ ਪੁਰਾਣੇ ਮਿੱਤਰਾਂ ਵੱਲ ਚਲਾ ਗਿਆ। ਜਿਸ ਦਿਨ ਦੀ ਉਸ ਨੇ ਖ਼ਾਕਸਾਰਾਂ ਦੇ ਕਤਲਾਮ ਦੀ ਖ਼ਬਰ ਸੁਣੀ ਸੀ, ਉਸ ਦਿਨ ਤੋਂ ਉਸ ਦਾ ਧਿਆਨ ਤੋਤੇ ਤੇ ਅਸ਼ਰਫ ਵੱਲ ਰਹਿੰਦਾ ਸੀ। ਇਹ ਖ਼ਬਰ ਉਸ ਨੂੰ ਇਕ ਹੋਰ ਗੋਰੇ ਕੈਦੀ ਨੇ ਦੱਸੀ ਸੀ। ਉਹ ਕੈਦੀ ਸਹਿਜ-ਸੁਭਾ ਹੀ ਊਧਮ ਸਿੰਘ ਨਾਲ ਹਮਦਰਦੀ ਰੱਖਣ ਲੱਗ ਪਿਆ ਸੀ। ਉਸ ਕੈਦੀ ਰਾਹੀਂ ਊਧਮ ਸਿੰਘ ਨੇ ਦੋ-ਤਿੰਨ ਵਾਰੀ ਚਿੱਠੀਆਂ ਬਾਹਰ ਭੇਜੀਆਂ ਤੇ ਮੰਗਵਾਈਆਂ ਸਨ। ਜੋ ਚਿੱਠੀਆਂ ਉਹ ਬਾਹਰ ਮਿੱਤਰਾਂ ਨੂੰ ਭੇਜਦਾ ਸੀ ਤੇ ਵਸੂਲਦਾ ਸੀ, ਉਹਨਾਂ ਵਿਚ ਉਹ ਕੋਈ ਗੱਲ ਨਹੀਂ ਸੀ ਲਿਖ ਸਕਦਾ। ਜੇਲ੍ਹ ਅਧਿਕਾਰੀ ਉਹਨਾਂ ਚਿੱਠੀਆਂ ਨੂੰ ਸੈਂਸਰ ਕਰਦੇ ਸਨ।

ਇਕ ਦਿਨ ਮਿੱਤਰਾਂ ਰਾਹੀਂ ਪਹੁੰਚੀ, ਉਜਾਗਰ ਦੀ ਚਿੱਠੀ ਪੜ੍ਹ ਕੇ ਉਸ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ। ਜਦ ਉਸ ਨੇ ਅਸ਼ਰਫ ਦੇ ਖ਼ਾਕਸਾਰਾਂ ਵਿਚ ਮਿਲ ਕੇ ਸ਼ਹੀਦ ਹੋ ਜਾਣ ਦੀ ਖ਼ਬਰ ਪੜ੍ਹੀ ਤਾਂ ਉਸ ਦੇ ਮੂੰਹੋਂ ਅਭੜਵਾਹੇ ਨਿਕਲ ਗਿਆ, "ਯਾਰ ਬਾਜ਼ੀ ਲੈ ਗਿਆ। ਪਿੱਛੋਂ ਤੁਰਿਆ, ਲੰਘ ਗਿਆ ਅੱਗੇ।"

ਉਸ ਨੇ ਉਜਾਗਰ ਵਲੋਂ ਆਈ ਚਿੱਠੀ ਵਿਚੋਂ ਪੜ੍ਹਿਆ, "ਊਧੋ ! ਤੇਰੀ ਬਹਾਦਰੀ ਤੇ ਕੁਰਬਾਨੀ ਦੀ ਦਾਦ ਸਾਰਾ ਦੇਸ਼ ਤੇ ਸਾਰਾ ਜਹਾਨ ਦੇ ਰਿਹਾ ਹੈ। ਘਰ-ਘਰ ਵਿਚ ਤੇਰੀਆਂ ਗੱਲਾਂ ਹੋ ਰਹੀਆਂ ਹਨ। ਤੇਰੀ ਬਹਾਦਰੀ ਦੇ ਗੀਤ ਬਣ ਗਏ ਹਨ। ਤੇਰੀਆਂ ਵਾਰਾਂ ਗਾਈਆਂ ਜਾ ਰਹੀਆਂ ਹਨ। ਤੂੰ ਲਾੜਾ ਹੈਂ। ਪਹਿਲੋਂ ਵੀ ਤੇਰੀ ਇਕ ਜੰਞ ਚੜ੍ਹੀ ਸੀ। ਉਸ ਦਾ ਲਾੜਾ ਭਗਤ ਸਿੰਘ ਸੀ। ਉਸ ਦੇ ਨਾਲ ਕਈ ਸਰਬਾਹਲੇ ਸਨ। ਤੂੰ ਆਪੇ ਹੀ ਲਾੜਾ ਹੈਂ,ਆਪੇ ਹੀ ਸਰਬਾਹਲਾ ਤੇ ਆਪੇ ਹੀ ਜਾਂਞੀ। ਕਾਸ਼ ! ਮੈਂ ਤੇਰਾ ਸਰਬਾਹਲਾ ਬਣ ਸਕਦਾ। ਤੋਤਾ ਤੇ ਗੁਰਮੀਤ ਵੀ ਤੇਰਾ ਸਾਥ ਨਾ ਦੇਣ ਕਰਕੇ ਅੱਖਾਂ ਸੁਜਾਈ ਬੈਠੇ ਹਨ।"

ਚਿੱਠੀ ਪੜ੍ਹਦਿਆਂ-ਪੜ੍ਹਦਿਆਂ ਊਧੋ ਦਾ ਧਿਆਨ ਸ਼ਹੀਦ ਮਦਨ ਲਾਲ ਢੀਂਗਰਾ ਵੱਲ ਚਲਾ ਗਿਆ। ਉਸ ਨੇ ਸੋਚਿਆ ਕਿ ਮਦਨ ਲਾਲ ਵੀ ਲਾੜਾ ਸੀ। ਉਸ ਦੇ ਸਰਬਾਹਲੇ ਸਨ, ਉਸ ਦੀ ਜੰਞ ਦੇ ਅਣਗਿਣਤ ਸਾਥੀ,ਪਰ ਉਸ [illegible] ਹੀ

ਸ਼ਹਾਦਤ ਪ੍ਰਾਪਤ ਕੀਤੀ। ਉਸ ਨੂੰ ਜਾਪਿਆ ਕਿ ਮਦਨ ਲਾਲ ਦੀਆਂ ਅਸਥੀਆਂ ਉਸ ਦੇ ਨੇੜੇ-ਤੇੜੇ ਹੀ ਪੈਂਟਨਵਿਲ ਜੇਲ੍ਹ ਦੀ ਧਰਤੀ ਵਿਚ ਕਿਧਰੇ ਦੱਬੀਆਂ ਪਈਆਂ ਹਨ। ਮਦਨ ਲ਼ਾਲ ਦੀਆਂ ਅਸਥੀਆਂ ਦੀ ਖ਼ੁਸ਼ਬੋ ਦਾ ਅਨੁਭਵ ਕਰ ਕੇ ਉਹ ਇਕ ਮਸਤੀ ਵਿਚ ਝੂਮ ਉੱਠਿਆ। ਉਹ ਆਪਣੀਆਂ ਅਸਥੀਆਂ ਉਸ ਦੀਆਂ ਅਸਥੀਆਂ ਵਿਚ ਰਲਾਉਣ ਲਈ ਉਤਾਵਲਾ ਹੋ ਉੱਠਿਆ। ਫਿਰ ਉਹ ਇਕ ਮਸਤੀ ਵਿਚ ਉਹ ਗੀਤ ਗਾਉਣ ਲੱਗਾ ਜੋ ਭਗਤ ਸਿੰਘ ਦਾ ਅਤੀ ਪਿਆਰਾ ਗੀਤ ਸੀ—

"ਦਿਲ ਸੇ ਨਿਕਲੇਗੀ ਨਾ ਮਰ ਕਰ ਭੀ ਵਤਨ ਕੀ ਉਲਫ਼ਤ।
ਮੇਰੀ ਮੱਟੀ ਸੇ ਭੀ ਖ਼ੁਸ਼ਬੂਏ ਵਤਨ ਆਏਗੀ।"

ਉਹ ਇਕ ਵਿਸਮਾਦ ਵਿਚ ਆ ਕੇ ਕਿੰਨੀ ਦੇਰ ਇਹ ਸ਼ੇਅਰ ਘੜੀ ਮੁੜੀ ਪੜ੍ਹਦਾ ਰਿਹਾ।

## 72

ਚਾਰ ਜੂਨ ਦਾ ਦਿਨ ਸੀ। ਪੁਲਸ ਦੇ ਤਗੜੇ ਪਹਿਰੇ ਵਿਚ ਊਧਮ ਸਿੰਘ ਪੁਲਸ ਵੈਨ ਵਿਚ ਬੰਦ ਕਰ ਕੇ, ਪੈਂਟਨਵਿਲ ਜੇਲ੍ਹ ਤੋਂ ਸੈਂਟਰਲ ਕਰਿਮੀਨਲ ਕੋਰਟ ਵਿਚ ਲਿਆਂਦਾ ਗਿਆ। ਕਚਹਿਰੀ ਦਾ ਕਮਰਾ ਖਚਾਖਚ ਭਰਿਆ ਹੋਇਆ ਸੀ। ਜੀਊਰੀ ਦੇ ਮੈਂਬਰ ਇਕ ਪਾਸੇ ਬੈਠੇ ਹੋਏ ਸਨ। ਦਰਜਨਾਂ ਦੀ ਗਿਣਤੀ ਵਿਚ ਅਖ਼ਬਾਰਾਂ ਦੇ ਨੁਮਾਇੰਦੇ ਹਾਜ਼ਰ ਸਨ। ਜਸਟਸ ਐਟਕਿਨਸਨ ਦੇ ਆਉਣ ਤੇ ਕਾਰਵਾਈ ਅਰੰਭ ਹੋਈ।

ਮੈਜਿਸਟਰੇਟ ਦੀ ਕੋਰਟ ਵਿਚ ਹੋਈ ਕਾਰਵਾਈ ਵਾਂਗੂੰ ਕਾਰਵਾਈ ਚਲਦੀ ਰਹੀ।

ਜੱਜ ਵੀ ਅੰਗਰੇਜ਼, ਜੀਊਰੀ ਅੰਗਰੇਜ਼, ਸਰਕਾਰੀ ਵਕੀਲ ਵੀ ਅੰਗਰੇਜ਼, ਅਖ਼ਬਾਰਾਂ ਦੇ ਨੁਮਾਇੰਦੇ ਵੀ ਅੰਗਰੇਜ਼, ਉਸ ਦੀ ਮਰਜ਼ੀ ਬਿਨਾਂ ਉਸਦੇ ਡੀਫੈਂਸ ਲਈ ਰਖਿਆ ਗਿਆ ਵਕੀਲ ਵੀ ਅੰਗਰੇਜ਼ ਤੇ ਸਾਰੇ ਦਰਸ਼ਕ ਵੀ ਗੋਰੇ। ਸਾਰੀ ਹਕੂਮਤ ਬਰਤਾਨੀਆ ਇਕ ਪਾਸੇ ਤੇ ਊਧਮ ਸਿੰਘ ਇਕ ਪਾਸੇ।

ਜਦ ਅੰਤ ਵਿਚ ਉਸਨੂੰ ਪੁੱਛਿਆ ਗਿਆ ਕਿ ਉਹ ਦੋਸ਼ ਮੰਨਦਾ ਹੈ ਕਿ ਨਹੀਂ ਤਾਂ ਦੁਸ਼ਮਣਾਂ ਦੀ ਕਚਹਿਰੀ ਵਿਚ ਬੱਬਰ ਸ਼ੇਰ ਗੱਜਿਆ, "ਮੈਂ ਤੁਹਾਡੀ ਇਸ ਅਦਾਲਤ ਨੂੰ ਮਦਾਰੀ ਦਾ ਇਕ ਤਮਾਸ਼ਾ ਸਮਝਦਾ ਹਾਂ। ਮੈਂ ਇਸ ਅਦਾਲਤ ਨੂੰ ਮਨਜ਼ੂਰ ਨਹੀਂ ਕਰਦਾ। ਮੈਂ ਜੋ ਕੁਝ ਕੀਤਾ ਹੈ ਠੀਕ ਕੀਤਾ ਹੈ। ਮੈਂ ਕੀਤੀ ਦੇਸ਼ ਸੇਵਾ ਨੂੰ ਦੋਸ਼ ਨਹੀਂ ਸਮਝਦਾ। ਤੁਸਾਂ ਜੋ ਕਰਨਾ ਹੈ ਕਰੋ, ਛੇਤੀ ਕਰੋ। ਮੇਰਾ ਵੱਡਾ ਭਰਾ ਮਦਨ ਮੇਰੀ ਉਡੀਕ ਵਿਚ ਉਤਾਵਲਾ ਪੈ ਰਿਹਾ ਹੋਵੇਗਾ।"

ਮਦਨ ਲਾਲ ਢੀਂਗਰਾ ਦੀ ਸ਼ਹਾਦਤ ਬਾਰੇ, ਅਖ਼ਬਾਰਾਂ ਨੇ ਹੁਣੇ ਹੁਣੇ ਖ਼ਬਰਾਂ ਛਾਪੀਆਂ ਸਨ। ਕੈਕਸਟਨ ਹਾਲ ਵਿਚ ਗੋਲੀ ਚਲਣ ਉਤੇ, ਮਦਨ ਲਾਲ ਢੀਂਗਰਾ ਦਾ ਕੇਸ ਮੁੜ ਲੋਕਾਂ ਸਾਹਮਣੇ ਆ ਗਿਆ। ਉਸਦਾ ਨਾਂ ਊਧਮ ਸਿੰਘ ਦੇ ਮੂੰਹੋਂ ਸੁਣ ਕੇ ਜਸਟਸ ਐਟਕਿਨਸਨ ਬੁੜ੍ਹਕ ਪਿਆ। ਲੋਕੀਂ ਗੱਲਾਂ ਕਰਨ ਲੱਗ ਪਏ। 'ਆਰਡਰ-ਆਰਡਰ' ਦੀਆਂ ਅਵਾਜ਼ਾਂ ਆਈਆਂ।

ਮੁਕੱਦਮੇ ਦੀ ਕਾਰਵਾਈ ਜਾਰੀ ਰੱਖਣ ਲਈ ਅਗਲੇ ਦਿਨ, ਪੰਜ ਜੂਨ ਦੀ ਤਰੀਕ ਪਾਈ ਗਈ।

ਦਰਸ਼ਕਾਂ ਵਿਚੋਂ ਇਕ ਗੋਰਾ ਖੜਾ ਹੋ ਗਿਆ। ਉਸਨੇ ਜੱਜ ਨੂੰ ਸੰਬੋਧਨ ਕਰ ਕੇ ਉੱਚੀ ਸਾਰੀ ਕਿਹਾ, "ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਮਿਸਟਰ ਸਿੰਘ ਨੇ ਜੋ ਕੁਝ ਕੀਤਾ ਹੈ, ਠੀਕ ਕੀਤਾ ਹੈ।" ਉਹ ਇਕਦਮ ਇਹ ਗੱਲ ਕਹਿ ਗਿਆ। ਜਸਟਸ ਐਟਕਿਨਸਨ ਨੇ ਕੁਰਸੀ ਤੋਂ ਉੱਠਦਿਆਂ ਹੀ ਕਚਹਿਰੀ ਦੀ ਕਾਰਵਾਈ ਖ਼ਤਮ ਕਰ ਦਿੱਤੀ।

ਊਧਮ ਸਿੰਘ ਨੇ ਬਾਬ ਕੋਨੇਲੇ ਨੂੰ ਪਛਾਣ ਕੇ ਉੱਚੀ ਸਾਰੀ ਕਿਹਾ, "ਅਲਵਿਦਾ ਬਾਬ ! ਅਲਵਿਦਾ।"

ਬਾਬ ਕੋਨੇਲੇ ਨੂੰ ਪੁਲਸ ਨੇ ਹਿਰਾਸਤ ਵਿਚ ਲੈ ਲਿਆ ਤੇ ਕੋਰਟ ਵਿਚੋਂ ਬਾਹਰ ਲੈ ਤੁਰੇ।

ਜਦ ਊਧਮ ਸਿੰਘ ਕਚਹਿਰੀ ਵਿਚੋਂ ਪੁਲਸ ਦੀ ਹਿਰਾਸਤ ਵਿਚ ਬਾਹਰ ਆਇਆ ਤਾਂ ਉਸ ਦੀ ਨਜ਼ਰ ਆਪਣੀ ਲੈਂਡ ਲੇਡੀ ਮਿਸਜ਼ ਐਮ. ਐਮ. ਕਰੌਲੀ ਉਤੇ ਜਾ ਪਈ। ਉਸ ਨੇ ਸੱਜੀ ਬਾਂਹ ਉੱਚੀ ਕਰ ਕੇ ਕਿਹਾ-"ਮਾਂ, ਸ਼ੁਕਰੀਆ ! ਅਲਵਿਦਾ !"

ਮਿਸਜ਼ ਕਰੌਲੀ ਊਧਮ ਸਿੰਘ ਨੂੰ ਪੁਲਸ ਵੈਨ ਵਿਚ ਬਹਿੰਦਿਆਂ ਵੇਖ ਕੇ ਫਿਸ ਪਈ। ਉਸਦਾ ਰੋਣ ਨਾ ਠੱਲੇ।

ਜਦ ਮਲ, ਭਾਈ ਤੇ ਲੰਬੜ ਹੋਰਾਂ ਨੂੰ ਪਤਾ ਲੱਗਾ ਕਿ ਉਹ ਊਧਮ ਸਿੰਘ ਦੀ ਲੈਂਡ ਲੇਡੀ ਸੀ ਤਾਂ ਉਹ ਉਸਨੂੰ ਦਿਲਾਸਾ ਦੇਣ ਲੱਗੇ। ਭਾਈ ਦੇ ਇਸ਼ਾਰੇ ਉਤੇ, ਉਹ ਮਿਸਜ਼ ਕਰੌਲੀ ਨੂੰ ਨਾਲ ਲੈ ਕੇ ਚਾਹ ਪੀਣ ਲਈ ਲਾਇਨਜ਼ ਰੈਸਟੋਰੈਂਟ ਅੰਦਰ ਜਾ ਦਾਖ਼ਲ ਹੋਏ।

## 73.

ਸੈਂਟਰਲ ਕਰਿਮੀਨਲ ਕੋਰਟ ਓਲਡ ਬੇਲੀ ਵਿਚ ਮੁਕੱਦਮੇ ਦੀ ਕਾਰਵਾਈ ਜਿਥੇ ਕੱਲ੍ਹ ਛੱਡੀ ਗਈ ਸੀ, ਉਥੋਂ ਅਰੰਭ ਹੋਈ। ਜਸਟਸ ਐਟਕਿਨਸਨ ਆਪਣੀ ਕੁਰਸੀ ਉਤੇ ਡੱਟ ਕੇ ਬੈਠਾ ਹੋਇਆ ਸੀ। ਜੀਊਰੀ ਦੇ ਮੈਂਬਰ ਇਕ ਪਾਸੇ ਬੈਠੇ ਸਨ। ਅਖ਼ਬਾਰਾਂ

ਦੇ ਨੁਮਾਇੰਦਿਆਂ ਨਾਲ ਦਰਵਾਜ਼ੇ ਦੇ ਨਾਲ ਤੇ ਸਾਹਮਣੇ ਦੀਆਂ ਦੋਵੇਂ ਨੁਕਰਾਂ ਖਚਾ-ਖੱਚ ਭਰੀਆਂ ਪਈਆਂ ਸਨ। ਰੀਟਾਇਰਡ ਅਫ਼ਸਰਾਂ, ਪੈਨਸ਼ਨ ਖੋਰਾਂ ਤੇ ਸਰਕਾਰੀ ਬੰਦਿਆਂ ਨੇ ਸਾਰੀਆਂ ਕੁਰਸੀਆਂ ਰੋਕੀਆਂ ਹੋਈਆਂ ਸਨ। ਇਸ ਗੱਲ ਦਾ ਖ਼ਿਆਲ ਰਖਿਆ ਗਿਆ ਸੀ ਕਿ ਬਾਬ ਕੋਨੇਲੇ ਜਿਹੇ ਕਿਸੇ ਬੰਦੇ ਜਾਂ ਕਿਸੇ ਆਮ ਹਿੰਦੁਸਤਾਨੀ ਨੂੰ ਅੰਦਰ ਨਾ ਜਾਣ ਦਿਤਾ ਜਾਏ। ਮੰਨੇ-ਪ੍ਰਮੰਨੇ ਸਰਕਾਰੀ ਪਿੱਠੂ ਹਿੰਦੁਸਤਾਨੀਆਂ ਨੂੰ ਛੱਡ ਕੇ, ਹਰ ਆਮ ਹਿੰਦੁਸਤਾਨੀ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਿਆ ਜਾਂਦਾ ਸੀ। ਲੰਬੜ, ਮਲ ਤੇ ਭਾਈ ਤੇ ਉਹਨਾਂ ਦੇ ਕਈ ਹੋਰ ਸਾਥੀ ਕਚਹਿਰੀ ਦੀ ਇਮਾਰਤ ਤੋਂ ਬਾਹਰ, ਨਿੰਮੋਝੂਣੇ ਖੜੇ ਰਹੇ।

ਜਦ ਊਧਮ ਸਿੰਘ ਨੂੰ ਕਸਮ ਖਾਣ ਲਈ ਆਖਿਆ ਗਿਆ ਤਾਂ ਉਸ ਨੇ ਵਾਰਸ ਸ਼ਾਹ ਦੀ ਹੀਰ ਦੇ ਕਿੱਸੇ ਉਤੇ ਹੱਥ ਰੱਖ ਕੇ ਕਸਮ ਖਾਣ ਦੀ ਮੰਗ ਕੀਤੀ। ਉਸ ਦੀ ਮੰਗ ਨੂੰ ਗੌਲਿਆ ਤਕ ਨਾ ਗਿਆ। ਉਸ ਨੇ ਕਸਮ ਖਾਣ ਤੋਂ ਵੀ ਇਨਕਾਰ ਕਰ ਦਿਤਾ ਤੇ ਬਿਆਨ ਦੇਣਾ ਸ਼ੁਰੂ ਕੀਤਾ, "ਮੈਂ ਜੋ ਬਿਆਨ ਮੈਜਿਸਟਰੇਟ ਦੀ ਕਚਹਿਰੀ ਵਾਸਤੇ ਲਿਖ ਕੇ ਦਿਤਾ ਸੀ, ਉਹ ਕਚਹਿਰੀ ਵਿਚ ਕਿਉਂ ਪੇਸ਼ ਨਹੀਂ ਕੀਤਾ ਗਿਆ। ਮੈਜਿਸਟਰੇਟ ਨੇ ਮੇਰਾ ਬਿਆਨ ਅਖ਼ਬਾਰੀ ਨੁਮਾਇੰਦਿਆਂ ਨੂੰ ਨਾ ਛਾਪਣ ਦੀ ਤਾਕੀਦ ਕਰ ਦਿਤੀ ਸੀ। ਇਹ ਕਿਹੜੇ ਪਾਸੇ ਦਾ ਇਨਸਾਫ਼ ਹੈ? ਜਿਹੜਾ ਬਿਆਨ ਮੈਂ ਹੁਣ ਦੇ ਰਿਹਾ ਹਾਂ, ਮੈਨੂੰ ਪਤਾ ਹੈ ਕਿ ਇਸਨੂੰ ਵੀ ਛਾਪਣ ਦੀ ਮਨਾਹੀ ਕਰ ਦਿਤੀ ਜਾਏਗੀ। ਇਹ ਕਚਹਿਰੀ ਹੈ ਜਾਂ ਮਦਾਰੀ ਦਾ ਤਮਾਸ਼ਾ! ਜਸਟਸ ਵੀ ਅੰਗਰੇਜ਼, ਜੀਊਰੀ ਵੀ ਅੰਗਰੇਜ਼, ਗਵਾਹ ਵੀ ਅੰਗਰੇਜ਼, ਅਖ਼ਬਾਰਾਂ ਵਾਲੇ ਵੀ ਅੰਗਰੇਜ਼, ਦਰਸ਼ਕ ਵੀ ਹਿੰਦੁਸਤਾਨ ਦੇ ਪੈਸੇ ਉਤੇ ਪਲਣ ਵਾਲੇ ਅੰਗਰੇਜ਼। ਆਪੇ ਮੁਨਸਫ਼, ਆਪੇ ਮੁਲਜ਼ਮ। ਕਿਆ ਢੌਂਗ ਰਚਾਇਆ ਗਿਆ ਹੈ ਇਨਸਾਫ਼ ਦੇ ਨਾਂ ਉਤੇ?

"ਜਿਹੜੀ ਸਰਕਾਰ ਧੱਕੇ ਤੇ ਜ਼ੋਰ ਨਾਲ, ਹਥਿਆਰਾਂ ਨੂੰ ਵਰਤ ਕੇ ਲੋਕਾਂ ਨੂੰ ਦਬਾਉਣ ਤੇ ਦਬਾਈ ਰੱਖਣਾ ਆਪਣਾ ਫ਼ਰਜ਼ ਸਮਝਦੀ ਹੈ, ਉਹ ਹਕੂਮਤ ਦੇ ਇਕ ਨੁਮਾਇੰਦੇ ਦੀ ਮੌਤ ਉਤੇ ਕਿਉਂ ਏਨਾ ਬੌਖਲਾ ਉੱਠੀ ਹੈ? ਤੁਸੀਂ ਸਾਰੇ ਓਦੋਂ ਕਿੱਥੇ ਸਾਉ ਜਦ ਜਨਰਲ ਡਾਇਰ ਨੇ ਅੰਮ੍ਰਿਤਸਰ ਵਿਚ ਬੇਗੁਨਾਹ ਤੇ ਨਿਹੱਥੇ ਲੋਕਾਂ ਉਤੇ ਗੋਲੀਆਂ ਦੀ ਬੁਛਾੜ ਕੀਤੀ ਸੀ? ਤੁਸੀਂ ਉਸਨੂੰ ਉਸ ਦੀ ਬਹਾਦਰੀ ਲਈ ਹਜ਼ਾਰਾਂ ਪੌਂਡ ਇਨਾਮ ਦਿਤੇ। ਓਡਵਾਇਰ ਨੇ ਉਸ ਵਲੋਂ ਕੀਤੇ ਗਏ ਕਤਲਾਮ ਦੀ ਹਮਾਇਤ ਕੀਤੀ। ਡਾਇਰ ਦੀ ਦੱਬ ਕੇ ਪਿੱਠ ਠੋਕੀ। ਤੁਸਾਂ ਡਾਇਰ ਤੇ ਓਡਵਾਇਰ ਦੀ ਬੇਰਹਿਮੀ ਦੀ ਨਿੰਦਾ ਕਰਨ ਦੀ ਬਜਾਏ ਉਹਨਾਂ ਨੂੰ ਹਿੰਦੁਸਤਾਨ ਨੂੰ ਗ਼ੁਲਾਮ ਰੱਖਣ ਲਈ ਜੋਧਿਆਂ ਦੇ ਖਿਤਾਬ ਦਿਤੇ।"

ਕਚਹਿਰੀ ਵਿਚ ਕਬਰਸਤਾਨ ਵਾਲੀ ਚੁੱਪ ਸੀ। ਊਧਮ ਸਿੰਘ ਦੀ ਅਵਾਜ਼ ਪਹਿਲਾਂ ਨਾਲੋਂ ਵੀ ਉੱਚੀ ਉੱਠੀ, "ਮੈਂ ਜਨਰਲ ਡਾਇਰ ਤੋਂ ਬਦਲਾ ਲੈਣਾ ਸੀ। ਉਹ

ਮੇਰੇ ਆਉਣ ਤੋਂ ਪਹਿਲਾਂ ਹੀ ਮਰ ਚੁੱਕਾ ਸੀ। ਮੈਂ ਉਸ ਦੇ ਨਾਲ ਦੇ ਦੂਜੇ ਬੁਚੜ ਕੈਪਟਨ ਬਰਗਿਜ਼ ਨੂੰ ਸਾਰਾ ਜ਼ੋਰ ਲਾ ਕੇ ਟੋਲਿਆ ਪਰ ਸਫਲ ਨਾ ਹੋ ਸਕਿਆ।

"ਮੈਂ ਅੰਮ੍ਰਿਤਸਰ ਦਾ ਕਤਲਾਮ ਅੱਖੀਂ ਡਿੱਠਾ ਸੀ। ਮੈਂ ਆਪਣੇ ਇਕ ਸ਼ਹੀਦ ਯਾਰ ਦੀ ਅਰਥੀ ਆਪਣੇ ਮੋਢਿਆਂ ਉਤੇ ਚੁੱਕੀ ਸੀ। ਮੈਂ ਇਸ ਵੇਲੇ ਉਹਨਾਂ ਸ਼ਹੀਦਾਂ ਦੇ ਖ਼ੂਨ ਦੀ ਨਦੀ ਚਲਦੀ ਵੇਖ ਰਿਹਾ ਹਾਂ। ਜੇ ਏਡਾ ਵੱਡਾ ਕਤਲਾਮ ਕਰ ਕੇ ਜਨਰਲ ਡਾਇਰ ਇਕ ਦੇਸ਼-ਭਗਤ ਜੋਧਾ ਹੋ ਸਕਦਾ ਹੈ ਤਾਂ ਮੈਂ ਉਸ ਕਾਤਲ ਦੇ ਹਮਾਇਤੀ ਨੂੰ ਗੋਲੀ ਦਾ ਨਿਸ਼ਾਨਾ ਬਣਾ ਕੇ,ਆਪਣੇ ਦੇਸ਼ ਦੇ ਲੋਕਾਂ ਦੀ ਅਵਾਜ਼ ਦੀ ਨੁਮਾਇੰਦਗੀ ਕਰ ਕੇ, ਦੇਸ਼-ਭਗਤ ਕਿਉਂ ਨਹੀਂ ਅਖਵਾ ਸਕਦਾ ? ਜੇ ਤੁਸੀਂ ਮੇਰੇ ਦੇਸ਼ ਨੂੰ ਹਥਿਆਰਾਂ ਦੇ ਜ਼ੋਰ ਨਾਲ ਕਾਬੂ ਕਰੀ ਬੈਠੇ ਹੋ ਤਾਂ ਮੈਂ ਗੋਲੀਆਂ ਚਲਾ ਕੇ ਕਿਹੜਾ ਗੁਨਾਹ ਕੀਤਾ ਹੈ ?

"ਤੁਸੀਂ ਆਪਣੇ ਆਪ ਨੂੰ ਹਾਸੋ ਹੀਣਾ ਬਣਾਉਂਦੇ ਹੋ, ਜਦ ਤੁਸੀਂ ਉਨ੍ਹਾਂ ਲੋਕਾਂ ਨਾਲ ਹਮਦਰਦੀ ਵਿਖਾਂਦੇ ਹੋ, ਜੋ ਦੇਸ਼ ਤੁਹਾਡੇ ਆਪਣੇ ਕਬਜ਼ੇ ਵਿਚ ਨਹੀਂ। ਤੁਸੀਂ ਮਨੁੱਖੀ ਹਮਦਰਦੀ ਤੇ ਇਨਸਾਫ਼ ਦਾ ਢੰਡੋਰਾ ਦੇ ਕੇ ਆਪਣਾ ਮਖੌਲ ਉਡਾਉਂਦੇ ਹੋਏ ਸ਼ਰਮ ਨਹੀਂ ਖਾਂਦੇ। ਮੇਰੇ ਦੇਸ਼ ਦੇ ਨਿਹੱਥੇ ਲੋਕਾਂ ਉਤੇ ਜੋ ਜ਼ੁਲਮ ਢਾਹੇ ਜਾ ਰਹੇ ਹਨ, ਤੁਸੀਂ ਉਹਨਾਂ ਦੀ ਹਵਾ ਵੀ ਬਾਹਰ ਨਹੀਂ ਨਿਕਲਣ ਦੇਂਦੇ।

"ਜੇ ਤੁਸੀਂ ਹਥਿਆਰਾਂ ਦੇ ਜ਼ੋਰ ਨਾਲ ਮੇਰਾ ਦੇਸ਼ ਦਬਾਈ ਰੱਖਣਾ ਚਾਹੁੰਦੇ ਹੋ ਤਾਂ ਮੇਰਾ ਵੀ ਫ਼ਰਜ਼ ਬਣਦਾ ਹੈ ਹਥਿਆਰ ਉਠਾਵਾਂ। ਤੁਸੀਂ ਕੇਵਲ ਹਥਿਆਰਾਂ ਦੀ ਬੋਲੀ ਸਮਝਣ ਦੇ ਆਦੀ ਹੋ। ਮੇਰੇ ਦੇਸ਼ ਨੂੰ ਵੀ ਤੁਹਾਡੇ ਮੁਕਾਬਲੇ ਲਈ ਛੇਤੀ ਹੀ ਹਥਿਆਰ ਚੁੱਕਣੇ ਪੈਣਗੇ।"

ਜਸਟਸ ਐਟਕਿਨਸਨ ਘੜੀ ਮੁੜੀ ਊਧਮ ਸਿੰਘ ਵੱਲ ਤਾੜ ਲਾ ਕੇ ਵੇਖਦਾ। ਕੁਰਸੀ ਵਿਚ ਬੇਅਰਾਮ ਬੈਠਾ ਕਦੇ ਸੱਜੇ ਪਾਸੇ ਝੁਕਦਾ ਤੇ ਕਦੇ ਖੱਬੇ ਪਾਸੇ। ਊਧਮ ਸਿੰਘ ਨਾ ਜਸਟਸ ਵੱਲ ਵੇਖ ਰਿਹਾ ਸੀ ਤੇ ਨਾ ਜੀਊਰੀ ਵੱਲ ਤੇ ਨਾ ਦਰਸ਼ਕਾਂ ਵੱਲ। ਉਹ ਜਿਹਨਾਂ ਪੈਰਾਂ ਤੇ ਖਲੋਤਾ ਸੀ ਹੁਣ ਵੀ ਉਹਨਾਂ ਉਤੇ ਹੀ ਖਲੋਤਾ ਸੀ। ਉਸ ਦੇ ਪੈਰ ਮਜ਼ਬੂਤੀ ਨਾਲ ਇਕੋ ਥਾਂ ਟਿਕੇ ਹੋਏ ਸਨ। ਉਸ ਨੇ ਜ਼ਰਾ ਕੁ ਸਾਹ ਲੈਂਦਿਆਂ ਕਿਹਾ, "ਤੁਹਾਡੇ ਮਹਾਨ ਫਲਾਸਫਰ ਹਰਬਰਟ ਸਪੈਂਨਸਰ ਨੇ ਕਿਹੈ— ਹਰ ਮਨੁੱਖ ਦਾ ਹੱਕ ਹੈ ਕਿ ਉਹ ਜੋ ਜੀਅ ਚਾਹੇ ਕਰ ਸਕਦਾ ਹੈ ਬਸ਼ਰਤੇ ਕਿ ਉਹ ਕਿਸੇ ਹੋਰ ਦੇ ਹੱਕ ਤੇ ਅਜ਼ਾਦੀ ਵਿਚ ਖਲਲ ਨਾ ਪਾਏ।"

ਊਧਮ ਸਿੰਘ ਦੀ ਇਹ ਗੱਲ ਸੁਣ ਕੇ ਦਰਸ਼ਕਾਂ ਵਿਚ ਹਿਲਜੁਲ ਮੱਚ ਗਈ। ਉਹ ਅੱਗੇ ਪਿੱਛੇ ਵੇਖਣ ਲਗੇ। ਅਖ਼ਬਾਰਾਂ ਨੇ ਛਾਪਿਆ ਸੀ ਕਿ ਉਹ ਕੇਵਲ ਟੁੱਟੀ ਫੁੱਟੀ ਅੰਗਰੇਜ਼ੀ ਬੋਲ ਸਕਦਾ ਹੈ। ਉਸ ਦੇ ਵਿਦਵਤਾ ਤੇ ਦਲੀਲ ਭਰੇ ਬਿਆਨ ਨਾਲ ਲੋਕ ਹੈਰਾਨ ਹੋ ਰਹੇ ਸਨ। ਲੋਕੀਂ ਇਸ ਗੱਲ ਤੇ ਵੀ ਹੈਰਾਨ ਸਨ ਕਿ ਸ਼ਾਇਦ ਉਹ ਆਪਣੇ ਉਲਟ ਹੀ ਬਿਆਨ ਦੇਣ ਲੱਗ ਪਿਆ ਹੈ।

ਉਸ ਨੇ ਬਿਆਨ ਜਾਰੀ ਰੱਖਦਿਆਂ ਕਹਿਣਾ ਸ਼ੁਰੂ ਕੀਤਾ, "ਜੇ ਤੁਹਾਡੀ ਕੌਮ ਹਰਬਰਟ ਸਪੈਂਨਸਰ ਦੇ ਬਚਨਾਂ ਉਤੇ ਅਮਲ ਕਰੇ ਤਾਂ ਦੁਨੀਆ ਵਿਚ ਸ਼ਾਂਤੀ ਹੋ ਜਾਏ। ਮੈਂ ਤੁਹਾਡੇ ਇਕ ਹੋਰ ਵਿਦਵਾਨ ਦੀ ਕਹੀ ਗੱਲ ਯਾਦ ਕਰਾਉਂਦਾ ਹਾਂ। ਉਸ ਨੇ ਬੜੇ ਸਾਫ਼ ਲਫ਼ਜ਼ਾਂ ਵਿਚ ਕਿਹਾ ਹੈ—'ਜ਼ੁਲਮ ਦਾ ਮੁਕਾਬਲਾ ਕਰਨ ਲਈ ਹਥਿਆਰ ਚੁੱਕਣੇ ਜ਼ਰੂਰੀ ਹੀ ਨਹੀਂ, ਲਾਜ਼ਮੀ ਹੈ। ਮੁਕਾਬਲਾ ਨਾ ਕਰਨਾ, ਮਨੁੱਖ ਨੂੰ ਸਦਾ ਲਈ ਬੁਜ਼ਦਿਲ ਬਣਾ ਦੇਂਦਾ ਹੈ। ਉਸਦੇ ਅੰਦਰੋਂ ਸਵੈਮਾਣ ਦੀ ਸ਼ਕਤੀ ਸਦਾ ਲਈ ਮਰ ਜਾਂਦੀ ਹੈ। ਸਿਆਸੀ ਕਤਲ, ਕਤਲ ਨਹੀਂ। ਦੁਖੀਆਂ ਦੀ ਅਵਾਜ਼ ਦੀ ਨੁਮਾਇੰਦਗੀ ਕਰਨ ਲਈ ਸਿਆਸੀ ਕਤਲ ਹੀ ਇਕ ਰਾਹ ਰਹਿ ਜਾਂਦਾ ਹੈ। ਹਥਿਆਰਾਂ ਦਾ ਮੁਕਾਬਲਾ ਹਥਿਆਰ ਹੀ ਕਰ ਸਕਦੇ ਹਨ।' ਫ਼ਰਕ ਕੇਵਲ ਇਤਨਾ ਹੈ ਕਿ ਤੁਸੀਂ ਲੋਕਾਂ ਨੂੰ ਗ਼ੁਲਾਮ ਬਣਾਉਣ ਲਈ ਹਥਿਆਰ ਚੁੱਕਦੇ ਹੋ ਤੇ ਅਸੀਂ ਆਪਣੀ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ ਹਥਿਆਰ ਚੁੱਕਣ ਵਾਸਤੇ ਮਜਬੂਰ ਕੀਤੇ ਜਾ ਰਹੇ ਹਾਂ।"

ਅਖ਼ਬਾਰਾਂ ਦੇ ਨੁਮਾਇੰਦੇ ਊਧਮ ਸਿੰਘ ਦੇ ਬਿਆਨ ਸੁਣ ਕੇ ਹੈਰਾਨ ਹੋ ਰਹੇ ਸਨ। ਉਸ ਦੀ ਸਿਆਸੀ ਸੂਝ ਤੇ ਜਾਣਕਾਰੀ ਉਤੇ ਅੰਗਰੇਜ਼ ਹੁੰਦੇ ਹੋਏ ਵੀ ਅਸ਼-ਅਸ਼ ਕਰ ਉੱਠੇ।

"ਤੁਸੀਂ ਆਪਣੇ ਆਇਰਸ਼ ਲੋਕਾਂ ਦਾ ਕੀ ਹਸ਼ਰ ਕੀਤਾ ਹੈ ? ਤੁਸਾਂ ਡਬਲਨ ਦਾ ਕਤਲਾਮ ਕੀਤਾ।"

ਉਸਦੇ ਬਿਆਨ ਨੂੰ ਟੋਕਦਿਆਂ ਜਸਟਸ ਨੇ ਕਿਹਾ, "ਊਧਮ ਸਿੰਘ ਤੂੰ ਆਪਣੇ ਡੀਫੈਂਸ ਦੀ ਹੱਦ ਤੋਂ ਬਾਹਰ ਜਾ ਰਿਹਾ ਹੈਂ। ਤੈਨੂੰ ਆਪਣੇ ਬਿਆਨ ਆਪਣੇ ਕੇਸ ਤਕ ਮਹਿਦੂਦ ਰੱਖਣੇ ਚਾਹੀਦੇ ਹਨ।"

"ਮੇਰਾ ਨਾਂ ਰਾਮ ਮੁਹੰਮਦ ਸਿੰਘ 'ਅਜ਼ਾਦ' ਹੈ। ਮੈਂ ਪਹਿਲੋਂ ਵੀ ਅਦਾਲਤ ਨੂੰ ਦੱਸ ਚੁੱਕਾਂ ਹਾਂ। ਮੈਨੂੰ ਮੇਰੇ ਨਾਂ ਨਾਲ ਬੁਲਾਇਆ ਜਾਏ।"

ਫਿਰ ਉਸ ਨੇ ਬਿਆਨ ਜਾਰੀ ਰੱਖਦਿਆਂ ਕਹਿਣਾ ਸ਼ੁਰੂ ਕੀਤਾ, "ਤੁਸਾਂ ਲਾਹੌਰ ਵਿਚ ਗੋਲੀ ਚਲਾ ਕੇ ਕਈ ਖ਼ਾਕਸਾਰ ਮਾਰ ਦਿਤੇ ਹਨ। ਉਹ ਸਾਰੇ ਮੇਰੇ ਦੇਸ਼ ਵਾਸੀ ਸਨ। ਉਨ੍ਹਾਂ ਵਿਚ ਮੇਰੇ ਬਚਪਨ ਦਾ ਇਕ ਯਾਰ ਸੀ। ਜਦ ਵੀ ਅਸਾਂ ਆਪਣੇ ਹੱਕ ਮੰਗੇ ਤੁਸਾਂ ਗੋਲੀ ਚਲਾ ਕੇ ਜੁਆਬ ਦਿਤਾ। ਛੇ ਗੋਲੀਆਂ ਨਾਲ ਏਨੇ ਕਿਉਂ ਘਬਰਾ ਉੱਠੇ ਹੋ ? ਮੇਰੇ ਹਜ਼ਾਰਾਂ ਦੇਸ਼ ਵਾਸੀ ਜੇਲ੍ਹਾਂ ਵਿਚ ਸੜ ਰਹੇ ਹਨ। ਸੈਂਕੜੇ ਫਾਂਸੀਆਂ ਦੇ ਤਖਤਿਆਂ ਉਤੇ ਲਟਕਾ ਦਿਤੇ ਗਏ ਹਨ। ਉਹ ਕੇਵਲ ਆਪਣੀ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ ਸ਼ਹੀਦੀਆਂ ਪ੍ਰਾਪਤ ਕਰ ਗਏ ਹਨ।"

ਫਿਰ ਊਧਮ ਸਿੰਘ ਨੇ ਆਪਣੀ ਲਾਲ ਨਕਟਾਈ ਨੂੰ ਹੱਥ ਪਾ ਕੇ ਢਿੱਲੀ ਕਰਦਿਆਂ, ਚੌਹੀਂ ਪਾਸੀਂ ਨਜ਼ਰ ਮਾਰਦਿਆਂ ਕਹਿਣਾ ਸ਼ੁਰੂ ਕੀਤਾ, "ਪੁੱਛਾਂ ਇਕ ਸੁਆਲ ਤੁਹਾਡੇ ਕੋਲੋਂ ? ਇਹ ਸੁਆਲ ਮੇਰੇ ਦੇਸ਼ ਦੇ ਇਕ ਬਹਾਦਰ ਜੋਧੇ ਨੇ 1909 ਵਿਚ ਪੁੱਛਿਆ ਸੀ ਤੁਹਾਡੀ ਕਚਹਿਰੀ ਵਿਚ। ਜੇ ਉਸ ਦਾ ਨਾਂ ਸੁਣਨਾ ਚਾਹੁੰਦੇ ਹੋ ਤਾਂ

ਸੁਣ ਲਓ, ਉਸ ਦਾ ਨਾਂ ਸੀ ਮਦਨ ਲਾਲ ਢੀਂਗਰਾ। ਮੈਂ ਉਹੋ ਸੁਆਲ ਅੱਜ ਤੁਹਾਡੇ ਪਾਸੋਂ ਫਿਰ ਪੁੱਛਣਾ ਚਾਹੁੰਦਾ ਹਾਂ। ਫ਼ਰਜ਼ ਕਰੋ, ਜਰਮਨ ਇੰਗਲੈਂਡ ਉਤੇ ਕਬਜ਼ਾ ਕਰ ਲੈਂਦੇ ਹਨ।"

ਊਧਮ ਸਿੰਘ ਦੀ ਇਹ ਗੱਲ ਸੁਣਦਿਆਂ ਹੀ ਕਚਹਿਰੀ ਵਿਚ ਰੌਲਾ ਪੈ ਗਿਆ, 'ਆਰਡਰ, ਆਰਡਰ' ਦੀਆਂ ਅਵਾਜ਼ਾਂ ਆਈਆਂ। ਉਸ ਨੂੰ ਆਪਣੇ ਕੇਸ ਨਾਲ ਸੰਬੰਧਤ ਗੱਲਾਂ ਦੀ ਹੱਦ ਵਿਚ ਰਹਿਣ ਲਈ ਦੁਬਾਰਾ ਹਦਾਇਤ ਕੀਤੀ ਗਈ ਪਰ ਉਸ ਨੇ ਹਦਾਇਤ ਦੀ ਕੋਈ ਪਰਵਾਹ ਨਾ ਕਰਦਿਆਂ ਆਪਣੀ ਗੱਲ ਜਾਰੀ ਰੱਖੀ, "ਫ਼ਰਜ਼ ਕਰੋ ਤੁਹਾਡੀ ਹਕੂਮਤ ਜਰਮਨਾਂ ਸਾਹਮਣੇ ਹਥਿਆਰ ਸੁਟ ਦੇਂਦੀ ਹੈ ਪਰ ਫਿਰ ਵੀ ਕੁਝ ਅਣਖੀਲੇ ਜਵਾਨ ਹਾਰ ਨਾ ਮੰਨ ਕੇ ਲੜਦੇ ਰਹਿੰਦੇ ਹਨ ਤਾਂ ਕੀ ਤੁਸੀਂ ਉਨ੍ਹਾਂ ਜਵਾਨਾਂ ਨੂੰ ਬੁਜ਼ਦਿਲ ਕਹੋਗੇ ਜਾਂ ਬਹਾਦਰ ? ਜੇ ਤੁਸੀਂ ਉਨ੍ਹਾਂ ਨੂੰ ਦੇਸ਼-ਭਗਤ ਤੇ ਬਹਾਦਰ ਕਹੋਗੇ ਤਾਂ ਫਿਰ ਮੈਂ ਕਿਹੜਾ ਉਲਟਾ ਕੰਮ ਕੀਤਾ ਹੈ ? ਮੈਂ ਵੀ ਤਾਂ ਦੇਸ਼ ਦੀ ਅਜ਼ਾਦੀ ਦੀ ਪ੍ਰਾਪਤੀ ਵਾਸਤੇ ਰੋਸ ਜ਼ਾਹਰ ਕੀਤਾ ਹੈ।

"ਤੁਹਾਡੇ ਨਿਆਂਕਾਰਾਂ ਦੀਆਂ ਅੱਖਾਂ ਉਤੇ ਅਨਿਆਂ ਦੀਆਂ ਪੱਟੀਆਂ ਬੱਧੀਆਂ ਹੋਈਆਂ ਹਨ। ਇਨਸਾਫ਼ ਦੇ ਚੜ੍ਹਦੇ ਸੂਰਜ ਵੱਲ ਤੱਕ ਕੇ ਉਨ੍ਹਾਂ ਦੀਆਂ ਅੱਖਾਂ ਚੁੰਧਿਆ ਜਾਂਦੀਆਂ ਹਨ। ਤੁਹਾਡੇ ਕੰਨ ਵੀ ਇਨਸਾਫ਼ ਦੀ ਅਵਾਜ਼ ਸੁਣਨ ਤੋਂ ਆਕੀ ਹਨ। ਫਿਰ ਮੈਂ ਅੰਨ੍ਹਿਆਂ ਤੇ ਬੋਲਿਆਂ ਅੱਗੇ ਇਨਸਾਫ਼ ਦੀ ਦੁਹਾਈ ਕਿਉਂ ਪਾਵਾਂ ?

"ਮੈਂ ਆਪਣੀ ਰਾਖੀ ਲਈ ਕੁਝ ਨਹੀਂ ਕਹਿਣਾ ਚਾਹੁੰਦਾ। ਮੈਂ ਏਨਾ ਜ਼ਰੂਰੀ ਦੁਹਰਾਣਾ ਚਾਹੁੰਦਾ ਹਾਂ ਕਿ ਜੋ ਕੁਝ ਮੈਂ ਕੀਤਾ ਹੈ ਆਪਣੀ ਮਰਜ਼ੀ ਨਾਲ ਕੀਤਾ ਹੈ। ਇਸ ਕੰਮ ਵਿਚ ਮੇਰਾ ਹੋਰ ਕੋਈ ਭਾਈਵਾਲ ਨਹੀਂ। ਮੈਂ ਸਾਰੀ ਜ਼ਿੰਮੇਵਾਰੀ ਆਪਣੇ ਸਿਰ ਉਤੇ ਲੈਂਦਾ ਹਾਂ।"

ਫਿਰ ਉਹ ਆਪਣੇ ਚਮਕਦੇ ਨੀਲੇ ਸੂਟ ਵਿਚ ਲਾਟਾਂ ਛੱਡਦੀ ਲਾਲ ਸੂਹੀ ਨਕਟਾਈ ਨੂੰ ਦੋਵੇਂ ਹੱਥ ਪਾ ਕੇ ਗਜਿਆ—"ਕਰੋ ਜੋ ਕਰਨਾ ਜੇ, ਛੇਤੀ ਕਰੋ। ਮੇਰਾ ਮਦਨ, ਮੇਰਾ ਭਗਤ ਤੇ ਮੇਰਾ ਕਰਤਾਰ, ਮੇਰਾ ਅਸ਼ਰਫ ਤੇ ਮੇਰੇ ਹੋਰ ਸਾਥੀ ਮੇਰੀ ਉਡੀਕ ਵਿਚ ਹੋਣਗੇ।

"ਮੇਰੀ ਆਤਮਾ ਵਿਚ ਮਦਨ, ਖੜਤਾਲਾਂ ਵਜਾ ਰਿਹਾ ਹੈ, ਭਗਤ ਨਗਾਰੇ ਉਤੇ ਚੋਟ ਲਾ ਰਿਹਾ ਹੈ। ਕਰਤਾਰ ਢੋਲ ਕੁਟ ਰਿਹਾ ਹੈ। ਅਸ਼ਰਫ ਤੂਤਣੀਆਂ ਵਜਾ ਰਿਹਾ ਹੈ। ਸੁੱਚਾ ਤੇ ਬਹਾਦਰ ਦੁਮਾਲੇ ਬੱਧੇ ਨੇੜੇ ਢੁਕ ਰਹੇ ਹਨ। ਹਜ਼ਾਰਾਂ ਸ਼ਹੀਦ, ਸ਼ਹੀਦੀ ਮੇਲੇ ਦੀਆਂ ਤਿਆਰੀਆਂ ਕਰ ਰਹੇ ਹਨ। ਸ਼ਹੀਦਾਂ ਦੇ ਭੰਗੜੇ ਦੀਆਂ ਤਿਆਰੀਆਂ ਮੁਕੰਮਲ ਹੋ ਚੁੱਕੀਆਂ ਹਨ। ਮੈਨੂੰ ਵੀ ਦੁਮਾਲਾ ਬੰਨ੍ਹ ਲੈਣ ਦਿਓ।"

ਫਿਰ ਉਸ ਨੇ ਉੱਚੀ ਉੱਚੀ ਗਾਣਾ ਸ਼ੁਰੂ ਕਰ ਦਿਤਾ—

"ਸਰ ਫ਼ਰੋਸ਼ੀ ਕੀ ਤਮੱਨਾ ਅਬ ਹਮਾਰੇ ਦਿਲ ਮੇਂ ਹੈ।

ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ।"

ਕਚਹਿਰੀ ਵਿਚ ਬੈਠੇ ਲੋਕ, ਉੱਠ ਉੱਠ ਕੇ ਉਸ ਵੱਲ ਤੱਕਣ ਲੱਗੇ। ਉਹ ਔਰਤਾਂ ਜੋ ਕੈਕਸਟਨ ਹਾਲ ਵਿਚ ਗੋਲੀ ਚਲਣ ਸਮੇਂ ਮੌਜੂਦ ਸਨ, ਪੂਰੇ ਜ਼ੋਰ ਨਾਲ ਮੇਕ-ਅਪ ਕਰ ਕੇ ਆਈਆਂ ਸਨ। ਇਕ ਦੂਜੀ ਤੋਂ ਵੱਧ ਹਾਰ-ਸ਼ਿੰਗਾਰ ਦਾ ਦਿਖਾਵਾ ਕਰ ਰਹੀਆਂ ਸਨ। ਉਹ ਵੀ ਉੱਠ ਉੱਠ ਊਧਮ ਸਿੰਘ ਵੱਲ ਵੇਖਣ ਲੱਗੀਆਂ।

ਜੀਊਰੀ ਨੂੰ ਇਕ ਖ਼ਾਸ ਕਮਰੇ ਵਿਚ ਜਾ ਕੇ ਸਲਾਹ-ਮਸ਼ਵਰਾ ਕਰਨ ਲਈ ਆਖਿਆ ਗਿਆ। ਇਕ ਘੰਟਾ ਪੈਂਤੀ ਮਿੰਟ ਜੀਊਰੀ ਵਾਲੇ ਸਲਾਹਾਂ ਕਰਦੇ ਰਹੇ।

ਜੀਊਰੀ ਨੇ ਊਧਮ ਸਿੰਘ ਨੂੰ ਕਤਲ ਦਾ ਦੋਸ਼ੀ ਠਹਿਰਾਇਆ। ਊਧਮ ਸਿੰਘ ਨੇ ਕੋਟ ਦੀ ਜੇਬ ਵਿਚੋਂ ਕਾਗ਼ਜ਼ਾਂ ਦੀ ਥੱਬੀ ਕੱਢਦਿਆਂ ਕਿਹਾ, "ਇਹ ਮੇਰਾ ਪੂਰਾ ਲਿਖਤੀ ਬਿਆਨ ਹੈ।"

ਜਸਟਸ ਐਟਕਿਨਸਨ ਨੇ ਅਖ਼ਬਾਰਾਂ ਦੇ ਨੁਮਾਇੰਦਿਆਂ ਨੂੰ ਹਦਾਇਤ ਕਰ ਦਿਤੀ ਕਿ ਕੈਦੀ ਦਾ ਬਿਆਨ ਅਖ਼ਬਾਰਾਂ ਵਿਚ ਨਾ ਛਾਪਿਆ ਜਾਏ।

ਜਦ ਉਹ ਕੋਰਟ ਤੋਂ ਬਾਹਰ ਲਿਆਂਦਾ ਗਿਆ ਤਾਂ ਉਸ ਨੇ ਲੰਬੜ, ਭਾਈ, ਮਲ ਤੇ ਕੁਝ ਹੋਰ ਬੰਦੇ ਖੜੇ ਤੱਕੇ। ਉਸ ਨੇ ਸੱਜਾ ਹੱਥ ਚੁੱਕ ਕੇ ਹਿਲਾਂਦਿਆਂ ਜ਼ੋਰ ਨਾਲ ਕਿਹਾ, "ਖ਼ੁਸ਼ ਰਹੋ ਅਹਿਲੇ ਵਤਨ, ਹਮ ਤੋ ਚਮਨ ਛੋੜ ਚਲੇ।"

ਪੁਲਸ ਵਾਲਿਆਂ ਝੱਟ-ਪੱਟ ਉਸ ਨੂੰ ਪੁਲਸ-ਵੈਨ ਵਿਚ ਬਿਠਾਉਣ ਦੀ ਕੀਤੀ। ਲੰਬੜ, ਮਲ, ਭਾਈ ਤੇ ਉਨ੍ਹਾਂ ਦੇ ਸਾਥੀ ਉਥੇ ਖਲੋਤੇ ਹੀ ਵੇਖਦੇ ਰਹਿ ਗਏ।

## 74

ਊਧਮ ਸਿੰਘ ਨੂੰ ਫਾਂਸੀ ਦੇ ਤਖ਼ਤੇ ਉਤੇ ਚੜ੍ਹਾਉਣ ਲਈ ਪੰਝੀ ਜੂਨ ਦੀ ਤਰੀਕ ਨਿਯਤ ਹੋਈ।

ਉਸ ਦੇ ਦੋਸਤਾਂ ਮਿੱਤਰਾਂ, ਕਿਰਤੀ ਹਿੰਦੁਸਤਾਨੀਆਂ ਤੇ ਬਾਬ ਕੋਨੇਲੇ ਤੇ ਉਸ ਦੇ ਨਾਲ ਦੇ ਆਇਰਸ਼ ਮਜ਼ਦੂਰਾਂ ਨੇ, ਉਸ ਨੂੰ ਦੱਸੇ ਬਿਨਾਂ ਹੀ ਅਪੀਲ ਕਰਨ ਦਾ ਫ਼ੈਸਲਾ ਕੀਤਾ। ਉਨ੍ਹਾਂ ਪੌਂਡ ਇਕੱਠੇ ਕੀਤੇ। ਕ੍ਰਿਸ਼ਨਾ ਮੈਨਨ ਰਾਹੀਂ ਜਾਹਨ ਹਚਨਸਨ, ਕਿੰਗਜ਼ ਕੌਂਸਲ ਨੂੰ ਵਕੀਲ ਕੀਤਾ ਗਿਆ।

ਜਦ ਊਧਮ ਸਿੰਘ ਨੂੰ ਪਤਾ ਲੱਗਾ ਤਾਂ ਉਹ ਤੜਫ ਉੱਠਿਆ। ਉਸ ਨੇ ਆਪਣੇ ਮਿੱਤਰਾਂ ਵਿਚੋਂ ਜੌਹਲ ਨੂੰ ਅਪੀਲ ਨਾ ਕਰਨ ਕਰਨ ਲਈ ਲਿਖਿਆ–"ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਨਹੀਂ ਜਾਣਦਾ ਕਿ ਕੌਣ ਹਨ ਉਹ ਲੋਕ ਜੋ ਪੌਂਡ ਇਕੱਠੇ

ਕਰ ਕੇ ਵਕੀਲ ਕਰ ਰਹੇ ਹਨ। ਮੈਂ ਨਹੀਂ ਚਾਹੁੰਦਾ ਕਿ ਮੇਰੇ ਕੇਸ ਉਤੇ ਪੌਂਡ ਖ਼ਰਚ ਕੀਤੇ ਜਾਣ। ਮੈਂ ਜਾਣ ਨੂੰ ਤਿਆਰ ਹਾਂ। ਮੈਂ ਮਰਨ ਨੂੰ ਤਿਆਰ ਹਾਂ। ਮੈਂ ਆਪਣੇ ਵਤਨ ਦਾ ਇਕ ਸਿਪਾਹੀ ਹਾਂ। ਮੈਂ ਫਾਂਸੀ ਨੂੰ ਜੱਫੀ ਪਾਉਣ ਦੀ ਉਡੀਕ ਵਿਚ ਹਾਂ। ਦਸ ਸਾਲ ਹੋ ਗਏ ਮੇਰਾ ਸੱਚਾ ਮਿੱਤਰ (ਭਗਤ ਸਿੰਘ) ਮੈਨੂੰ ਪਿੱਛੇ ਛੱਡ ਗਿਆ ਸੀ। ਮੇਰਾ ਭਰੋਸਾ ਹੈ ਕਿ ਮੈਂ ਸ਼ਹੀਦੀ ਪਿੱਛੋਂ ਉਸ ਨੂੰ ਜਾ ਮਿਲਾਂਗਾ। ਉਹ ਮੇਰੀ ਉਡੀਕ ਕਰ ਰਿਹਾ ਹੋਵੇਗਾ। ਤੇਈ ਤਰੀਕ ਸੀ ਜਦ ਉਹ ਸ਼ਹੀਦ ਹੋਇਆ ਸੀ। ਮੇਰੀ ਆਸ਼ਾ ਹੈ ਕਿ ਤੇਈ ਤਰੀਕ ਨੂੰ ਹੀ ਮੈਨੂੰ ਵੀ ਸ਼ਹੀਦੀ ਦਿਤੀ ਜਾਏ।

"ਜੇ ਤੁਹਾਨੂੰ ਪਤਾ ਹੋਵੇ ਜਾਂ ਪਤਾ ਲੱਗ ਜਾਏ ਕਿ ਉਹ ਕੌਣ ਲੋਕ ਹਨ ਜੋ ਪੌਂਡ ਇਕੱਠੇ ਕਰ ਕੇ, ਮੇਰੇ ਕੇਸ ਲਈ ਅਪੀਲ ਕਰ ਰਹੇ ਹਨ, ਤਾਂ ਮਿਹਰਬਾਨੀ ਕਰ ਕੇ ਉਹਨਾਂ ਨੂੰ ਪੌਂਡ ਇਕੱਠੇ ਕਰਨ ਤੇ ਅਪੀਲ ਕਰਨ ਤੋਂ ਮਨ੍ਹਾਂ ਕਰ ਦਿਓ। ਜੋ ਪੌਂਡ ਇਕੱਠੇ ਕੀਤੇ ਹਨ ਉਹ ਲੋਕਾਂ ਨੂੰ ਵਿਦਿਆ ਦੇਣ ਉਤੇ ਖਰਚੋ।

"ਅਲਵਿਦਾ, ਸਭ ਨੂੰ ਅਲਵਿਦਾ। ਕਿਰਪਾ ਕਰ ਕੇ ਕੁਝ ਪੁਸਤਕਾਂ ਤੇ ਇਕ ਗੁਟਕਾ ਜ਼ਰੂਰ ਭੇਜ ਦੇਣਾ।

"ਮੈਂ ਇਥੇ ਜੇਲ੍ਹ ਵਿਚ ਕਿੰਗ ਜਾਰਜ ਦਾ ਪਰਾਹੁਣਾ ਬਣ ਕੇ ਰਹਿ ਰਿਹਾ ਹਾਂ। ਮੇਰਾ ਕੋਈ ਫ਼ਿਕਰ ਨਾ ਕਰਨਾ।"

## 75

ਊਧਮ ਸਿੰਘ ਦੇ ਅਪੀਲ ਨਾ ਕਰਨ ਉੱਤੇ ਜ਼ੋਰ ਦੇਣ ਦੇ ਬਾਵਜੂਦ, ਅਪੀਲ ਕੀਤੀ ਗਈ। ਅੱਜ ਨੌਂ ਜੁਲਾਈ ਦਾ ਦਿਨ ਸੀ। ਦਸ ਵੱਜ ਕੇ ਕੁਝ ਮਿੰਟਾਂ ਉਤੇ ਕਚਹਿਰੀ ਦੀ ਕਾਰਵਾਈ ਸ਼ੁਰੂ ਹੋਈ। ਮਿਸਟਰ ਜਾਹਨ ਹਚਨਸਨ, ਕਿੰਗਜ਼ ਕੌਂਸਲ ਤੇ ਕ੍ਰਿਸ਼ਨਾ ਮੈਨਨ ਊਧਮ ਸਿੰਘ ਵੱਲੋਂ ਹਾਜ਼ਰ ਹੋਏ। ਸਰਕਾਰ ਵਲੋਂ ਮਿਸਟਰ ਜੀ. ਬੀ. ਮੈਕਲੂਰ ਹਾਜ਼ਰ ਹੋਇਆ।

ਊਧਮ ਸਿੰਘ ਨੇ ਇਸ ਕਾਰਵਾਈ ਵਿਚ ਉੱਕੀ ਕੋਈ ਦਿਲਚਸਪੀ ਨਾ ਲਈ। ਭੁੱਖ-ਹੜਤਾਲ ਦੇ ਕਾਰਨ, ਉਸ ਦਾ ਵਜ਼ਨ, ਪੰਜ ਸਟੋਨ ਘੱਟ ਚੁੱਕਾ ਸੀ।

ਜਸਟਸ ਹੰਮਫਰੇ, ਜਸਟਸ ਹਿਲਬਰੀ ਤੇ ਜਸਟਸ ਕਰੂਮ ਜਾਹਨਸਨ ਨੇ ਊਧਮ ਸਿੰਘ ਦੀ ਫਾਂਸੀ ਦੀ ਸਜ਼ਾ ਕਾਇਮ ਰੱਖੀ। ਜਸਟਸ ਹੰਮਫਰੇ ਨੇ ਮੁੜ ਕੇ ਸਜ਼ਾ ਦੁਹਰਾਈ।

ਊਧਮ ਸਿੰਘ ਨੂੰ ਫਾਂਸੀ ਦੇਣ ਲਈ ਜੁਲਾਈ ਦੀ ਇਕੱਤੀ ਤਰੀਕ ਨਿਯਤ ਹੋਈ।

ਊਧਮ ਸਿੰਘ, ਉਸੇ ਪੈਂਟਨਵਿਲ ਜੇਲ੍ਹ ਵਿਚ, ਉਸੇ ਫਾਂਸੀ-ਘਰ ਵਿਚ, ਉਸੇ ਫਾਂਸੀ ਤਖ਼ਤੇ ਉਤੇ ਚੜ੍ਹਨ ਦੀ ਉਡੀਕ ਕਰਨ ਲੱਗਾ ਜਿਸ ਉਤੇ ਡੱਟ ਕੇ ਖਲੋ ਕੇ

ਮਦਨ ਲਾਲ ਢੀਂਗਰਾ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ।

## 76

ਇਕੱਤੀ ਜੁਲਾਈ ਦੀ ਸਵੇਰ ਸੀ। ਸੂਰਜ ਨੇ ਊਧਮ ਸਿੰਘ ਦੇ ਸੈੱਲ ਵਿਚ ਝਾਤੀ ਮਾਰੀ। ਉਹ ਚੌਂਕੜੀ ਮਾਰ, ਸਮਾਧੀ ਲਾ ਕੇ, ਅੱਖਾਂ ਬੰਦ ਕਰ ਕੇ ਸ਼ਾਂਤ ਬੈਠਾ ਸੀ। ਵਾਰਡਰ ਨੇ ਜੰਦਰਾ ਖੋਲ੍ਹਿਆ। ਊਧਮ ਸਿੰਘ ਪਹਿਲੋਂ ਹੀ ਤਿਆਰ ਸੀ। ਉਹ ਉੱਠ ਖਲੋਤਾ। ਵਾਰਡਰ ਦੇ ਆਖਣ ਤੋਂ ਪਹਿਲਾਂ ਹੀ ਸੈੱਲ ਵਿਚੋਂ ਬਾਹਰ ਹੋ ਖਲੋਤਾ।

ਚੜ੍ਹਦੇ ਸੂਰਜ ਦੀ ਲਾਲੀ, ਉਸ ਦੇ ਖਿੜੇ ਚਿਹਰੇ ਉਤੇ ਪੈ ਰਹੀ ਸੀ। ਉਹ ਛਾਤੀ ਤਾਣ ਕੇ ਵਾਰਡਰਾਂ ਦੇ ਅੱਗੇ ਅੱਗੇ ਤੁਰ ਰਿਹਾ ਸੀ। ਲਾੜਾ, ਮੌਤ ਰਾਣੀ ਨੂੰ ਵਿਆਹੁਣ ਜਾ ਰਿਹਾ ਸੀ। ਫਾਂਸੀ ਘਰ ਨੂੰ ਵੇਖ ਕੇ ਉਸ ਦੇ ਕਦਮ ਹੋਰ ਤੇਜ਼ ਹੋ ਗਏ। ਉਹ ਇਕ ਅਨੰਤ ਮਸਤੀ ਵਿਚ ਗਾ ਉੱਠਿਆ–

"ਦਿਲ ਸੇ ਨਿਕਲੇਗੀ ਨਾ ਮਰ ਕਰ ਭੀ ਵਤਨ ਕੀ ਉਲਫ਼ਤ।
ਮੇਰੀ ਮੱਟੀ ਸੇ ਭੀ ਖ਼ੁਸ਼ਬੂਏ ਵਤਨ ਆਏਗੀ।"

ਫਾਂਸੀ ਘਰ ਦੀਆਂ ਬਰੂਹਾਂ ਟੱਪਣ ਵੇਲੇ ਉਸ ਨੇ ਨਾਹਰੇ ਲਾਏ–

"ਹਿੰਦੁਸਤਾਨ ਜ਼ਿੰਦਾਬਾਦ।"
"ਇਨਕਲਾਬ ਜ਼ਿੰਦਾਬਾਦ।"
"ਸਾਮਰਾਜ ਮੁਰਦਾਬਾਦ।"

ਲੰਬੜ, ਮਲ, ਭਾਈ, ਬਾਬ ਕੋਨੇਲੇ ਤੇ ਉਨ੍ਹਾਂ ਦੇ ਸਾਥੀ ਪੈਂਟਨਵਿਲ ਜੇਲ੍ਹ ਦੇ ਬਾਹਰ ਇਕ ਮਜਬੂਰੀ ਤੇ ਅਨੰਤ ਉਡੀਕ ਵਿਚ ਖੜੇ ਸਨ।

